# ਅਹੀਆਹਪੁਰ ਵਾਲੀ ਪੋਥੀ

(ਬਾਬਾ ਮੋਹਨ ਜੀ ਵਾਲੀ ਜਾਂ ਗੋਇੰਦਵਾਲ ਵਾਲੀ ਪਹਿਲੀ ਪੋਥੀ)
(ਪਹਿਲੀ ਜਿਲਦ : ਭੂਮਿਕਾ)

ਸੰਪਾਦਕ
ਪ੍ਰੀਤਮ ਸਿੰਘ

ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

# ਅੰਦਰ ਦਾ ਸ਼ੀਸ਼ਾ

## ਭਾਗ ਦੂਜਾ

**ਭਾਗ ਤੀਜਾ**



**ਭਾਗ ਚੌਥਾ**



**ਭਾਗ ਪੰਜਵਾਂ**

# I

# ਸੁਆਗਤ

ਸਿੱਖ ਧਾਰਮਿਕ ਸਾਹਿੱਤ ਦੀਆਂ ਪ੍ਰਾਚੀਨ ਲਿਖਤਾਂ ਜਾਂ ਦੁਰਲੱਭ ਪੋਥੀਆਂ ਦਾ ਪੰਜਾਬੀ ਸਾਹਿੱਤ ਲਈ ਹੀ ਨਹੀਂ, ਸਗੋਂ ਸਮੁੱਚੇ ਮੱਧਕਾਲੀ ਭਾਰਤੀ ਸਾਹਿੱਤ ਅਤੇ ਭਗਤ ਅੰਦੋਲਨ ਲਈ ਵੀ ਅਤਿਅੰਤ ਮਹਤੱਵ ਹੈ। ਇਨ੍ਹਾਂ ਅਦੁੱਤੀ ਪੋਥੀਆਂ ਵਿਚ ਗੋਇੰਦਵਾਲ ਵਾਲੀਆਂ ਜਾਂ ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਦਾ ਅਹਿਮ ਸਥਾਨ ਹੈ। ਇਨ੍ਹਾਂ ਵਿਚੋਂ 'ਅਹੀਆਪੁਰ ਵਾਲੀ ਪੋਥੀ' ਇਕ ਅਜਿਹੀ ਇਤਿਹਾਸਿਕ ਦਸਤਾਵੇਜ਼ ਹੈ, ਜੋ ਅਜੇ ਤਕ ਪ੍ਰਕਾਸ਼ਿਤ ਰੂਪ ਵਿਚ ਸਾਡੇ ਸਾਹਮਣੇ ਨਹੀਂ ਆਈ, ਹਾਲਾਂਕਿ ਇਹ ਕੰਮ ਵੱਲ ਸ਼ੀਘਰ ਧਿਆਨ ਦਿੱਤਾ ਜਾਣਾ ਚਾਹੀਦਾ ਸੀ।

ਪ੍ਰੋ. ਪ੍ਰੀਤਮ ਸਿੰਘ ਦੇ ਬੜੇ ਵਿਗਿਆਨਿਕ ਢੰਗ ਨਾਲ 'ਅਹੀਆਪੁਰ ਵਾਲੀ ਪੋਥੀ' ਦਾ ਡੂੰਘਾ ਅਧਿਐਨ ਕਰ ਕੇ ਸਾਨੂੰ ਇਸ ਦੇ ਵਿਸਤ੍ਰਿਤ ਦਰਸ਼ਨ ਕਰਾਏ ਹਨ ਅਤੇ ਨਾਲ ਹੀ ਇਸ ਦੀ ਅਹਿਮੀਅਤ ਤੋਂ ਵੀ ਜਾਣੂ ਕਰਾਇਆ ਹੈ। ਉਨ੍ਹਾਂ ਦੇ ਇਕ ਮੁੱਲਵਾਨ ਦਾ ਯਤਨ ਕੀਤਾ ਹੈ। ਇਹ ਕੰਮ ਜਿਸ ਡੂੰਘੀ ਲਗਨ ਅਤੇ ਬੇਮਿਸਾਲ ਮਿਹਨਤ ਨਾਲ ਕੀਤਾ ਗਿਆ ਹੈ, ਉਹ ਪ੍ਰੋ. ਪ੍ਰੀਤਮ ਸਿੰਘ ਵਰਗਾ ਸੂਝਵਾਨ ਤੇ ਮਾਹਿਰ ਵਿਦਵਾਨ ਹੀ ਕਰ ਸਕਦਾ ਸੀ। ਪ੍ਰੋਫ਼ੈਸਰ ਸਾਹਿਬ ਨੇ ਬੜੀ ਨਿਮ੍ਰਤਾ ਅਤੇ ਅਦਬ ਨਾਲ ਕਿਸੇ ਵੀ ਭੁੱਲ ਦੀ ਜ਼ਿੰਮੇਵਾਰੀ ਆਪਣੇ ਸਿਰ ਉੱਤੇ ਲੈਂਦੇ ਹੋਏ ਪਾਠਕਾਂ ਤੇ ਵਿਦਵਾਨਾਂ ਤੋਂ ਸੁਝਾ ਵੀ ਮੰਗੇ ਹਨ। ਉਨ੍ਹਾਂ ਦੀ ਇਸ ਰਚਨਾ ਨਾਲ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਦੇ ਖੋਜ-ਕਾਰਜ ਵਿਚ ਵਾਧਾ ਹੋਇਆ ਹੈ, ਜਿੱਥੇ ਉਹ ਆਜੀਵਨ ਫ਼ੈਲੋਸ਼ਿਪ ਉੱਤੇ ਕੰਮ ਕਰ ਰਹੇ ਹਨ।

ਆਸ ਹੈ ਸਮੁੱਚਾ ਪੰਜਾਬੀ ਜਗਤ ਪ੍ਰੋ. ਪ੍ਰੀਤਮ ਸਿੰਘ ਦੀ ਇਸ ਕ੍ਰਿਤੀ ਤੋਂ ਪੂਰਾ ਲਾਭ ਉਠਾਏਗਾ।

ਗੁਰੂ ਨਾਨਕ ਦੇਵ ਯੂਨੀਵਰਸਿਟੀ  
ਅੰਮ੍ਰਿਤਸਰ।  
28.1.1997

(**ਹਰਭਜਨ ਸਿੰਘ ਸੋਚ**)  
ਵਾਈਸ-ਚਾਂਸਲਰ

# II

# ਸ਼ੁਕਰੀਆ

ਸ਼ੁਕਰੀਆ ਉਸ ਦਾ, ਜਿਸ ਨੇ ਇਸ 'ਪੋਥੀ' ਦੇ ਕਾਰਜ ਦੀ ਪੂਰਤੀ ਤਕ ਸੰਪਾਦਕ ਦਾ ਸਰੀਰ ਕਾਇਮ ਰੱਖਿਆ, ਸ਼ੁਕਰੀਆ ਡਾ. ਦਲਜੀਤ ਸਿੰਘ ਦਾ, ਜਿਸ ਨੇ ਅਪਰੇਸ਼ਨ ਕਰ ਕੇ ਸੰਪਾਦਕ ਦੀਆਂ ਅੱਖਾਂ ਨੂੰ ਏਡਾ ਵੱਡਾ ਕੰਮ ਸਿਰੇ ਚਾੜ੍ਹਨ ਦੇ ਜੋਗ ਬਣਾਈ ਰੱਖਿਆ; ਸ਼ੁਕਰੀਆ ਵੀ. ਸੀ . ਗੁਰਦੀਪ ਸਿੰਘ ਰੰਧਾਵੇ ਦਾ, ਜਿਨ੍ਹਾਂ ਨੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਨਹੀਂ ਆਪਣੀ ਯੂਨੀਵਰਸਿਟੀ ਵੱਲੋਂ ਅਣਮੰਗੀ ਅਮੈਰੀਟਮ ਫ਼ੈਲੋਸ਼ਿਪ ਪ੍ਰਦਾਨ ਕੀਤੀ; ਸ਼ੁਕਰੀਆ ਨਵੇਂ ਵੀ. ਸੀ. ਡਾ. ਹਰਭਜਨ ਸਿੰਘ ਸੋਚ ਦਾ, ਜਿਨ੍ਹਾਂ ਨੇ ਸੁਆਗਤੀ ਸ਼ਬਦ ਲਿਖੇ ਤੇ ਦੇਰ ਤੋਂ ਛਪਾਈ-ਅਧੀਨ ਪਏ ਖਰੜੇ ਨੂੰ ਛਪਾਈ ਦਾ ਜਾਮਾ ਛੇਤੀ ਪਹਿਨਾਉਣ ਦੇ ਆਦੇਸ਼ ਜਾਰੀ ਕੀਤੇ; ਸ਼ੁਕਰੀਆ ਸ੍ਰੀ ਮਤੀ ਇੰਦਰਜੀਤ ਕੌਰ ਤੇ ਗਿਆਨੀ ਗੁਰਦਿੱਤ ਸਿੰਘ ਦਾ, ਜਿਨ੍ਹਾਂ ਦੇ ਉੱਦਮ ਨੇ ਇਸ 'ਪੋਥੀ' ਵਿਚ ਵਰਤੀਆਂ ਫੋਟੋਆਂ ਤਿਆਰ ਕਰਵਾਵੁਣ ਦੀ ਦੂਰ-ਅੰਦੇਸ਼ੀ ਵਿਖਾਈ; ਸ਼ੁਕਰੀਆ ਡਾ. ਐਚ. ਕੇ. ਮਨਮੋਹਨ ਸਿੰਘ ਦਾ, ਜਿਨ੍ਹਾਂ ਦੇ ਮੂਲ ਪੋਥੀਆਂ ਦੀਆਂ ਫ਼ੋਟੋਆਂ ਦੇ ਉਤਾਰੇ ਵਰਨਣ ਦੀ ਆਗਿਆ ਦਿਤੀ; ਸ਼ੁਕਰੀਅ ਡਾ. ਪਿਆਰ ਸਿੰਘ ਦਾ, ਜਿਨ੍ਹਾਂ ਦੇ ਮੂਲ ਪੋਥੀ ਤੋਂ ਹੱਥੀ ਉਤਾਰੇ ਪੱਤਰਿਆ ਨਾਲ ਕੁੱਝ ਫ਼ੋਟੋਆਂ ਦੀ ਅਣਹੋਂਦ ਦੇ ਖੱਪੇ ਪੂਰੇ ਗਏ ਤੇ ਜਿਨ੍ਹਾਂ ਦੀ ਸੱਜਨਤਾ ਤੇ ਅਗਵਾਈ ਸਦਾ ਸੰਪਾਦਕ ਦੇ ਅੰਗ-ਸੰਗ ਰਹੀ: ਸ਼ੁਕਰੀਆ ਬਾਬਾ ਪ੍ਰੇਮ ਸਿੰਘ ਹੋਤੀ-ਮਰਦਾਨ ਦੇ ਸੁਪੁੱਤਰ ਬਾਬਾ ਮਨਮੋਹਨ ਸਿੰਘ ਦਾ, ਜਿਨ੍ਹਾਂ ਨੇ ਬੜੀ ਉਦਾਰਤਾ ਨਾਲ ਆਪਣੇ ਵਿਦਵਾਨ ਪਿਤਾ ਦੇ ਹੱਥੀ ਤਿਆਰ ਕੀਤੇ ਦੋ ਪੋਥੀਆਂ ਦੇ ਵੇਰਵਿਆਂ ਵਾਲੀ ਕਾਪੀ ਮੁਹੱਈਆ ਕੀਤੀ; ਸ਼ੁਕਰੀਆ ਆਪਣੇ ਮਿੱਤਰ ਡਾ. ਵਿਨੈਂਡ ਐਮ. ਕਾਲੇਵਾਰਤ ਦਾ, ਜਿਨ੍ਹਾਂ ਬੈਲਜੀਅਮ ਬੈਠਿਆਂ ਆਪਣੀ ਸਹਾਇਤਾ ਸੁਲੱਭ ਬਣਾਈ ਰੱਖੀ, ਸ਼ੁਕਰੀਆ ਡਾ. ਮਦਨਜੀਤ ਕੌਰ ਦਾ, ਜਿਨ੍ਹਾਂ ਨੇ ਆਪਣੀ ਅਧਿਅੱਖਤਾ ਵੇਲੇ ਇਸ ਪੁਸਤਕ ਦੇ ਖਰੜੇ ਨੂੰ ਗੁ ਨਾਲਕ ਅਧਿਐਨ ਵਿਭਾਗ ਵੱਲੋਂ ਪ੍ਰਕਾਸ਼ਨਜੋਗ ਰਚਨਾ ਵਜੋਂ ਪਰਵਾਨ ਕੀਤਾ ਤੇ ਇਸ ਦੇ ਪ੍ਰਕਾਸ਼ਨ ਤਕ ਇਸ ਵਿਚ ਵਾਧੇ ਕਰੀ ਜਾਣ, ਦੀ ਪ੍ਰੇਰਨਾ ਦਿੱਤੀ; ਸ਼ੁਕਰੀਆ ਹੱਥ-ਲਿਖਤਾਂ ਦੇ ਪ੍ਰਸਿੱਧ ਵਿਸ਼ੇਸੱਗ ਸ੍ਰੀ ਕੇ.ਐਸ. ਪੁਰੀ ਦਾ, ਜਿਨ੍ਹਾਂ ਝਗੜੇ ਵਾਲੇ ਪੱਤਰਿਆਂ ਬਾਰੇ ਆਪਣੀ ਪ੍ਰਮਾਣਿਕ ਰਾਏ ਨਾਲ ਨਿਵਾਜਿਆ; ਸ਼ੁਕਰੀਆ ਡਾ. ਜੇ. ਐਸ. ਗਰੇਵਾਲ, ਡਾ. ਜਸਵੰਤ ਸਿੰਘ ਨੇਕੀ, ਡਾ. ਗੋਬਿੰਦ ਨਾਥ ਰਾਜਗੁਰੂ, ਪ੍ਰੋ. ਜਗਜੀਤ ਸਿੰਘ ਤਰਨਤਾਰਨੀ, ਡਾ. ਮਾਨ ਸਿੰਘ ਨਿਰੰਕਾਰੀ, ਸ: ਨਰਿੰਦਰ ਸਿੰਘ ਸੋਚ ਤੇ ਡਾ. ਕੁਲਵੰਤ ਸਿੰਘ ਵਰਗੇ ਉਨ੍ਹਾਂ ਸੱਜਨਾਂ-ਮਿੱਤਰਾਂ ਦਾ, ਜਿਨ੍ਹਾਂ ਪਾਸੋਂ ਪੱਤਰਾਂ ਰਾਹੀਂ ਜਾਂ ਮੂੰਹ-ਜ਼ਬਾਨੀ, ਕਦੀ ਕਿਸੇ ਸੂਚਨਾ ਤੇ ਕਦੀ ਕਿਸੇ ਸੁਝਾ ਦੀ ਬਖ਼ਸ਼ਿਸ਼ ਹੁੰਦੀ ਰਹੀ; ਸ਼ੁਕਰੀਅ ਹੈ ਡਾ: ਰੁਪਿੰਦਰ ਕੌਰ ਦਾ 'ਨਾਂ-ਸੂਚੀ' ਤਿਆਰ ਕਰਨ ਲਈ; ਸ਼ੁਕਰੀਆ ਹੈ ਸ: ਜਗਜੀਤ ਸਿੰਘ ਵਾਲੀਆ ਤੇ ਉਨ੍ਹਾਂ

ਦੇ ਸਾਥੀਆਂ ਦਾ, ਜਿਨ੍ਹਾਂ ਦੀ ਛਾਪਈ ਦੀ ਪੇਸ਼ਾਵਾਰਨਾ ਪ੍ਰਬੀਨਤਾ ਨੇ ਇਸ ਪੁਸਤਕ ਨੂੰ ਦਰਸ਼ਨੀ ਬਣਾ ਦਿੱਤਾ ਹੈ; ਸ਼ੁਕਰੀਆ ਪੂਰੀ ਹੋ ਚੁੱਕੀ ਜੀਵਨ-ਸਾਥਣ ਸ੍ਰੀਮਤੀ ਨਰਿੰਦਰ ਕੌਰ ਦਾ, ਜਿਸ ਨੇ ਮੇਰੇ ਦਿਨ-ਰਾਤ ਦੇ ਪੋਥੀ-ਸਰੋਕਾਰ ਨੂੰ ਆਪਣੇ ਹੱਥ ਮੱਥੇ ਦਾ ਲੇਖ ਮੰਨ ਕੇ ਖ਼ੁਸ਼ੀ ਨਾਲ ਪਰਵਾਨ ਕਰ ਲਿਆ ਸੀ ਤੇ ਅੰਤ ਵਿਚ ਸ਼ੁਕਰੀਆ ਹੈ ਸ. ਸਤਪਾਲ ਸਿੰਘ ਟਾਈਪਿਸਟ ਦਾ, ਸਿ ਦੇ ਖਿੜੇ ਮੱਥੇ ਵਾਲੇ ਸਬਰ ਨੇ ਮਰੀ ਸੁਧਾਈਆਂ ਕਰੀ ਜਾਣ ਤੇ ਮੁੜ ਮੁੜ ਟਾਈਮ ਕਰਾਈ ਜਾਣ ਦੀ ਆਦਤ ਦੀ ਬੱਸ ਕਰਾ ਦਿੱਤੀ।

ਪ੍ਰੀਤਮ ਸਿੰਘ

13.4.93

2, ਪ੍ਰੀਤ ਨਗਰ,

ਲੋਅਰ ਮਾਲ, ਪਟਿਆਲਾ

## III

# 'ਪੋਥੀ ਦੇ ਪ੍ਰਕਾਸ਼ਨ ਦੀ ਉਚਿੱਤਤਾ

ਅਹੀਆਪੁਰ ਜਿਸ ਦੁਰਲੱਭ 'ਪੋਥੀ'1 ਦੇ ਸਮੁੱਚੇ ਸਰੂਪ ਨੂੰ ਪਹਿਲੀ ਵਾਰ ਹਥਲੇ ਸੰਪਾਦਨ ਦੀ ਦੂਜੀ ਜਿਲਦ ਵਿਚ ਖੁੱਲੀ ਹਵਾ ਲਵਾਈ ਜਾ ਰਹੀ ਹੈ, ਉਸ ਦੀ ਇਕ ਜੌੜਾ ਭੈਣ ਵੀ ਮੌਜੂਦ ਹੈ, ਪਰ ਬਦਕਿਸਮਤੀ ਨਾਲ, ਅਜੇ ਤਕ, ਉਸ ਦੇ ਖੁੱਲੇ ਦਰਸ਼ਨ-ਦੀਦਾਰ ਉੱਤੇ ਬੰਦਸ਼ ਲੱਗੀ ਹੋਈ ਹੈ।

ਜਿਨ੍ਹਾਂ ਚਿਰ ਇਹ ਦੋਵੇਂ ਪੋਥੀਆਂ ਪੂਰੀ ਤਰ੍ਹਾਂ ਪਰਦਾ-ਨਸ਼ੀਨ ਰਹੀਆਂ, ਓਨਾ ਚਿਰ ਲੱਖਣ ਤਾਂ ਲਗਦੇ ਰਹੇ-ਇਨ੍ਹਾਂ ਦੀ ਗਿਣਤੀ ਬਾਰੇ, ਇਨ੍ਹਾਂ ਦੇ ਸੰਕਲਨ-ਕਰਤਾ ਬਾਰੇ, ਇਨ੍ਹਾਂ ਵਿਚ ਮਿਲਦੀ ਬਾਣੀ ਤੇ ਬਾਣੀ ਦੇ ਰਚਿਆਰਾਂ ਬਾਰੇ ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਇਨ੍ਹਾਂ ਦੀ ਪ੍ਰਾਪਤੀ ਦੇ ਜਤਨਾਂ ਤੇ ਆਪ ਵਲੋਂ ਤਿਆਰ ਕੀਤੇ ਗੁਰਬਾਣੀ ਦੇ ਪਾਵਨ ਸੰਗ੍ਰੈਹ2 ਦੀ ਤਿਆਰੀ ਵਿਚ ਇਨ੍ਹਾਂ ਪੋਥੀਆਂ ਵਿਚਲੀ ਸਮਾੱਗਰੀ ਦੀ ਵਰਤੋਂ ਬਾਰੇ — ਪਰ ਕਿਉਂਕਿ ਪੋਥੀਆਂ ਤਕ ਕਿਸੇ ਦੀ ਰਸਾਈ ਨਾ ਹੋ ਸਕੀ, ਇਸ ਲਈ ਵਿਦਵਾਨ ਇਨ੍ਹਾਂ ਵਿਚੋਂ ਕਿਸੇ ਵੀਸਵਾਲ ਦਾ ਨਿਰਣਾਇਕ ਜਵਾਬ ਨਹੀਂ ਸਨ ਦੇ ਸਕਦੇ। ਆਮ ਤੌਰ ਉੱਤੇ, ਪੇਸ਼ ਕੀਤੇ ਗਏ ਮਤਾਂ ਦਾ ਖੰਡਨ ਕਰਨ ਵਾਲੇ ਵੀ ਤੇ ਮੰਡਨ ਕਰਨ ਵਾਲੇ ਵੀ, ਜਾਂ ਕਿਸੇ ਪਹਿਲਾਂ ਹੋ ਚੁੱਕੇ ਸਿੱਖ ਵਾਰਤਾਕਾਰ ਦੀ ਜੁਟਾਈ ਕੱਚੀ-ਪੱਕੀ ਸੂਚਨਾ ਨੂੰ ਆਪਣਾ ਆਧਾਰ ਬਣਾ ਲਿਆ ਕਰਦੇ ਸਨ ਤੇ ਜਾਂ ਫੇਰ ਮਨ-ਘੜਤ ਦਲੀਲਾਂ ਜਾਂ ਕਥਾਵਾਂ ਨਾਲ ਆਪਣਾ ਤੇ ਦੂਜੀਆਂ ਦਾ ਬੁੱਤਾ ਸਾਰ ਦਿਆ ਕਰਦੇ ਸਨ।

ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਇਸ 'ਪੋਥੀ' ਦਾ ਮਤਨ ਪਾਠਕਾਂ ਦੇ ਸਾਹਮਣੇ ਆ ਜਾਣ

---

1 ਇਸ ਪੋਥੀ ਦੇ ਹੋਰ ਪ੍ਰਸਿੱਧ ਨਾਂ ਹਨ : ਬਾਬਾ ਮੋਹਨ ਵਾਲੀ ਪੋਥੀ ਤੇ ਗੋਇੰਦਾਲ ਵਾਲੀ ਪੋਥੀ। ਇਸ ਤੋਂ ਬਾਅਦ ਇਸ ਪੋਥੀ ਲਈ ਕੇਵਲ ਪੋਥੀ ਸ਼ਬਦ ਦੀ ਵਰਤੋਂ ਕੀਤੀ ਜਾਵੇਗੀ।

2 ਅਗਲੇ ਪੱਤਰਿਆਂ ਵਿੱਚ ਇਸ ਪਾਵਨ ਸੰਗ੍ਰੈਹ ਨੂੰ ਪੋਥੀ ਤੋਂ ਨਿਖੇੜਨ ਲਈ, ਆਦਿ ਬੀੜ ਕਿਹਾ ਜਾਏਗਾ। ਇਸ ਪੁਸਤਕ ਵਿੱਚ ਸੰਪਾਦਕ ਵਲੋਂ ਆਦਿ ਬੀੜ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪਦਾ ਦੀ ਵਰਤੋਂ ਬਾਰੇ ਕੁਝ ਸਪੱਸ਼ਟ ਹੋਣ ਦੀ ਲੋੜ ਹੈ। ਆਦਿ ਬੀੜ ਪਦ ਉਸ ਪੋਥੀ ਲਈ ਵਰਤੇ ਗਏ ਹਨ ਜੋ ਗੁਰੂ ਅਰਜਨ ਦੇਵ ਜੀ ਨੇ ਸੰਭ ੧੬੦੪ ਈਸਵੀ ਵਿੱਚ ਸੰਕਲਿਤ-ਸੰਪਾਦਿਤ ਕੀਤੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਅਰਜਨ ਦੇਵ ਵਾਲੀ ਆਦਿ ਬੀੜ ਦਾ ਹੀ ਇਕ ਉੱਚ-ਦੁਮਾਲੀਆ ਨਾਂ ਹੈ, ਜੋ ਉਸ ਨੂੰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਵਾਧੇ ਉਪਰੰਤ, ਗੁਰਿਆਈ ਮਿਲਣ ਉਤੇ, ਪ੍ਰਾਪਤ ਹੋਇਆ। ਆਦਿ ਬੀੜ ਦਾ ਕੋਈ ਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਖਾਰਜ ਨਹੀਂ ਸੀ ਕੀਤਾ ਗਿਆ ਤੇ ਨਾ ਕਿਸੇ ਵੀ ਤਰ੍ਹਾਂ ਦੇ ਵਾਧੇ ਜਾਂ ਘਾਟੇ ਕਰਨ ਦਾ ਅਧਿਕਾਰ ਕਿਸੇ ਵਿਅਕਤੀ ਜਾਂ ਸੰਸਥਾ ਨੂੰ ਦਿੱਤਾ ਗਿਆ ਸੀ। ਇਸ ਲਈ ਸੰਪਾਦਕ ਨੇ ਹੱਥਲੀ ਪੁਸਤਕ ਵਿੱਚ ਗੁਰਬਾਣੀ ਲਈ ਵਰਤਮਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨੂੰ ਆਦਿ ਬੀੜ ਦਾ ਪਾਠ ਮੰਨ ਕੇ ਦੁਹਾਂ ਪਦਾਂ ਦੀ ਸਮਾਨ-ਅਰਥਕ ਵਰਤੋਂ ਕਰਨ ਦੀ ਖੁੱਲ੍ਹ ਲੈ ਲਈ ਹੈ। ਮੁਕਾਬਲੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਨ ੧੯੭੯ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਹੋਈ ਛਾਪ ਵਰਤੀ ਗਈ ਹੈ।

ਨਾਲ, ਗਵੇੜ੍ਹਾਂ ਦੀ ਥਾਂ ਪ੍ਰਮਾਣ ਲੈ ਲੈਣਗੇ ਤੇ ਇਸ ਤਰ੍ਹਾਂ ਸੋਲ੍ਹਵੀਂ-ਸਤਾਰਵੀਂ ਸਦੀ ਦੇ ਸਿੱਖ ਸਾਹਿੱਤ, ਪੰਜਾਬੀ ਸਾਹਿਤ ਤੇ ਭਗਤ ਨਾਲ ਸੰਬੰਧ ਰੱਖਣ ਵਾਲੇ ਕੁੱਝ ਮਸਲਿਆਂ ਉੱਤੇ ਹੋਣ ਵਾਲੀ ਬਹਿਸ, ਨਿਰੋਲ ਅਨੁਮਾਨਾਂ ਦੀ ਪੱਧਰ ਤੋਂ ਉੱਠ ਕੇ ਇਕਦਮ ਨਿੱਗਰ, ਤੱਥ-ਆਧਾਰੀ ਤੇ ਵਿਗਿਆਨਿਕ ਥਰ ਉੱਤੇ ਪਹੁੰਚ ਜਾਵੇਗੀ।

ਇਹ ਤਾਂ ਭਵਿੱਖ ਹੀ ਦੱਸੇਗਾ ਕਿ ਜਦੋਂ ਇਸ 'ਪੋਥੀ' ਦੀ ਜੋੜੀ ਭੈਣ ਆਪਣੇ ਮੌਜੂਦਾ ਕੱਜਣਾਂ ਦੀ ਵਲ੍ਹੇਟ ਤੋਂ ਬਾਹਰ ਆ ਗਈ ਤਾਂ ਸਾਰੇ ਸਵਾਲਾਂ ਦੇ ਤਸੱਲੀ ਵਾਲੇ ਜਵਾਬ ਮਿਲ ਜਾਂਣਗੇ ਕਿ ਨਹੀਂ ਪਰ ਇਕ ਗੱਲ ਸਪਸ਼ਟ ਹੈ ਕਿ ਜੋੜੀ ਵਿਚੋਂ ਇਸ ਇਕ 'ਪੋਥੀ' ਦੇ ਮੂਲਿਕ ਸਰੂਪ ਦੀ ਹੋਂਦ ਜਿਗਿਆਆਸੀਆਂ ਲਈ ਇਕ ਵੱਡੀ ਭਾਰੀ ਨਿਆਮਤ ਸਾਬਤ ਹੋਵੇਗੀ ਤੇ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਇਕ ਇਕੱਲੀ ਵੀ ਕਈ ਭਰਮਾਂ-ਭੁਲੇਖਿਆਂ ਦੀ ਨਿਵਾਰਕ ਬਣੇਗੀ।

ਢੇਰ ਪੁਰਾਣੀ ਹੋਣ ਕਰ ਕੇ 'ਪੋਥੀ' ਦੀ ਤਸਦਾਵੇਜ਼ੀ ਅਹਿਮੀਅਤ ਅਸੀਮ ਹੈ। ਇਹ 'ਪੋਥੀ' ਸਿੱਖ ਸਾਹਿੱਤ ਤੇ ਪੰਜਾਬੀ ਸਾਹਿੱਤ ਦੇ ਰਸੀਆਂ ਤੇ ਖੋਜੀਆਂ ਲਈ ਹੀ ਨਹੀਂ, ਮੱਧ ਕਾਲ ਦੇ ਭਗਤੀ ਸਾਹਿੱਤ ਦੇ ਸਾਰੇ ਦੇਸੀ ਤੇ ਬਦੇਸੀ ਵਿਦਵਾਨਾਂ ਲਈ ਵੀ, ਜਿਵੇਂ ਕਿ ਇਸ਼ਾਰਾ ਕੀਤਾ ਜਾ ਚੁੱਕਾ ਹੈ, ਇਕ ਅਦੁੱਤੀ ਸੁਗਾਤ ਸਿੱਧ ਹੋਵੇਗੀ। ਅਗਲੇ ਪੰਨਿਆਂ ਵਿਚ, 'ਪੋਥੀ' ਨਾਲ ਸਿੱਧੇ ਤੌਰ ਉੱਤੇ ਸੰਬੰਧਿਤ ਕੁੱਝ ਅਹਿਮ ਨੁਕਤੇ ਉਘਾੜਨ ਤੇ ਸਮੇਟਣ ਜਾ ਜਤਨ ਕੀਤਾ ਗਿਆ ਹੈ। ਜੇ ਇਹ ਨਿਰਣਾਇਕ ਸਾਬਤ ਹੋ ਜਾਣ ਤਾਂ ਮੇਰੇ ਧੰਨ ਭਾਗ, ਪਰ ਜੇ ਨਾ ਹੋਣ ਤਾਂ ਵੀ, ਅਸਾ ਹੈ, ਅੱਗੋਂ ਲਈ, ਗੋਹਿੰਦਵਾਲ ਵਾਲੀਆਂ ਪੋਥੀਆਂ ਬਾਰੇ ਹੋਣ ਵਾਲੀ ਚਰਚਾ ਦਾ ਨਿਰੋਲ ਆਪਹੁਦਰਾ ਲੱਛਣ ਬਹੁਤ ਘੱਟ ਜਾਵੇਗਾ। ਮੇਰੀ ਇਹ ਅਸਾ ਹੀ ਇਸ 'ਪੋਥੀ' ਦੇ ਪ੍ਰਕਾਸ਼ ਵਿਚ ਲਿਆਂਦੇ ਜਾਣ ਦੀ ਉਚਿੱਤਤਾ ਹੈ।

# IV
# 'ਪੋਥੀ' ਦੀ ਪੈੜ

ਜਿਵੇਂ ਕਿ ਸਿਰਲੇਖ ਤੋਂ ਸਪਸ਼ਟ ਹੈ, ਇਸ ਭਾਗ ਵਿਚ 'ਪੋਥੀ' ਦੀ ਪਾਲ ਦੀ ਕਹਾਣੀ ਦਿਤੀ ਗਈ ਹੈ। ਇਸ ਭਾਲ ਦੇ ਪਹਿਲੇ ਹਿੱਸੇ ਦਾ ਸੰਬੰਧ 'ਪੋਥੀ' ਦੇ ਸਰੂਪ ਦੇ ਦਰਸ਼ਨਾਂ ਦੀ ਤਾਂਘ ਨਾਲ ਤੇ ਇਸ ਦੇ ਪਾਠ ਦੀ ਪ੍ਰਾਪਤੀ ਲਈ ਇਸ ਦੇ ਠਿਕਾਣਿਆਂ ਉੱਤੇ ਦਿੱਤੀਆਂ ਦਸਤਕਾਂ ਨਾਲ ਹੈ ਤੇ ਦੂਜਾ ਹਿੱਸਾ ਇਸ ਦੇ ਅੰਦਰ ਸਾਂਭੀ ਹੋਈ ਲਿਖਤੀ ਸਾਮੱਗਰੀ ਦੀ ਦੱਸ ਪਾਉਣ ਵਾਲੇ ਪੁਰਾਣੇ ਤੇ ਨਵੇਂ ਸਰੋਤਾਂ ਤੇ ਉਨ੍ਹਾਂ ਦੇ ਮੁਲੰਕਣ ਬਾਰੇ ਹੈ। ਇਸ ਭਾਗ ਦੇ ਪਾਠ ਤੋਂ ਚਾਨਣ ਹੋ ਜਾਣ ਦੀ ਆਸ ਹੈ ਕਿ ਸਾਡੇ ਇਤਿਹਾਸਕਾਰ ਤੇ ਵਿਦਵਾਨ, ਨਿਸਚਿਤ ਵਾਕਫ਼ੀ ਦੀ ਅਣਹੋਂਦ ਵਿਚ, ਕਿਵੇਂ ਅੱਕੀਂ-ਪਲਾਹੀਂ ਹੱਥ ਮਾਰਦੇ ਰਹੇ ਹਨ।

'ਪੋਥੀ' ਦੀ ਪੈੜ ਵਾਲੇ ਭਾਗ ਦੇ ਉਪਰੰਤ, 'ਅਹੀਆਪੁਰ ਵਾਲੀ ਪੋਥੀ' ਦੇ ਅਧਿਐਨ ਨੂੰ ਬਹੁਪੱਖੀ ਤੇ ਵਿਸਤ੍ਰਿਤ ਆਕਾਰ ਦੇ ਕੇ, ਇਸ ਦੇ ਹਰ ਪੱਖ ਦੀ ਘੋਖਵੀਂ ਥਾਹ ਲਾਉਣ ਦਾ ਜਤਨ ਕੀਤਾ ਗਿਆ ਹੈ। ਇਸ ਅਧਿਐਨ ਦੇ ਦੌਰਾਨ ਕਈ ਮਸਲੇ ਵਿਚਾਰ-ਅਧੀਨ ਲਿਆਂਦੇ ਗਏ ਹਨ, ਪਰ ਪ੍ਰਮੁਖ ਮਸਲਾ ਜਿਸ ਨੂੰ ਹਰ ਵੇਲੇ ਜਿਗਿਆਸਾ ਦੀ ਦ੍ਰਿਸ਼ਟੀ ਹੇਠ ਰੱਖਿਆ ਗਿਆ ਹੈ, 'ਪੋਥੀ' ਤੇ ਸ੍ਰੀ ਗੁਰੂ ਅਰਜਨ ਦੇਵ ਵਾਲੀ 'ਆਦਿ ਬੀੜ' ਦਾ ਅੰਤਰ-ਸੰਬੰਧ ਹੈ। ਮੇਰਾ ਨਤੀਜਾ ਸਭ ਵਲੋਂ ਪਰਵਾਨ ਮਤ ਦੇ ਉਲਟ ਹੈ ਪਰ ਕਿਉਂਕਿ 'ਪੋਥੀ' ਦੀ ਅੰਦਰੂਨੀ ਗਵਾਹੀ ਹਰ ਥਾਂ ਬੜੀ ਖ਼ੁਸ਼ੀ ਨਾਲ ਮੇਰੇ ਮਤ ਦੀ ਪ੍ਰੋੜ੍ਹਤਾ ਵਿਚ ਭੁਗਤਦੀ ਦਿੱਸਦੀ ਹੈ, ਇਸ ਲਈ ਸੰਭਾਵਨਾ ਇਹ ਹੈ ਕਿ, ਅੱਗੋਂ ਲਈ, ਪੁਰਾਣੇ ਮਤ ਦੀ ਥਾਂ ਇਸ ਭੂਮਿਕਾ ਵਿਚ ਪੇਸ਼ ਕੀਤਾ ਮਤ ਹੀ ਹੈ, ਸਭ ਵਲੋਂ, ਨਿਰਵਿਵਾਦ, ਪਰਵਾਨ ਕੀਤਾ ਜਾਏਗਾ।

'ਅਹੀਆਪੁਰ ਵਾਲੀ ਪੋਥੀ' ਦੋ ਸੁਤੰਤਰ ਜਿਲਦਾਂ ਵਿਚ ਛਾਪੀ ਜਾ ਰਹੀ ਹੈ। ਹਥਲੀ ਪੁਸਤਕ, ਅਰਥਾਤ, 'ਭੂਮਿਕਾ', ਇਸ ਦੀ ਪਹਿਲੀ ਜਿਲਦ ਹੈ। ਦੂਜੀ ਵਿਚ ਇਸ ਦਾ ਸਟਿੱਪਣ ਪਾਠ, ਮੂਲ ਪੋਥੀ ਦੇ ਫ਼ੋਟੋ-ਉਤਾਰਿਆਂ ਸਮਤੇ ਦਿੱਤਾ ਗਿਆ ਹੈ। ਪਹਿਲੀ ਜਿਲਦ ਪੰਜ ਭਾਗਾਂ ਵਿਚ ਵੰਡੀ ਗਈ ਹੈ : 'ਪੋਥੀ' ਦੀ ਪੈੜ, 'ਪੋਥੀ' ਦੀ ਸੈਰ, ਜ਼ਮੀਮੇ, ਸਹਾਇਕ ਪੁਸਤਕਾਂ ਤੋਂ ਨਾਂ-ਸੂਚੀ।

## 1. ਅਹੀਆਪੁਰ ਦੀ ਯਾਤਰਾ

ਲੰਮੇ ਸਮੇਂ ਤਕ ਉਪਰੋਕਤ ਦੋਵੇਂ ਪੋਥੀਆਂ 'ਗੋਇੰਦਵਾਲ' ਜਾਂ 'ਬਾਬਾ ਮੋਹਨ' ਦਿਆਂ ਨਾਵਾਂ ਨਾਲ ਜੋੜ ਕੇ ਚਿਤਾਰੀਆਂ ਜਾਂਦੀਆਂ ਰਹੀਆਂ। ਬਾਅਦ ਵਿਚ ਇਕ ਨੂੰ 'ਅਹੀਆਪੁਰ ਵਾਲੀ' ਤੇ ਦੂਜੀ ਨੂੰ 'ਹੋਤੀ-ਮਰਦਾਨ ਵਾਲੀ' ਦੱਸ ਕੇ ਵੱਖਰਿਆਇਆ ਜਾਂਦਾ ਰਿਹਾ, ਪਰ ਹੁਣ, ਪਿਛਲੇ ਕੁੱਝ ਚਿਰ ਤੋਂ, 'ਅਹੀਆਪੁਰ

ਵਾਲੀ ਪੋਥੀ' ਦੀ ਸ਼ਨਾਖ਼ਤ 'ਜਲੰਧਰ ਵਾਲੀ ਪੋਥੀ' ਕਰ ਕੇ ਤੇ 'ਹੋਤੀ ਮਰਦਾਨ ਵਾਲੀ' ਦੀ 'ਪਿੰਜੌਰ ਵਾਲੀ ਪੋਥੀ' ਕਰ ਕੇ ਹੋਣ ਲਗ ਪਈ ਹੈ। 'ਪਿੰਜੌਰ ਵਾਲੀ ਪੋਥੀ' ਜਦੋਂ ਦੇਸ਼ ਦੀ ਵੰਡ ਉਪਰੰਤ ਕੁੱਝ ਚਿਰ ਲਈ ਪਟਿਆਲ ਰਹੀ ਤਾਂ 'ਪਟਿਆਲੇ ਵਾਲੀ ਪੋਥੀ' ਕਰ ਕੇ ਵੀ ਜਾਣੀ ਜਾਂਦੀ ਰਹੀ ਹੈ।

ਪਿੰਡ ਅਹੀਆਪੁਰ (ਟਾਂਡਾ)-ਉੜਮੁੜ, ਜ਼ਿਲਾ ਹੁਸ਼ਿਆਰਪੁਰ ਦੇ ਪੁਰਾਣੇ ਬਸ ਅੱਡੇ ਤੋਂ ਮਿਆਨੀ ਵੱਲ ਜਾਣ ਵਾਲੀ ਸੜਕ ਉੱਤੇ ਲਗਭਗ ਇਕ ਕਿਲੋਮੀਟਰ ਦੇ ਫ਼ਾਸਲੇ ਉੱਤੇ ਵਾਕਿਆ ਹੈ। ਕਦੀ ਟਾਂਡਾ, ਉੜਮੁੜ, ਦਾਰਾਪੁਰ ਤੇ ਅਹੀਆਪੁਰ, ਚਾਰੇ ਨੇੜੇ ਨੇੜੇ ਵੱਸੇ ਹੋਏ ਪਿੰਡ ਸਨ। ਹੁਣ ਟਾਂਡਾ, ਉੜਮੁੜ ਤੇ ਦਾਰਾਪੁਰ ਤਾਂ ਕਰੀਬ-ਕਰੀਬ ਇੱਕੋ ਨਗਰ ਦਾ ਰੂਪ ਧਾਰ ਚੁੱਕੇ ਹਨ ਪਰ ਅਹੀਆਪੁਰ ਦੀ ਵੱਖਰੀ ਹਸਤੀ ਅਜੇ ਕਾਇਮ ਹੈ।

ਅੰਬਾਲੇ ਤੋਂ ਕਾਲਕੇ-ਸ਼ਿਮਲੇ ਵੱਲ ਜਾਂਦੀ ਸੜਕ, ਪੰਚਕੂਲੇ ਤੋਂ ਅੱਗੇ, ਪਿੰਜੌਰ ਦੇ ਪ੍ਰਾਚੀਨ ਤੇ ਪ੍ਰਸਿੱਧ ਨਗਰ ਦੇ ਵਿਚਕਾਰੋਂ ਲੰਘਦੀ ਹੈ।

ਪੰਜਾਵਾਹਿਆਂ ਦੇ ਪਹਿਲੇ ਅੱਧ ਵਿਚ ਜਦੋਂ ਮੈਂ ਗੁਰਮੁਖੀ ਅੱਖਰਾਂ ਦੀ ਪੈੜ ਨੱਪਦਾ ਫਿਰਦਾ ਸਾਂ, ਓਦੋਂ ਮੈਂ ਦੁਹਾਂ ਪੋਥੀਦਾਰਾਂ ਦੇ ਦੁਆਰਿਆ ਉੱਤੇ ਪਹੁੰਚਿਆ ਸਾਂ।

ਅਹੀਆਪੁਰ ਪਹੁੰਚਿਆ ਤਾਂ ਪਤਾ ਲੱਗਾ ਕਿ ਬਜ਼ੁਰਗ ਬਾਬਾ ਦਲੀਪ ਚੰਦ ਜੀ ਘਰ ਵਿਚ ਮੌਜੂਦ ਨਹੀਂ ਹਨ। ਉਨ੍ਹਾਂ ਦਾ ਜਵਾਨ ਸਪੁੱਤਰ ਬਾਵਾ ਗਿਆਨ ਚੰਦ ਘਰ ਵਿਚ ਮੌਜੂਦ ਸੀ ਪਰ ਉਸ ਨੇ ਅਪਣੇ ਪਿਤਾ ਦੀ ਆਗਿਆ ਤੋਂ ਬਿਨਾਂ 'ਪੋਥੀ' ਦੇ ਦਰਸ਼ਨ ਕਰਾਉਣ ਤੋਂ ਇਨਕਾਰ ਕਰ ਦਿੱਤਾ। ਗੱਲਾਂ-ਗੱਲਾਂ ਵਿਚ ਉਸ ਨੇ ਦੱਸਿਆ ਸੀ ਕਿ ਕਿਸੇ ਵੇਲੇ ਇਸ 'ਪੋਥੀ' ਦਾ ਸੁਖਾਸਣ ਗੋਇੰਦਵਾਲ (ਜ਼ਿਲਾ ਅੰਮ੍ਰਿਤਸਰ) ਵਿਚ ਹੋਇਆ ਕਰਦਾ ਸੀ।

"ਤੁਹਾਡੇ ਪਿਤਾ ਜੀ ਕਿਤੇ ਵਾਂਢਦੇ ਗਏ ਹੋਏ ਨੇ"? ਮੇਰਾ ਸਵਾਲ ਸੀ।

"ਨਹੀਂ ਜੀ, ਜ਼ਰਾ ਖੇਤਾਂ ਵੱਲ ਗੇੜਾ ਮਾਰਨ ਗਏ ਨੇ; ਆਉਂਦੇ ਈ ਹੋਣਗੇ"।

ਉਸ ਨੇ ਮੇਰੇ ਬੈਠਣ ਲਈ ਅਪਣੇ ਬਾਰ ਦੇ ਬਾਹਰਵਾਰ ਗਲੀ ਵਿਚ ਇਕ ਮੰਜੀ ਡਾਹ ਦਿੱਤੀ। ਮੈਂ ਉਸ ਉੱਤੇ ਬੈਠ ਗਿਆ ਤੇ ਉਸ ਨੂੰ ਵੀ ਆਪਣੇ ਨਾਲ ਬੈਠਣ ਦੀ ਸੁਲਹ ਮਾਰੀ। ਉਹ ਬੈਠਿਆ ਨਾ ਤੇ ਖੜਾ-ਖੜਾ ਗੱਲਾਂ ਕਰਦਾ ਰਿਹਾ। ਉਸ ਤੋਂ ਪਤਾ ਲੱਗਾ ਕਿ 'ਪੋਥੀ' ਵਿਖਾਉਣ ਤੋਂ ਪਹਿਲਾਂ ਹਰ ਵਾਰੀ ਉਨ੍ਹਾਂ ਨੂੰ ਇਸ਼ਨਾਨ ਕਰਨਾ ਪੈਂਦਾ ਹੈ; ਸ਼ਰਧਾਲੂ ਆਪਣੀ ਸ਼ਰਧਾ ਅਨੁਸਾਰ ਚੜ੍ਹਾਵਾ ਚਾੜ੍ਹਦੇ ਹਨ ਤੇ ਘਰ ਦੇ ਸਾਰੇ ਜੀਅ 'ਪੋਥੀ' ਦੀ ਲਿਖਤ ਨੂੰ ਠੀਕ ਤਰ੍ਹਾਂ ਨਹੀਂ ਉਠਾ ਸਕਦੇ।

ਕੁੱਝ ਚਿਰ ਪਿੱਛੋਂ ਬਜ਼ੁਰਗ ਆ ਗਏ। ਮੈਂ ਖੜੇ ਹੋ ਕੇ ਸੁਆਗਤ ਕੀਤਾ। ਜਦੋਂ ਉਨ੍ਹਾਂ ਨੂੰ ਮੇਰੇ ਮਨੋਰਥ ਬਾਰੇ ਦੱਸਿਆ ਗਿਆ ਤਾਂ ਉਹ ਬੋਲੇ,

"ਸਰਦਾਰ ਸਾਹਿਬ, ਸਾਨੂੰ ਹਰ ਕਿਸੇ ਨੂੰ ਹਰ ਵੇਲੇ 'ਪੋਥੀ' ਦੇ ਦਰਸ਼ਨ ਕਰਾਉਣ ਦਾ ਹੁਕਮ ਨਹੀਂ; ਤੁਸੀ ਸੰਗਰਾਂਦ ਵਾਲੇ ਦਿਨ ਤਸ਼ਰੀਫ਼ ਲੈ ਆਉਣਾ। ਓਦੋਂ ਅਸੀਂ ਨਹਾ-ਧੋ ਕੇ, ਧੂਪ-ਦੀਪ ਦੇ ਸੇਵਾ ਕਰ 'ਪੋਥੀ' ਦਾ ਪ੍ਰਕਾਸ਼ ਕਰਦੇ ਹਾਂ। ਤੁਸੀਂ ਵੀ ਓਦੋਂ ਹੀ ਦਰਸ਼ਨ ਕਰ ਲੈਣੇ।"

ਮੈਂ ਤਰਲਾ ਮਾਰਿਆ, "ਪਰ ਛੋਟੇ ਬਾਬਾ ਜੀ ਤਾਂ ਦੱਸ ਰਹੇ ਸਨ ਕਿ ਇਸ਼ਨਾਨ ਕਰ ਕੇ ਦਰਸ਼ਨ ਕਰਵਾਏ ਜਾ ਸਕਦੇ ਨੇ। ਨਾਚੀਜ਼ ਪਾਸੋਂ ਜੋ ਸੇਵਾ ਸਰ-ਬਣ ਆਈ, ਉਹ ਜ਼ਰੂਰ ਕਰੇਗਾ। ਫੇਰ ਆਉਣਾ ਕਈ ਵਾਰੀ ਔਖਾ ਹੋ ਜਾਂਦੈ"।

ਪਰ ਮੇਰੀ ਬੇਨਤੀ ਉਨ੍ਹਾਂ ਦੇ ਇਨਕਾਰ ਨੂੰ ਲਿਫਾ ਨਾ ਸਕਦੀ, ਸੋ ਮੈਨੂੰ ਓਥੋਂ ਨਿਰਾਸ ਮੁੜਨਾ ਪਿਆ। ਹਾਂ, ਇਕ ਗੱਲ ਦੀ ਤਸਦੀਕ ਹੋ ਗਈ ਕਿ ਗੋਇੰਦਵਾਲ ਤੋਂ ਆਈਆਂ ਜੌੜਾ ਭੈਣਾਂ ਵਿਚੋਂ ਇਕ, ਅਹੀਆਪੁਰ ਦੇ ਇਸ ਭੱਲਾ ਖ਼ਾਨਦਾਨ ਪਾਸ ਸੁਰੱਖਿਅਤ ਹੈ।

ਸਮਾਂ ਲੰਘਦਾ ਗਿਆ। 'ਪੋਥੀ' ਦੇ ਦਰਸ਼ਨ ਦੀ ਚਾਹ, ਭੁੱਬਲ ਵਿਚ ਸਾਂਭੀ ਹੋਈ ਅੱਗੀ ਵਾਂਗ, ਅੰਦਰੇ-ਅੰਦਰ ਧੁਖਦੀ ਰਹੀ। ਜਦੋਂ ਇਸ ਨੇ ਭਾਂਬੜ ਦਾ ਰੂਪ ਧਾਰਿਆ, ਓਦੋਂ ਇਹ 'ਪੋਥੀ' ਅਹੀਆਪੁਰ ਤੋਂ ਜਲੰਧਰ ਸ਼ਹਿਰ ਪਹੁੰਚ ਚੁੱਕੀ ਸੀ, ਪਰ ਮੇਰੀ 'ਪੋਥੀ'-ਦਰਸ਼ਨ ਦੀ ਤਰੇਹ ਇਸ ਦੇ ਵਰਤਮਾਨ ਸੁਆਮੀ, ਸ੍ਰੀ ਵਿਨੋਦ ਕੁਮਾਰ ਭੱਲਾ ਤੇ ਉਨ੍ਹਾਂ ਦੇ ਮਾਤਾ ਜੀ ਨੇ ਵੀ ਨਾ ਬੁਝਾਈ, ਹਾਲਾਂਕਿ ਮੇਰੀ ਬੇਨਤੀ ਤੋਂ ਪਹਿਲਾਂ, ਉਹ ਕਈ ਸੱਜਨਾਂ ਨੂੰ ਖੁੱਲ੍ਹੇ ਦੀਦਾਰ ਦਾ ਸੁਭਾਗ ਬਖ਼ਸ਼ਦੇ ਰਹੇ ਸਨ।

ਇਹ ਕੈਸਾ ਖ਼ੁਸ਼ਗਵਾਰ ਸਬੱਬ ਹੈ ਕਿ ਜਿਸ ਬੰਦੇ ਨੂੰ 'ਪੋਥੀ' ਦੇ ਦਰਸ਼ਨ ਲਈ, ਤਰਲੋਮੱਛੀ ਹੋਣ ਦੇ ਬਾਵਜੂਦ, ਮੁੜ ਮੁੜ ਨਿਰਾਸ ਮੁੜਨਾ ਪਿਆ, ਉਹੀ ਬੰਦਾ ਅੱਜ ਉਸੇ 'ਪੋਥੀ' ਦੇ ਸੰਪਾਦਨ ਦੀ ਸੇਵਾ ਨਿਭਾ ਰਿਹਾ ਹੈ!

## 2. 'ਪੋਥੀ' ਦੀ ਭੈਣ

'ਪੋਥੀ' ਦੇ ਘਰ ਪਹੁੰਚ ਕੇ ਵੀ ਮੈਂ ਉਸ ਦੇ ਦੀਦਾਰ ਤੋਂ ਵਾਂਝਾ ਰਿਹਾ, ਪਰ ਉਨ੍ਹਾਂ ਹੀ ਦਿਨਾਂ ਵਿਚ ਪਟਿਆਲੇ ਦੀ ਮਿਊਂਸਿਪਲ ਕਮੇਟੀ ਦੇ ਦਫ਼ਤਰ ਦੇ ਸਾਹਮਣੇ ਦੀ ਇਕ ਗਲੀ ਵਿਚ ਰਹਿੰਦੇ ਬਾਵਾ ਭਗਤ ਸਿੰਘ ਜੀ ਦੇ ਘਰ, ਦੂਜੀ ਭੈਣ ਮੈਨੂੰ ਬੜੇ ਤਪਾਕ ਨਾਲ ਮਿਲੀ। ਇਹ ਸੁਖਾਵੀਂ ਘਟਨਾ ਇਉਂ ਘਟੀ :

ਗੁਰਮੁਖੀ ਅੱਖਰਾਂ ਦੇ ਹਸਬ-ਨਸਬ ਤੇ ਰੂਪ-ਆਕਾਰ ਦੇ ਵਿਕਾਸ-ਪੜਾਵਾਂ ਦੀ ਭਾਲ ਵਿਚ ਲੱਗੇ ਹੋਣ ਕਰਕੇ ਓਦੋਂ ਪੁਰਾਣੀਆਂ ਗੁਰਮੁਖੀ ਹੱਥ-ਲਿਖਤਾਂ ਲਈ ਮੇਰੀ ਤਾਂਘ ਬੜੀ ਤਿੱਖੀ ਹੁੰਦੀ ਸੀ। ਮੈਨੂੰ ਪਤਾ ਸੀ ਕਿ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲੇ, ਜੋ ਉਸ ਵੇਲੇ ਪਟਿਆਲਾ-ਨਿਵਾਸੀ ਬਣ ਚੁੱਕੇ ਸਨ, ਭੱਲਾ ਖ਼ਾਨਦਾਨ ਦੇ ਮੁਖ ਚਿਰਾਗ ਹਨ। ਇਕ ਦਿਨ ਉਨ੍ਹਾਂ ਨਾਲ ਪੋਥੀਆਂ ਦੀ ਗੱਲ ਚਲਾਈ ਗਈ ਤਾਂ ਪਤਾ ਲੱਗਾ ਕਿ ਇਕ ਪੋਥੀ ਉਨ੍ਹਾਂ ਦੇ ਇਕ ਸਨਬੰਧੀ ਬਾਵਾ ਭਗਤ ਸਿੰਘ ਜੀ ਪਾਸ ਪਟਿਆਲੇ ਵਿਚ ਹੀ ਮੌਜੂਦ ਹੈ। ਬਾਬਾ ਜੀ ਨੇ ਅਪਣੇ ਅਜ਼ੀਜ਼ ਦੇ ਨਾਂ ਇਕ ਰੁੱਕਾ ਲਿਖ ਦਿਤਾ, ਜਿਸ ਨੂੰ ਵਾਚ ਕੇ ਬਾਵਾ ਭਗਤ ਸਿੰਘ ਜੀ ਨੇ ਅਪਣੀ ਬੈਠਕ ਵਿਚ ਹੀ ਪੋਥੀ ਦਾ ਪ੍ਰਕਾਸ਼ ਕਰ ਦਿੱਤਾ ਤੇ ਆਪ ਘਰ ਦੇ ਅੰਦਰ ਵੱਲ ਜਾਂਦਿਆਂ ਕਹਿ ਗਏ।

"ਤੁਸੀ ਜਿੰਨਾ ਚਿਰ ਮਰਜ਼ੀ ਜੇ ਪੋਥੀ ਸਾਹਿਬ ਦੇ ਦਰਸ਼ਨ ਕਰੋ ਤੇ ਜਦੋਂ ਰੱਜ ਜਾਓਗੇ ਤਾਂ ਮੈਨੂੰ ਵਾਜ ਮਾਰ ਲੈਣੀ"।

ਮੈਂ ਪਹਿਲੇ ਪੱਤਰੇ ਤੋਂ ਅੰਤਲੇ ਪੱਤਰੇ ਤਕ ਪੋਥੀ ਦਾ ਇਕ ਇਕ ਪੱਤਰਾ ਬੜੀ ਤਸੱਲੀ ਨਾਲ

ਫਰੋਲਿਆ, ਉਸ ਵਿਚ ਵਰਤੀ ਹੋਈ ਗੁਰਮੁਖੀ ਦੇ ਹਰ ਅੱਖਰ ਦੀ ਬਨਾਵਟ ਨਾਲ ਪੂਰੀ ਜਾਣਕਾਰੀ ਪ੍ਰਾਪਤ ਕੀਤੀ ਤੇ ਵਿਲੱਖਣ ਰੂਪਾਂ ਦੇ ਨਮੂਨੇ ਵੀ ਉਤਾਰੇ। ਇਹ ਜਾਣਕਾਰੀ, ਲੋੜ ਅਨੁਸਾਰ, ਮੈਂ ਅਪਣੇ ਖੋਜ-ਪੱਤਰ 'ਗੁਰਮੁਖੀ ਲਿਪੀਂ ਵਿਚ ਵਰਤੀ, ਜੋ ਪਹਿਲੀ ਵਾਰ 'ਪੰਜਾਬੀ ਦੁਨੀਆ' ਪਟਿਆਲਾ ਦੇ ਜੂਨ 9158 ਦੇ ਅੰਕ ਵਿਚ ਛਪਿਆ ਤੇ ਬਾਅਦ ਵਿਚ ਡਾ: ਮਹਿੰਦਰ ਸਿੰਘ ਰੰਧਾਵਾ ਦੀ ਸੰਪਾਦਿਤ ਪੁਸਤਕ 'ਪੰਜਾਬ' (1960) ਵਿਚ ਸ਼ਾਮਿਲ ਕੀਤਾ ਗਿਆ। ਉਨ੍ਹਾਂ ਦਿਲਾਂ ਵਿਚ ਮੇਰਾ ਸਾਰੇ ਦਾ ਸਾਰਾ ਧਿਆਨ ਕਿਉਂਕਿ ਵਰਣ-ਰੂਪਾਂ ਦੇ ਇਤਿਹਾਸਿਕ ਵਿਕਾਸ ਵੱਲ ਲੱਗਾ ਹੋਇਆ ਸੀ, ਇਸ ਲਈ ਮੇਰੀ ਘੋਖ-ਬਿਰਤੀ, ਪੋਥੀ ਦੇ ਅੰਕ-ਵਿਧਾਨ, ਇਸ ਵਿਚ ਸ਼ਾਮਿਲ ਕੀਤੇ ਗਏ ਗੁਰੂਆਂ, ਸੰਤਾ-ਮਹਾਤਮਾਵਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਦੀ ਤਰਤੀਬ, ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਪੋਥੀ ਦੇ ਪਾਠ-ਮੇਲਾਂ ਜਾਂ ਅਣਮੇਲਾਂ, ਆਦਿ ਵਾਲੇ ਪਾਸੇ ਜਾਣ ਤੋਂ ਰੁਕੀ ਰਹੀ। ਵੱਧ ਤੋਂ ਵੱਧ, ਹਰ ਰਾਗ ਦੇ ਮੁੱਢਲੇ ਤੇ ਅੰਤਲੇ ਸ਼ਬਦਾਂ ਦੀਆਂ ਪਹਿਲੀਆਂ ਤੁੱਕਾਂ ਨੋਟ ਕਰਨ ਦੀ ਖੇਚਲ ਕੀਤੀ। ਸੰਪਾਦਕ, ਦੂਰ-ਅੰਦੇਸ਼ੀ ਦੀ ਘਾਟ ਤੇ ਨਾ-ਤਜਰਬੇਕਾਰੀ ਕਰ ਕੇ, ਹੱਥ ਆਇਆ ਸੁਨਿਹਰੀ ਮੌਕਾ ਅਜਾਈਂ ਗਵਾ ਬੈਠਾ।

'ਪੋਥੀ' ਦੇ ਸੰਪਾਦਨ ਸਮੇਂ ਤੁਲਨਾਉਣਾ ਦੀ ਲੋੜ ਪਈ ਤਾਂ ਪਤਾ ਲੱਗਾ ਕਿ ਦੂਜੀ ਪੋਥੀ ਤਾਂ ਬਾਵਾ ਭਗਤ ਸਿੰਘ ਜੀ ਦੇ ਨਾਲ, ਪਟਿਆਲੇ ਤੋਂ ਅਸਥਾਨ-ਬਦਲੀ ਕਰ ਕੇ, ਪਿੰਜੌਰ ਜਾਂ ਬਿਰਾਜੀ ਹੈ। ਬਾਬਾ ਪ੍ਰੇਮ ਸਿੰਘ ਜੀ ਸਮਾ ਚੁੱਕੇ ਸਨ, ਸੋ ਮੈਂ ਬਾਬਾ ਜੀ ਦੇ ਜੇਠੇ ਸੁਪੁੱਤਰ, ਬਾਬਾ ਮਨਮੋਹਨ ਸਿੰਘ ਜੀ ਨੂੰ ਨਾਲ ਲੈ ਕੇ ਪਿੰਜੌਰ ਜਾ ਪਹੁੰਚਿਆ। ਬਾਵਾ ਭਗਤ ਸਿੰਘ ਜੀ ਨੇ, ਬਾਬਾ ਮਨਮੋਹਨ ਸਿੰਘ ਜੀ ਨੂੰ, ਆਪਦੇ ਤੋਂ ਵੱਡੀ ਥਾਂ ਮੰਨ ਕੇ, ਆਪਣੀਆਂ ਤਲੀਆਂ ਉਨ੍ਹਾਂ ਦੇ ਪੈਰਾ ਥੱਲੇ ਵਿਛਾ ਦਿੱਤੀਆਂ। ਪ੍ਰਾਹੁਣਿਆਂ ਨੂੰ ਬੜੇ ਪਿਆਰ ਨਾਲ ਭੋਜਨ ਛਕਾਇਆ ਗਿਆ; ਚਾਹ ਵੀ ਪਿਆਈ ਗਈ। ਫੇਰ ਅਸੀਂ ਤਿੰਨੇ 'ਪੋਥੀ' ਲਈ ਬਣਾਏ ਵੱਖਰੇ ਦੁਆਰੇ ਵਿਚ ਪਹੁੰਚੇ। ਮੈਂ ਪੋਥੀ ਦੀ ਤਾਬਿਆ ਬੈਠਾ ਤੇ ਵਾਕ ਲਿਆ।

ਕੁੱਝ ਚਿਰ ਪਿੱਛੋਂ ਬਾਵਾ ਭਗਤ ਸਿੰਘ, ਬਾਬਾ ਮਨਮੋਹਨ ਸਿੰਘ ਨੂੰ ਨਾਲ ਲੈ ਕੇ ਅਪਣੇ ਦੁਖ-ਸੁਖ ਸਾਂਝੇ ਕਰਨ ਲਈ, ਬਾਹਰ ਚਲੇ ਗਏ ਤੇ ਮੈਨੂੰ ਕਹਿ ਗਏ ਕਿ ਅਸੀਂ ਪੋਥੀ ਦਾ ਸੁਖਾਸਣ ਛੇਤੀ ਕਰ ਦੇਂਦੇ ਹਾਂ, ਇਸ ਲਈ ਅੱਜ ਤੁਸੀ ਕੋਈ ਖ਼ਾਸ ਗੱਲ ਨੋਟ ਕਰਨੀ ਹੈ ਤਾਂ ਕਰ ਲਵੋ, ਲੰਮੀ ਬੈਠਕ ਫੇਰ ਕਿਸੇ ਹੋਰ ਦਿਨ ਸਵੇਰੇ ਆ ਕੇ ਲਾ ਲੈਣੀ। ਤੁਸੀਂ ਬਾਬਾ ਜੀ ਨੂੰ ਨਾਲ ਲਿਆਏ ਹੋ, ਤੁਹਾਨੂੰ ਦਰਸ਼ਨਾਂ ਦੀ ਖੁੱਲ੍ਹੀ ਛੁੱਟੀ ਹੈ।

ਰੋਟੀ ਵੇਲੇ, ਮੈਂ ਬਾਬਾ ਪ੍ਰੇਮ ਸਿੰਘ ਜੀ ਦੇ ਰੁੱਕੇ ਤੇ ਗੁਰਮੁਖੀ ਲਿਪੀ ਦੀ ਖੋਜ ਬਾਰੇ ਪੋਥੀ ਦੀ ਪੜਤਾਲ ਵਾਲਾ ਹਵਾਲਾ, ਬਾਵਾ ਭਗਤ ਸਿੰਘ ਜੀ ਨੂੰ ਚੇਤੇ ਕਰਾ ਚੁੱਕਾ ਸਾਂ, ਜਿਸ ਕਰ ਕੇ ਅਪਣਤ ਵਿਚ ਕੁੱਝ ਵਾਧਾ ਹੋ ਗਿਆ ਸੀ। ਪੋਥੀ ਨੂੰ ਪੜਤਾਲਣ ਦੀ ਖੁੱਲ੍ਹ ਮਿਲ ਜਾਣ ਕਰ ਕੇ ਮੈਂ ਦਿਮਾਗੀ ਤੌਰ ਉੱਤੇ ਕਾਫ਼ੀ ਨਿੱਸਲ ਹੋ ਚੁੱਕਿਆ ਸਾਂ, ਸੋ ਉਸ ਦਿਨ ਮੈਂ ਅਪਣੀ ਚਿੰਦੀ ਘੋਖ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ ਤੇ ਵਰਕੇ ਉਲੱਦ-ਪਲੰਦ ਕੇ ਛੇਤੀ ਹੀ ਬਿਰਧ ਜੋੜੀ ਨੂੰ ਤ੍ਰਿਕੜੀ ਵਿਚ ਬਦਲਣ ਲਈ ਬਾਬਿਆਂ ਕੋਲ ਜਾ ਪਹੁੰਚਿਆ।

ਅਗਲੀ ਵਾਰੀ ਜਦੋਂ ਘੋਖ ਲਈ ਪੂਰੀ ਤਰ੍ਹਾਂ ਤਿਆਰ ਹੋ ਕੇ ਪਟਿਆਲੇ ਤੋਂ ਪਿੰਜੌਰ ਲਈ ਰਵਾਨਾ ਹੋਇਆ ਤਾਂ ਮੈਂ ਆਪਣੇ ਆਪ ਨੂੰ ਬੜਾ ਸੌਖਾ ਮਹਿਸੂਸ ਕਰ ਰਿਹਾ ਸਾਂ। ਮੈਂ ਅਪਣੇ ਨਾਲ ਅਹੀਆਪੁਰ ਵਾਲੀ

'ਪੋਥੀ' ਦੇ ਕੁੱਝ ਵੇਰਵੇ ਲਏ ਹੋਏ ਸਨ ਤੇ ਜਿਨ੍ਹਾਂ ਪਾਠਾਂ ਦੇ ਹੱਲ, ਪਿੰਜੌਰੀ ਪੋਥੀ ਨਾਲ ਮੇਲ ਕੇ ਲੱਭਣੇ ਚਾਹੁੰਦਾ ਸਾਂ, ਉਨ੍ਹਾਂ ਦੀ ਸੂਚੀ ਇਕ ਵੱਖਰੇ ਕਾਗਜ਼ ਉੱਤੇ ਬਣਾਈ ਹੋਈ ਸੀ। ਖ਼ਾਲੀ ਕਾਗ਼ਜ਼ ਤੇ ਟ੍ਰੇਸਿੰਗ ਪੇਪਰ ਵੀ ਬਸਤੇ ਵਿਚ ਮੌਜੂਦ ਸਨ। ਵਿੱਚੇ ਬਿਸਕੁਟਾਂ ਦੇ ਦੋ ਤਿੰਨ ਪੈਕਟ-ਸਮੇਤ ਅੰਬ ਦੇ ਰਸ ਦੇ ਇਕ ਛੋਟੇ ਕਾਗ਼ਜ਼ੀ ਡੱਬੇ ਦੇ - ਰੱਖੇ ਹੋਏ ਸਨ। ਖ਼ਿਆਲ ਇਹ ਸੀ ਕਿ ਮੈਂ ਅਪਣੇ ਮੋਟੇ-ਮੋਟੇ ਕੰਮ ਇਕੋ ਦਿਨ ਦੀ ਲੰਮੀ ਬੈਠਕ ਵਿਚ ਮੁਕਾ ਲਵਾਂਗਾ ਤਾਂ ਜੋ ਫੇਰ ਓਦੋਂ ਹੀ ਗੇੜਾ ਮਾਰਨਾ ਪਵੇ, ਜਦੋਂ 'ਪੋਥੀ' ਦੀਆਂ ਫ਼ੋਟੋਆਂ ਲੈਣ ਦੀ ਆਗਿਆ ਮਿਲ ਜਾਵੇ। ਪਰ ਜਦੋਂ ਮੈਂ ਬਾਵਾ ਜੀ ਦੀ ਬੈਠਕ ਵਿਚ ਪੈਰ ਧਰਿਆ ਤਾਂ ਓਥੇ ਦਾ ਨਕਸ਼ਾ ਹੀ ਬਦਲਿਆ ਪਿਆ ਸੀ। ਬਾਵਾ ਭਗਤ ਸਿੰਘ ਜੀ ਦੀ ਤਸਵੀਰ ਉੱਤੇ ਕੁੱਝ ਮੁਰਝਾਏ ਹੋਏ ਹਾਰ ਟੰਗੇ ਹੋਏ ਸਨ। ਛੇਤੀ ਪਤਾ ਲਗ ਗਿਆ ਕਿ ਬਾਵਾ ਜੀ ਪੂਰੇ ਹੋ ਚੁੱਕੇ ਹਨ। 'ਪੋਥੀ' ਬਾਰੇ ਗੱਲ ਕਰਨ ਦਾ ਮਾਹੌਲ ਹੀ ਨਹੀਂ ਸੀ, ਇਸ ਲਈ ਅਫ਼ਸੋਸ ਕਰ ਕੇ ਤੇ ਸੋਗੀ ਮੂੰਹ ਲੈ ਕੇ ਪਟਿਆਲੇ ਪਰਤ ਆਇਆ।

ਇਸ ਤੋਂ ਬਾਅਦ ਮੈਂ ਤਿੰਨ ਪੂਰਨਮਾਸ਼ੀਆਂ ਉੱਤੇ ਹਾਜ਼ਰੀ ਭਰੀ। ਇਕ ਵਾਰੀ ਬਾਬਾ ਮਨਮੋਹਨ ਸਿੰਘ ਜੀ ਵੀ ਨਾਲ ਸਨ। ਇਸ ਦੇ ਬਾਵਜੂਦ, 'ਪੋਥੀ' ਦੇ ਦਰਸ਼ਨ ਦੂਰੋਂ ਦੂਰੋਂ ਤਾਂ ਹੁੰਦੇ ਰਹੇ, ਪਰ ਪਰਸਣ ਵਾਲੀ ਖ਼ੁਸ਼ਕਿਸਮਤੀ ਪ੍ਰਾਪਤ ਨਾ ਹੋ ਸਕੀ।

### 3. ਤੀਜੀ ਤੇ ਚੌਥੀ ਭੈਣ ਦੀ ਕਨਸੋ

ਸੁਰਗਵਾਸੀ ਬਾਵਾ ਭਗਤ ਸਿੰਘ ਜੀ ਨੇ ਦੱਸ ਪਾਈ ਸੀ ਕਿ ਇਸ ਵੇਲੇ ਜਿਹੜੀਆਂ ਦੋ ਪੋਥੀਆਂ ਪ੍ਰਾਪਤ ਹਨ, ਇਨ੍ਹਾਂ ਦੀ ਇਕ ਹੋਰ ਭੈਣ ਵੀ ਹੁੰਦੀ ਸੀ, ਜੋ ਸਾਡੇ ਬਜ਼ੁਰਗਾਂ ਨੇ ਅਪਣੀ ਇਕ ਬੇਟੀ ਨੂੰ ਦਾਜ ਵਿਚ ਢੋ ਦਿੱਤੀ ਸੀ। ਉਸ ਦਾ ਵਿਆਹ ਫਗਵਾੜੇ ਦੇ ਕਿਸੇ ਘਰਾਣੇ ਵਿਚ ਹੋਇਆ ਸੀ। "ਇਹ ਰਿਵਾਇਤ ਸਾਡੇ ਵੱਡੇ-ਵਡੇਰਿਆਂ ਤੋਂ ਤੁਰੀ ਆਉਂਦੀ ਹੈ, ਪਰ ਜੇ ਤੁਸੀਂ ਪੁੱਛੋ ਬਈ ਉਹ ਕੌਣ ਸਨ ਤੇ ਕਿਹੜੇ ਮਹੱਲੇ ਵਿਚ ਵੱਸਦੇ ਸਨ ਤਾਂ ਅਸੀਂ ਤੁਹਾਨੂੰ ਕੁੱਝ ਨਹੀਂ ਦੱਸ ਸਕਦੇ।"

ਇਸ ਸੀਨਾ-ਬ-ਸੀਨਾ ਤੁਰੀ ਆਉਂਦੀ ਯਾਦ ਬਾਰੇ ਮੈਂ ਪਟਿਆਲੇ ਦੇ ਪੋਥੀ-ਦੇ-ਮਾਲਕ-ਘਰਾਣੇ ਦੀਆਂ ਦੋ ਬਜ਼ੁਰਗ ਸਵਾਣੀਆਂ ਪਾਸੋਂ ਪੁੱਛਿਆ ਤਾਂ ਉਨ੍ਹਾਂ ਨੇ ਵੀ ਇਸ ਦੀ ਤਸਦੀਕ ਕੀਤੀ। ਸੋ ਮੈਂ ਬੇਦੀ, ਸੋਢੀ, ਭੱਲੇ ਤੇ ਹੋਰ ਖੱਤਰੀ ਖ਼ਾਨਦਾਨਾਂ ਦੀ ਭਾਲ ਵਿਚ ਪੁਰਾਣੇ ਫਗਵਾੜੇ ਦੀਆਂ ਗਲੀਆਂ ਗਾਹੁਣੀਆਂ ਸ਼ੁਰੂ ਕੀਤੀਆਂ। ਪੋਥੀਆਂ ਭਾਲਣ ਦੇ ਕੰਮ ਵਿਚ ਕਾਫ਼ੀ ਸਫ਼ਲ ਤਜਰਬਿਆਂ ਦੇ ਬਾਵਜੂਦ, ਮੈਂ ਤੀਜੀ ਪੋਥੀ ਦਾ ਖੁਰਾ ਨੱਪਣ ਵਿਚ ਸਫਲ ਨਾ ਹੋ ਸਕਿਆ।

ਚਿਰ ਹੋਇਆ, ਇਕ ਵਾਰੀ ਗਿਆਨੀ ਗੁਰਦਿੱਤ ਸਿੰਘ ਜੀ ਨੇ ਗੱਲਾਂ ਗੱਲਾਂ ਵਿਚ ਖਿਆਲ ਪ੍ਰਗਾਂਟਾਇਆ ਸੀ ਕਿ ਇਹ ਭੈਣਾਂ ਤਿੰਨ ਨਹੀਂ ਚਾਰ ਸਲ ਤੇ ਚੌਥਦੀ ਵਿਚ ਕੇਵਲ ਵਾਰਾਂ ਹੀ ਦਿੱਤੀਆਂ ਹੋਈਆਂ ਸਨ। ਹੁਣ, ਵੱਜ-ਟਕਰਾਅ ਤੋਂ, ਇਹੀ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਦੀ ਗਿਣਤੀ ਚਾਰ ਤੋਂ ਘੱਟ ਨਹੀਂ ਸੀ, ਵਧ ਭਾਵੇਂ ਹੋਵੇ। ਪਰ ਮੈਂ ਇਨ੍ਹਾਂ ਪੋਥੀਆਂ ਦੀ ਗਿਣਤੀ ਬਾਰੇ ਕਿਸੇ ਵੱਡੇ ਵਿਵਾਦ ਵਿਚ ਨਹੀਂ ਪੈਣਾ ਚਾਹੁੰਦਾ ਕਿਉਂਕਿ ਮੈਂ ਤਾਂ ਇਸੇ ਨੂੰ ਧੰਨ ਭਾਗ ਸਮਝਦਾ ਹਾਂ ਕਿ ਘੱਟੋ-ਘੱਟ ਦੋ ਭੈਣਾਂ ਤਾਂ ਅੱਜ ਤਕ ਸਾਬਤ-ਸਬੂਤ ਮੌਜੂਦ ਹਨ। ਇਨ੍ਹਾਂ ਵਿਚੋਂ , ਜਿਸ 'ਪੋਥੀ' ਤਕ ਮੇਰੀ ਰਸਾਈ ਹੋ ਸਕੀ ਹੈ ਤੇ ਉਹ ਜਿਸ ਹਾਲਤ ਵਿਚ ਹੱਥ ਲੱਗੀ ਹੈ, ਉਸੇ ਨੂੰ, ਵਿਦਵਾਨ ਜਗਤ ਦੀ ਸੇਵਾ ਵਿਚ, ਜਿਉਂ ਦੀ ਤਿਉਂ, ਛਾਪ ਕੇ ਪੇਸ਼ ਕੀਤਾ ਜਾ

ਰਿਹਾ ਹੈ ਤਾਂ ਜੋ ਹਰੇਕ ਵਿਦਵਾਨ ਆਪਣੇ ਨਤੀਜੇ ਮੇਰੇ ਵੱਲੋਂ ਕੱਢੇ ਗਏ ਨਤੀਜਿਆਂ ਨਾਲ ਮੇਲ ਕੇ ਕਬੂਲਣ ਜਾਂ ਰੱਦਣ ਦੇ ਪੂਰੀ ਤਰ੍ਹਾਂ ਸਮਰੱਥ ਹੋ ਜਾਵੇ।

**4. 'ਪੋਥੀ' ਤਕ ਰਸਾਈ**

ਦੇਸ਼ ਦੀ ਵੰਡ ਤੋਂ ਪਹਿਲਾਂ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਸ: ਲਖਬੀਰ ਸਿੰਘ ਮੇਰੇ ਇਕ ਅਧਿਆਪਕ-ਸਾਥੀ ਹੁੰਦੇ ਸਨ। 1947 ਤੋਂ ਬਾਅਦ ਬੜਾ ਚਿਰ ਇਨ੍ਹਾਂ ਨਾਲ ਸੰਪਰਕ ਟੁੱਟਿਆ ਰਿਹਾ। ਅਚਾਨਕ ਡਾ: ਮਾਨ ਸਿੰਘ ਨਿਰੰਕਾਰੀ ਹੁਰਾਂ ਦੇ ਮਾਸਿਕ ਪਰਚੇ 'ਗਿਆਨ ਅੰਮ੍ਰਿਤ' (ਅੰਮ੍ਰਿਤਸਰ) ਦੇ ਸਤੰਬਰ 1982 ਦੇ ਅੰਕ ਵਿਚ ਇਕ ਲੇਖ-ਲੜੀ ਦਾ ਪਹਿਲਾ ਭਾਗ ਸ: ਲਖਬੀਰ ਸਿੰਘ ਹੁਰਾਂ ਦੇ ਨਾਂ ਹੇਠ ਛਪਿਆ ਵੇਖਿਆ, ਜਿਸ ਦਾ ਸਿਰਲੇਖ ਸੀ 'ਮੋਹਨ ਪੋਥੀਆਂ'। ਮਜ਼ਮੂਨ ਦਾ ਵਿਸ਼ਾ ਮੇਰੇ ਧਿਆਨ ਨੂੰ ਆਪਣੇ ਵੱਲ ਖਿੱਚਣ ਵਾਲਾ ਸੀ। ਇਸ ਵਿਸ਼ੇ-ਖੇਤਰ ਦੇ ਵਿਸ਼ੇਸ਼ੱਗ ਵਜੋਂ ਅੱਗੇ ਕਿਸੇ ਲਖਬੀਰ ਸਿੰਘ ਦਾ ਨਾਂ ਮੇਰੇ ਜਿਹਨ ਵਿਚ ਮੌਜੂਦ ਨਹੀਂ ਸੀ, ਹਾਲਾਂਕਿ ਨਿਰੰਕਾਰੀ ਜੀ ਨੇ ਉਨ੍ਹਾਂ ਦੀ ਜਾਣ-ਪਛਾਣ ਵਿਚ "ਅਦੁੱਤੀ ਲਗਨ ਵਾਲੇ ਖੋਜੀ ਸੱਜਣ" ਵਰਗੇ ਸ਼ਬਦ ਵਰਤੇ ਹੋਏ ਸਨ। ਫੇਰ ਵੀ, ਪਤਾ ਨਹੀਂ ਕਿਉਂ, ਮੇਰੇ ਮਨ-ਮੰਡਲ ਵਿਚ ਇਸ ਲੇਖ-ਲੜੀ ਦੇ ਕਰਤਾ ਵਜੋਂ ਮੇਰੇ ਪੁਰਾਣੇ ਮਿੱਤਰ ਪ੍ਰੋ: ਲਖਬੀਰ ਸਿੰਘ ਦਾ ਬਿੰਬ ਉੱਭਰ ਖਲੋਤਾ। ਇਹ ਮਜ਼ਮੂਨ ਲਗਾਤਾਰ ਪੰਜ ਮਹੀਨੇ, ਅਰਥਾਤ ਜਨਵਰੀ 1983 ਦੇ ਅੰਕ ਤਕ, ਕਿਸ਼ਤਵਾਰ ਛਪਦਾ ਰਿਹਾ ਤੇ ਮੈਂ ਹਰ ਕਿਸ਼ਤ ਬੜੀ ਉਤਾਵਲ ਨਾਲ ਉਡੀਕ ਦੇ ਪੜ੍ਹਦਾ ਤੇ ਸਾਂਭਦਾ ਰਿਹਾ। ਜਦੋਂ ਪਹਿਲੀ ਕਿਸ਼ਤ ਦੀਆਂ ਇਹ ਸਤਰਾਂ ਮੇਰੀ ਨਜ਼ਰੋਂ ਲੰਘੀਆਂ ਤਾਂ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ :

> ਸਬੱਬ ਨਾਲ ਪਟਿਆਲੇ ਯੂਨੀਵਰਸਿਟੀ ਵਿਚ ਕਿਸੇ ਦੀ ਮੇਹਰਬਾਨੀ ਨਾਲ, ਪਹਿਲੀ ਪੋਥੀ ਦੀ ਫੋਟੋ ਕਾਪੀ (ਸਫਾ ਦਰ ਸਫਾ) ਓਹਨੀ ਦਿਨੀਂ ਮਿਲ ਗਈ ਅਤੇ ਇਤਮੀਨਾਨ ਨਾਲ ਰਜ ਦੇ ਅਧਿਐਨ ਕੀਤਾ. ...। ਇਹਨਾਂ ਫ਼ੋਟੋ ਕਾਪੀਆਂ ਬਾਰੇ ਵਿਸਥਾਰ ਨਾਲ ਗੱਲ ਕਰਨ ਮੁਨਾਸਬ ਨਹੀਂ ਕਿਉਂਕਿ ਇਹਨਾਂ ਨਾਲ ਕੁਝ ਗੁਪਤ ਮਾਮਲੇ ਸਬੰਧਤ ਹਨ। (ਸਫ਼ਾ 21)

ਹੈਰਾਨ ਕਰਨ ਵਾਲੀ ਇਹ ਸੀ ਕਿ ਲਖਬੀਰ ਸਿੰਘ ਹੁਰੀ, ਜੋ ਕੋਈ ਵੀ ਉਹ ਸਨ (ਬਾਅਦ ਵਿਚ ਪ੍ਰੋ: ਲਖਬੀਰ ਸਿੰਘ ਹੁਰੀ ਮੈਨੂੰ ਮਿਲਣ ਘਰ ਤਸ਼ਰੀਫ ਲਿਆਏ ਤਾਂ ਪਤਾ ਲੱਗਾ ਕਿ ਲੇਖ ਠੀਕ ਉਨ੍ਹਾਂ ਦੇ ਹੀ ਲਿਖੇ ਹੋਏ ਸਨ), ਕਿਤੋ ਬਾਹਰੋਂ ਪਟਿਆਲੇ ਵਿਚ ਆ ਕੇ ਸੁੰਘ ਚੁੱਕੇ ਸਨ ਕਿ ਗੋਇੰਦਵਾਲ ਵਾਲੀ ਇਕ ਪੋਥੀ ਦੀ ਫ਼ੋਟੋ-ਕਾਪੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਮੌਜੂਦ ਹੈ ਤੇ ਉਨ੍ਹਾਂ ਨੇ ਹਿੰਮਤ ਕਰ ਕੇ ਉਸ ਤਕ ਰਸਾਈ ਹਾਸਲ ਕਰ ਲਈ ਸੀ ਤੇ ਬੜੇ "ਇਤਮੀਨਾਨ ਨਾਲ ਰਜ ਕੇ ਅਧਿਐਨ" ਕਰਨ ਵਿਚ ਸਫਲ ਹੋ ਗਏ ਸਨ। ਉਨ੍ਹਾਂ ਦੇ ਬਿਆਨ ਤੋਂ ਇਹ ਵੀ ਸਪਸ਼ਟ ਹੁੰਦਾ ਸੀ ਕਿ ਦਸਤਾਵੇਜ ਤਕ ਪਹੁੰਚਣ ਤੇ ਇਸ ਨੂੰ ਵਰਨਣ ਦੇ ਪਿੱਛੇ ਕੋਈ ਰਹੱਸਮਈ ਗੰਢ ਸੀ, ਜਿਸ ਨੂੰ ਖੋਲਣਾ ਉਨ੍ਹਾਂ ਨੇ ਮੁਨਾਸਿਬ ਨਹੀਂ ਸੀ ਸਮਝਿਆ।

ਮੇਰੀ ਹੈਰਾਨੀ ਦਾ ਪਿਛੋਕੜ ਇਹ ਸੀ ਕਿ ਜਦੋਂ ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪ੍ਰੋਫ਼ੈਸਰ ਸਾਂ ਤਾਂ ਮੇਰੇ ਕੰਨ ਵਿਚ ਸਰਸਰੀ ਜਿਹੀ ਸੋਅ ਪਈ ਸੀ ਕਿ ਪੰਜਾਬੀ ਯੂਨੀਵਰਸਿਟੀ, ਗੋਇੰਦਵਾਲ ਵਾਲੀਆ

ਪੋਥੀਆਂ ਦੀਆਂ ਫ਼ੋਟੋਆਂ ਲੈਣ ਵਿਚ ਸਫ਼ਲ ਹੋ ਗਈ ਹੈ, ਪਰ ਉਦੋਂ ਮੈਂ ਅਪਣੇ ਛੋਹੇ ਹੋਏ ਕੰਮਾਂ ਵਿਚ ਏਨਾ ਖੁੱਭਿਆ ਹੋਇਆ ਸਾਂ ਕਿ ਇਕਦਮ ਨਵਾਂ ਕੰਮ ਸਹੇੜਨ ਲਈ ਮੇਰੇ ਅੰਦਰ ਵੱਸਦੀ ਜਿਗਿਆਸਾ ਆਪਣੀ ਧੌਣ ਨਹੀਂ ਸੀ ਚੁੱਕ ਸੀ, ਪਰ ਜਦੋਂ ਮੈਂ ਓਥੋਂ ਸੇਵਾ-ਮੁਕਤ ਹੋ ਕੇ ਪਟਿਆਲੇ ਆਪਣੇ ਘਰ ਦਾ ਵੱਸਿਆ ਤਾਂ ਸੁੱਤੀ ਹੋਈ ਜਿਗਿਆਸਾ ਨੇ ਨਵੇਂ ਸਿਰਿਓਂ ਸਰਕਣਾ ਸ਼ੁਰੂ ਕਰ ਦਿੱਤਾ ਤੇ ਮੈਂ ਯੂਨੀਵਰਸਿਟੀ ਦੇ ਗੇੜੇ ਗੱਢਣ ਸ਼ੁਰੂ ਕਰ ਦਿੱਤੇ।

ਯੂਨੀਵਰਸਿਟੀ ਲਾਇਬ੍ਰੇਰੀ, ਰੈਂਫ਼ਰੈਨਸ ਲਾਇਬ੍ਰੇਰੀ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਵਿਭਾਗ, ਪੰਜਾਬੀ ਸਾਹਿਤ ਅਧਿਐਨ ਵਿਭਾਗ (ਜੋ ਹੁਣ, ਪੰਜਾਬੀ ਭਾਸ਼ਾ ਵਿਕਾਸ ਵਿਭਾਗ ਬਣ ਚੁੱਕਾ ਹੈ), ਧਰਮ ਅਧਿਐਨ ਵਿਭਾਗ, ਸਿੱਖ ਐਨਸਾਈਕੋਲਪੀਡੀਆ ਵਿਭਾਗ, ਅਜਾਇਬ ਘਰ - ਗੱਲ ਕੀ ਸਾਰੇ ਨੇੜਲੇ ਜਾਂ ਦੂਰਲੇ ਸੰਬੰਧਿਤ ਵਿਭਾਗਾਂ ਨੂੰ ਛਾਣ ਮਾਰਿਆ, ਜਾਣਕਾਰਾਂ ਤੋਂ ਪੁਛ-ਗਿੱਛ ਕੀਤੀ ਪਰ ਕਿਸੇ ਨੇ ਗੋਇੰਦਵਾਲ ਵਾਲੀ ਕਿਸੇ ਪੋਥੀ ਦੀ ਅਸਲ ਜਾਂ ਨਕਲ ਦੇ ਯੂਨੀਵਰਸਿਟੀ ਵਿਚ ਮੌਜੂਦ ਹੋਣ ਬਾਰੇ ਉੱਕਾ ਕੋਈ ਫਡਾਈ ਨਾ ਦਿਤੀ।

ਇਹ ਸਮਝ ਕੇ ਕਿ ਪੰਜਾਬੀ ਯੂਨੀਵਰਸਿਟੀ ਵਿਚ 'ਪੋਥੀ' ਦੀ ਕਿਸੇ ਵੀ ਰੂਪ ਵਿਚ ਮੌਜੂਦਗੀ ਜਾਂ ਤਾਂ ਨਿਰੀ ਅਫ਼ਵਾਹ ਹੈ ਤੇ ਜਾਂ ਫੇਰ ਯੂਨੀਵਰਸਿਟੀ ਦੇ ਵਿਦਵਾਨ ਬਾਹਰਲਿਆਂ ਨੂੰ ਇਸ ਖ਼ਜ਼ਾਨੇ ਤੋਂ ਦੂਰ ਰੱਖਣ ਦੀ ਕਿਸੇ ਬੜੀ ਵਿਆਪਕ ਸਾਜਿਸ਼ ਉੱਤੇ ਇਕਮੁੱਠ ਹੋ ਕੇ ਅਮਲ ਕਰ ਰਹੇ ਹਨ, ਮੇਰੀ ਅਸਫਲਤਾ ਨੇ ਮੇਰੀ ਜਿਗਿਆਸਾ ਨੂੰ ਠੱਪ ਕਰ ਦਿਤਾ ਤੇ ਮੈਂ 'ਪੋਥੀ' ਦੀਆਂ ਫ਼ੋਟੋ-ਕਾਪੀਆਂ ਦਾ ਪਿੱਛਾ ਇਕ ਤਰ੍ਹਾਂ ਛੱਡ ਹੀ ਦਿੱਤਾ। ਮੇਰਾ ਅੰਦਰਲਾ ਕਹਿੰਦਾ ਸੀ ਕਿ ਜੇ ਇਹੋ ਜਿਹੀ ਦੁਰਪ੍ਰਾਪਤ ਚੀਜ਼ ਯੂਨੀਵਰਸਿਟੀ ਕੋਲ ਹੁੰਦੀ ਤਾਂ ਕਿਸੇ ਨਾ ਕਿਸੇ ਪਾਸਿਓਂ ਇਸ ਦੀ ਕੋਈ ਤਾਂ ਉੱਘ-ਸੁੱਘ ਨਿਕਲਦੀ, ਪਰ ਏਥੇ ਤਾਂ ਪੂਰੀ ਸੁਨਸਾਨ ਸੀ। ਏਧਰ 'ਗਿਆਨ ਅੰਮ੍ਰਿਤ' ਵਾਲਾ ਲਖਬੀਰ ਸਿੰਘ ਕੂਕ ਰਿਹਾ ਸੀ ਕਿ ਮੈਂ ਇਸੇ ਮਹਾਂਵਿਦਿਆਲੇ ਵਿਚ ਹਿਕ ਪੋਥੀ ਦੇ ਅਕਸੀ ਪੱਤਰੇ ਵੇਖੇ ਸਨ ਤੇ ਨੋਟ ਵੀ ਲਏ ਸਨ। ਸੋ ਮੇਰੀ ਪੜਤਾਲ ਨੇ ਫੇਰ ਪਾਸਾ ਪਰਤਿਆ।

ਉਨ੍ਹਾਂ ਦਿਨਾਂ ਵਿਚ ਵੀ ਯੂਨੀਵਰਸਿਟੀ ਦੀਆਂ ਪ੍ਰਕਾਸ਼ਨਾਵਾਂ ਦੀ ਲੁਧਿਆਣੇ ਵਿਚ ਲੱਗੀ ਇਕ ਨੁਮਾਇਸ਼ ਵਿਚ ਡਾ: ਨਿਰਭੈ ਸਿੰਘ ਦੀ ਅੰਗਰੇਜ਼ੀ ਕਿਤਾਬ 'BHAGAT NAMADEVA IN THE GURU GRANTHA' (1981, ਪਟਿਆਲਾ, ਪੰਜਾਬੀ ਯੂਨੀਵਰਸਿਟੀ) ਉੱਤੇ ਮੇਰੀ ਨਜ਼ਰ ਜਾ ਟਿਕੀ। ਉਸ ਦੇ ਉਛਾੜ ਉੱਤੇ ਗੋਇੰਦਵਾਲ ਵਾਲੀ ਇਕ ਪੋਥੀ ਵਿੱਚੋਂ ਭਗਤ ਜੀ ਦੇ ਇਕ ਸ਼ਬਦ ਦੀ ਫ਼ੋਟੋ ਛਪੀ ਹੋਈ ਸੀ। ਇਸ ਲੱਭਤ ਨੇ ਮੇਰੀ ਭਾਲ ਦਾ ਨਿਸ਼ਾਨਾ ਨਿਸ਼ਚਿਤ ਬਣਾ ਦਿੱਤਾ। ਇਸ ਗੱਲ ਦੀ ਪੁਸ਼ਟੀ ਹੋ ਗਈ ਕਿ ਫ਼ੋਟੋ-ਕਾਪੀ ਵਾਲੀ ਕਹਾਣੀ ਹਵਾਈ ਨਹੀਂ, ਸੱਚੀ ਹੈ ਤੇ ਘੱਟੋ-ਘੱਟ ਇਕ ਬੰਦਾ, ਡਾ: ਨਿਰਭੈ ਸਿੰਘ ਮੌਜੂਦ ਹੈ, ਜਿਸ ਪਾਸੋਂ ਗਵਾਚਿਆ ਸਿਰਾ ਲੱਭ ਸਕਦਾ ਹੈ। ਪੁੱਛ-ਪੜਤਾਲ ਦੇ ਇਕ ਹੋਰ ਵੱਡੇ ਸਾਰੇ ਗੇੜੇ ਪਿਛੋਂ ਸੂਹ ਮਿਲੀ ਕਿ ਪੋਥੀ ਦੇ ਪੱਤਰੇ ਡਾ: ਨਿਰਭੈ ਸਿੰਘ ਪਾਸ ਪੰਜਾਬੀ ਰੈਫ਼ਰੈਨਸ ਲਾਇਬ੍ਰੇਰੀ ਵਿਚੋਂ ਆਏ ਸਨ। ਹੋ ਸਕਦਾ ਹੈ ਓਦੋਂ ਰੈਫਰੈਨਸ ਲਾਇਬ੍ਰੇਰੀ ਵਿਚ ਹਿਕ ਵੀ ਕਰਮਚਾਰੀ ਅਜਿਹਾ ਨਾ ਰਹਿ ਗਿਆ ਹੋਵੇ, ਜਿਸ ਨੂੰ 'ਪੋਥੀ' ਦੇ ਓਥੇ ਮੌਜੂਦ ਹੋਣ ਜਾਂ ਜਾਰੀ ਹੋ ਚੁੱਕਣ ਦੀ ਖ਼ਬਰ ਹੋਵੇ, ਇਸ ਲਈ ਜਿੰਨੀ ਵਾਰੀ ਵੀ ਪੁੱਛਿਆ ਜਾਂਦਾ ਰਿਹਾ, ਇਹੀ ਜਵਾਬ ਮਿਲਦਾ ਰਿਹਾ ਕਿ ਗੋਇੰਦਵਾਲ ਵਾਲੀ ਕਿਸੇ ਪੋਥੀ ਦੀ ਕੋਈ ਦਸਤੀ,

ਜ਼ੀਰਾਕਸ ਜਾਂ ਫ਼ੋਟੋ-ਕਾਪੀ ਸਾਡੇ ਪਾਸ ਨਹੀਂ ਹੈ। ਪਰ ਜਦੋਂ ਕਿਸੇ ਗਠਤੀ ਤੇ ਸਿਰੇ ਉੱਤੇ ਪਈ ਗੰਢ ਦੀ ਇਕ ਚੂਕ ਵੀ ਢਿੱਲੀ ਪੈ ਜਾਵੇ ਤਾਂ ਉਸ ਦੀਆਂ ਬਾਕੀ ਦੀਆਂ ਤਿੰਨਾ ਚੂਕਾਂ ਦੇ ਢਿੱਲੇ ਹੋਣ ਵਿਚ ਦੇਰ ਨਹੀਂ ਲਗਦੀ।

ਪਤਾ ਲੱਗਾ ਕਿ ਸ੍ਰੀਮਤੀ ਇੰਦਰਜੀਤ ਕੌਰ ਸੰਧੂ ਜੀ (ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸੰਨ 1975 ਤੋਂ 1977 ਤਕ ਦੇ ਵਾਈਸ ਚਾਂਸਲਰ) ਤੇ ਉਨ੍ਹਾਂ ਦੇ ਜੀਵਨ-ਸਾਥੀ ਗਿਆਨੀ ਗੁਰਦਿੱਤ ਸਿੰਘ ਜੀ, ਜੋ ਹੱਥ-ਲਿਖਤਾਂ ਦੇ ਬੜੇ ਵੱਡੇ ਸ਼ਿਕਾਰੀ ਹਨ, ਸਰਕਾਰੀ ਦਬਾਉ ਦੀ ਮਦਦ ਨਾਲ, 'ਪੋਥੀ' ਦੀਆਂ ਫੋਟੋਆਂ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਏ ਸਨ। ਉਨ੍ਹਾਂ ਵਲੋਂ ਫ਼ੋਟੋਆਂ ਦੀ ਇਕ ਕਾਪੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਵੀ ਰਖਵਾ ਦਿੱਤੀ ਗਈ ਸੀ। ਵਿਦਵਤਾ ਦੇ ਜਗਤ ਨੂੰ ਇਸ ਭਗਵਾਨ ਜੋੜੀ ਦਾ ਇਹ ਉਪਕਾਰ ਸਦਾ ਚੇਤੇ ਰਹੇਗਾ।

ਡਾ: ਨਿਰਭੈ ਸਿੰਘ ਤੋਂ ਧਰਮ ਅਧਿਐਨ ਵਿਭਾਗ ਦੇ ਮੁਖੀ ਡਾ: ਵਜ਼ੀਰ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਮੁਖੀ ਡਾ: ਬਲਬੀਰ ਕੌਰ ਤੋਂ ਯੂਨੀਵਰਸਿਟੀ ਦੇ ਲਾਇਬ੍ਰੇਰੀਅਨ ਤੋਂ ਰਜਿਸਟਰਾਰ ਸ: ਤੀਰਥ ਸਿੰਘ ਤੋਂ ਵਾਈਸ ਚਾਂਸਲਰ ਡਾ: ਭਗਤ ਸਿੰਘ ਤੋਂ ਪੰਜਾਬੀ ਵਿਭਾਗ ਦੀ ਮੁਖੀ ਡਾ. ਦਲੀਪ ਕੌਰ ਟਿਵਾਣਾ ਤੋਂ ਐਨਸਾਈਕਲੋਪੀਡਿਆ ਵਿਭਾਗ ਦੇ ਪ੍ਰੋ. ਹਰਮੰਦਰ ਸਿੰਘ ਕੋਹਾਲੀ ਤੋਂ ਰੈਫ਼ਰੈਨਸ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਸ. ਹਾਕਮ ਸਿੰਘ ਤੋਂ ਫ਼ੋਟੋਗ੍ਰਾਫ਼ਰ ਸ. ਸੁਰਜੀਤ ਸਿੰਘ ਤੋਂ ਨਵੇਂ ਵਾਈਸ ਚਾਂਸਲਰ ਡਾ. ਹ. ਕ. ਮਨਮੋਹਨ ਸਿੰਘ ਤੋਂ ... ਜੇ ਮੈਂ ਯੂਨੀਵਰਸਿਟੀ ਦੇ ਉਨ੍ਹਾਂ ਸਾਰਿਆਂ ਦਰਵਾਜ਼ਿਆਂ ਦੀ ਸੂਚੀ ਦੇਣ ਲਗ ਪਵਾਂ ਜਿਨ੍ਹਾਂ ਉੱਤੇ ਮੈਨੂੰ ਕਈ ਕਈ ਵਾਰ ਦਸਤਕ ਦੇਣੀ ਪਈ ਤਾਂ ਇਸ ਅਣਮੁੱਕ ਲਾਲ ਫੀਤੇ ਦੇ ਵਲਾਵਿਆਂ ਤੋਂ ਪਾਠਕ ਇਉਂ ਪ੍ਰਤੀਤ ਕਰਨ ਲਗ ਪਵੇਗਾ, ਜਿਵੇਂ ਉਸ ਨੂੰ ਕਿਸੇ ਰਾਹ-ਦਸੇਰੇ ਤੋਂ ਬਿਨਾਂ ਲਖਨਊ ਦੇ ਇਮਾਮਬਾੜੇ ਵਿਚ ਵਾੜ ਦਿੱਤਾ ਗਿਆ ਹੋਵੇ!

ਜੇ ਕੇਵਲ ਸੂਚੀ ਪੜ੍ਹਨ ਨਾਲ, ਪਾਠਕ ਦੀ ਇਹ ਹਾਲਤ ਹੋ ਸਕਦੀ ਹੈ ਤਾਂ ਇਨ੍ਹਾਂ ਸਤਰਾਂ ਦੇ ਲੇਖਕ ਵਿਚਾਰੇ ਦਾ ਕੀ ਹਾਲ ਹੋਇਆ ਹੋਵੇਗਾ, ਜਿਸ ਨੂੰ 'ਪੋਥੀ' ਦੀ ਖ਼ਾਤਰ ਦਰ-ਦਰ ਦੀ ਪਰਕਰਮਾ ਕਰਨੀ ਪਈ? ਪਰ ਧੰਨ ਸੀ ਇਹ ਪਰਕਰਮਾ ਕਿਉਂਕਿ ਇਸ ਦਾ ਫਲ ਬੜਾ ਸੁਖਾਵਾਂ ਨਿਕਲਿਆ। ਅਖ਼ੀਰ 'ਪੋਥੀ' ਦੇ ਪੱਤਰਿਆਂ ਦੀ ਉੱਘੜ-ਦੁੱਘੜ ਫ਼ੋਟੋ-ਕਾਪੀ ਤਕ ਰਸਾਈ ਹੋ ਹੀ ਗਈ, (ਜਿਸ ਨੂੰ ਬਾਅਦ ਵਿਚ ਸਵਾਹਰਾ ਕਰਨ ਉੱਤੇ ਮੇਰੇ ਛੇ ਮਹੀਨੇ ਲੱਗੇ) ਤੇ ਸਿਰੇ ਦੀ ਪ੍ਰਾਪਤੀ ਇਹ ਹੋਈ ਕਿ ਇਨ੍ਹਾਂ ਦੀ ਫ਼ੋਟੋ-ਕਾਪੀ ਕਰਾਉਣ ਤੇ ਵਰਤਣ ਦੀ ਆਗਿਆ ਵੀ ਮਿਲ ਗਈ। ਇਹ ਆਗਿਆ ਦੇ ਕੇ ਵਿਦਵਾਨ ਵਾਈਸ ਚਾਂਸਲਰ ਡਾ. ਹ. ਕ. ਮਨਮੋਹਨ ਸਿੰਘ ਨੇ ਮੇਰਾ ਇਕ ਚਿਰੀਂ-ਹੰਢਾਇਆ ਸੁਫ਼ਨਾ ਸਾਕਾਰ ਕਰਨ ਵਿਚ ਤਾਂ ਮਦਦ ਦਿੱਤੀ ਹੀ, ਸਿੱਖਾਂ, ਪੰਜਾਬ ਤੇ ਮੱਧ-ਕਾਲ ਦੇ ਭਾਰਤ ਦੇ ਸਮੁੱਚੇ ਧਰਮ, ਦਰਸ਼ਨ, ਸਾਹਿਤ, ਲਿਪੀ ਤੇ ਸਭਿਆਚਾਰ ਦੇ ਇਕ ਦੁਰਲੱਭ ਖ਼ਜ਼ਾਨੇ ਦਾ ਬੰਦ ਬੂਹਾ ਵੀ ਖੋਲ੍ਹ ਦਿਤਾ, ਜਿਸ ਲਈ, ਮੇਰੇ ਵਾਂਗ, ਇਨ੍ਹਾਂ ਵਿਸ਼ਿਆਂ ਦੇ ਵਿਦਵਾਨਾਂ ਨੂੰ ਆਪ ਦਾ ਸ਼ੁਕਰਗੁਜ਼ਾਰ ਹੋਣਾ ਬਣਦਾ ਹੈ।

ਏਥੇ ਇਹ ਦੱਸਣਾ ਸੰਗਤ ਹੋਵੇਗਾ ਕਿ ਐਨ ਇਸੇ ਸਮੇਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਪਿਆਰ ਸਿੰਘ ਵੀ ਅਪਣੀ ਪੁਸਤਕ 'ਗਾਥਾ ਦੀ ਆਦਿ ਗ੍ਰੰਥ' ਦੇ ਸਬੰਧ ਵਿਚ ਇਨ੍ਹਾਂ ਪੋਥੀਆਂ ਦੀ ਭਾਲ ਕਰਦੇ ਫਿਰ ਰਹੇ ਸਨ। ਉਨ੍ਹਾਂ ਅਧਿਕਾਰ ਵਾਲੀ 'ਪੋਥੀ' ਦੇ ਵਰਤਮਾਨ ਸੁਆਮੀ, ਸ੍ਰੀ ਵਿਨੋਦ ਕੁਮਾਰ ਭੱਲਾ ਦੇ

ਪਰਿਵਾਰ ਨਾਲ ਨੇੜ ਪੈਦਾ ਕਰ ਕੇ 'ਪੋਥੀ' ਦਾ ਦਸਤੀ ਉਤਾਰਾ ਕਰਨ ਦੀ ਆਗਿਆ ਲੈ ਲਈ। ਜਦੋਂ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਮੈਂ ਵੀ ਇਨ੍ਹਾਂ ਪੋਥੀਆਂ ਉੱਤੇ ਕੰਮ ਕਰ ਰਿਹਾ ਹਾਂ ਤਾਂ ਉਹ ਨਾ ਕੇਵਲ ਮੇਰੇ ਹੱਕ ਵਿਚ ਦਸਤ-ਬਰਦਾਰ ਹੀ ਹੋ ਗਏ, ਬਲਕਿ ਅਪਣੀ ਲੰਮੀ ਘਾਲ ਦੀ ਇਹ ਕਮਾਈ ਵੀ ਮੇਰੇ ਹਵਾਲੇ ਕਰ ਦਿੱਤੀ। ਮੈਨੂੰ ਇਹ ਮੰਨਣ ਵਿਚ ਉੱਕਾ ਸੰਕੋਚ ਨਹੀਂ ਕਿ ਉਨ੍ਹਾਂ ਵਾਲੀ ਸਾਮੱਗਰੀ ਮੇਰੇ ਪਾਸ ਨਾ ਹੁੰਦੀ ਤਾਂ ਮੇਰੇ ਲਈ 'ਪੋਥੀ' ਦੀਆਂ ਫ਼ੋਟੋਆਂ ਦੇ ਕਈ ਘਾਪਿਆਂ ਨੂੰ ਪੂਰਾ ਕਰਨਾ ਬਹੁਤ ਔਖਾ ਹੁੰਦਾ। ਇਸ ਉਦਾਰ ਸਹਿਯੋਗ ਲਈ, ਜੋ ਇਸ ਪੁਸਤਕ ਦੇ ਅੰਤਿਮ ਰੂਪ ਤਿਆਰ ਹੋਣ ਤਕ ਜਾਰੀ ਰਿਹਾ, ਮੈਂ ਡਾ. ਪਿਆਰ ਸਿੰਘ ਜੀ ਦਾ ਰਿਣੀ ਹਾਂ।

### 5. ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਖੋਜ-ਯੋਜਨਾ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਿੰਡੀਕੇਟ ਨੇ ਅਪਣੀ 23.10.1990 ਦੀ ਬੈਠਕ ਦੀ ਕਾਰਵਾਈ ਦੇ ਪੈਰਾ 77 ਰਾਹੀਂ ਇਸ 'ਪੋਥੀ' ਦੇ ਸੰਪਾਦਨ ਦੀ ਸੇਵਾ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਸੌਂਪਣੀ ਪਰਵਾਨ ਕੀਤੀ ਤੇ ਇਸ ਨੂੰ ਸਿਰੇ ਚਾੜ੍ਹਨ ਨਹੀ ਦੋ ਸਾਲ ਦੀ ਮੁਹਲਤ ਦਿੱਤੀ। ਸੰਪਾਦਕ ਨੂੰ ਦੱਸਿਆ ਗਿਆ ਕਿ ਇਸ ਪੇਸ਼ਕਸ਼ ਦੇ ਪਿੱਛੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ, ਡਾ. ਗੁਰਦੀਪ ਸਿੰਘ ਰੰਧਾਵਾ ਤੇ ਡਾ. ਮਦਨਜੀਤ ਕੌਰ, ਸਬਕਾ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ ਦੀ ਇਲਮ-ਦੋਸਤੀ ਕੰਮ ਕਰ ਰਹੀ ਸੀ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਸੰਪਾਦਕ ਨੂੰ ਕਾਫ਼ੀ ਖੁੱਭ ਕੇ ਕੰਮ ਕਰਨਾ ਪਿਆ ਤੇ ਇਸ ਦੌਰਾਨ ਦੇਸ-ਬਦੇਸ ਦੇ ਢੇਰ ਸਾਰੇ ਵਿਸ਼ੇਸ਼ੱਗਾਂ ਦੀ ਵਿਦਵਤਾ ਤੋਂ ਲਾਭ ਉਠਾਉਣ ਦੇ ਵੀ ਬੜੇ ਮੌਕੇ ਮਿਲਦੇ ਰਹੇ।

ਸ਼ੁਕਰ ਹੈ ਕਿ ਇਹ ਯੋਜਨਾ ਨਿਸਚਿਤ ਸਮੇਂ ਦੇ ਅੰਦਰ-ਅੰਦਰ ਸਿਰੇ ਚੜ੍ਹ ਗਈ। ਗੁਰੂ ਨਾਨਕ ਅਧਿਐਨ ਵਿਭਾਗ ਦੇ ਓਦੋਂ ਦੇ ਮੁਖੀ ਡਾ. ਮਦਨਜੀਤ ਕੌਰ ਤੇ ਉਨ੍ਹਾਂ ਦੇ ਸਲਾਹਕਾਰਾਂ ਨੂੰ ਮੇਰੇ ਵੱਲੋਂ ਇਸ 'ਪੋਥੀ' ਦੇ ਵੱਖ ਵੱਖ ਪੱਖਾਂ ਉੱਤੇ ਕੀਤੀ ਗਈ ਖੋਜ ਪਸੰਦ ਆ ਗਈ, ਤੇ ਇਹ ਖਰੜਾ 1992 ਵਿਚ ਇਸ ਵਿਸ਼ਵਾਸ ਨਾਲ ਯੂਨੀਵਰਸਿਟੀ ਦੇ ਹਵਾਲੇ ਕਰ ਦਿਤਾ ਗਿਆ ਕਿ ਰੁਮਾਲਿਆਂ ਵਿਚ ਵਲ੍ਹੇਟਿਆ ਰਹਿਣ ਵਾਲਾ ਇਹ ਇਤਿਹਾਸਕ ਖ਼ਜ਼ਾਨਾ ਛਪ ਕੇ ਛੇਤੀ ਹੀ ਵਿਦਵਾਨਾਂ ਦੇ ਰੂ-ਬ-ਰੂ ਹੋ ਜਾਵੇਗਾ। ਮੈਨੂੰ ਅਫ਼ਸੋਸ ਹੈ ਮੇਰੀ ਇਹ ਸੱਧਰ ਪੂਰੀ ਹੋਣ ਵਿਚ ਛੇ ਸਾਲ ਦਾ ਲੰਮਾ ਅਰਸਾ ਲੱਗ ਗਿਆ ਹੈ।

## V
## ‘ਪੋਥੀ’/ਪੋਥੀਆਂ ਦਾ ਜ਼ਿਕਰ : ਪੁਰਾਣਿਆਂ ਵੱਲੋਂ

ਇਸ ਤੋਂ ਪਹਿਲਾਂ ਕਿ ‘ਪੋਥੀ’ ਬਾਰੇ ਵਿਸਤ੍ਰਿਤ ਜਾਣਕਾਰੀ ਦੇਣੀ ਸ਼ੁਰੂ ਕੀਤੀ ਜਾਵੇ, ਆਧੁਨਿਕ ਖੋਜ-ਵਿਧੀ ਦੀ ਮੰਗ ਪੂਰੀ ਕਰਨ ਲਈ, ਇਸ ਵਿਸ਼ੇ ਬਾਰੇ ਅੱਗੇ ਸੰਚਿਤ ਹੋ ਚੁੱਕੇ ਗਿਆਨ ਦਾ ਜਾਇਜ਼ਾ ਲੈਣਾ ਜ਼ਰੂਰੀ ਹੈ।

ਵੈਸੇ ਤਾਂ ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਪੁਰਾਣੇ ਸਿੱਖ ਸਾਹਿੱਤ ਵਿਚ, ਕਿਤੇ ਵਿਸਤਾਰ ਨਾਲ ਤੇ ਕਿਤੇ ਸੰਖੇਪ ਵਿਚ, ਕਾਫੀ ਹਵਾਲੇ ਮਿਲ ਜਾਂਦੇ ਹਨ, ਪਰ ਅਜੀਬ ਵਾਕਿਆ ਹੈ ਕਿ ਅਜੇ ਤਕ ਇਕ ਵੀ ਪੁਰਾਣਾ ਪ੍ਰਮਾਣਿਕ ਹਵਾਲਾ ਅਜਿਹਾ ਸਾਹਮਣੇ ਨਹੀਂ ਆਇਆ ਜਿਸ ਤੋਂ ‘ਪੋਥੀ’ ਜਾਂ ਪੋਥੀਆਂ ਦੀ ਅੰਦਰਲੀ ਸਾਮੱਗਰੀ ਨਾਲ ਹਵਾਲਾਕਾਰ ਦੀ ਨਿਜੀ ਜਾਣਕਾਰੀ ਦਾ ਪੱਕਾ ਪਤਾ ਲਗਦਾ ਹੋਵੇ। ਜਿਸ ਇਤਿਹਾਸਕਾਰ ਜਾਂ ਲੇਖਕ ਨੇ ਵੀ ਇਨ੍ਹਾਂ ਦਾ ਜ਼ਿਕਰ ਕੀਤਾ ਹੈ, ਗੁਰੂ ਅਰਜਨ ਦੇਵ ਜੀ ਵੱਲੋਂ ‘ਆਦਿ ਬੀੜ’ ਦੇ ਸੰਕਲਨ ਤੇ ਸੰਪਾਦਨ ਦੇ ਪ੍ਰਸੰਗ ਵਿਚ ਹੀ ਕੀਤਾ ਹੈ। ਜਦੋਂ ਗੁਰੂ ਸਾਹਿਬ ਬਾਣੀ ਦੇ ਪੂਰਬਵਰਤੀ ਸੰਗ੍ਰੈਹਾਂ ਦੀ ਭਾਲ ਕਰਦੇ ਵਿਖਾਏ ਜਾਂਦੇ ਹਨ ਤਾਂ ਇਨ੍ਹਾਂ ਗੋਇੰਦਵਾਲ ਵਾਲੀਆਂ ਪੋਥੀਆਂ ਦੀ ਪ੍ਰਾਪਤੀ ਨੂੰ ਪਹਿਲ ਦੇਂਦੇ ਦੱਸੇ ਜਾਂਦੇ ਹਨ। ਹਰ ਲੇਖਕ ਫ਼ਰਜ਼ ਕਰਦਾ ਪ੍ਰਤੀਤ ਹੁੰਦਾ ਹੈ ਕਿ ਗੁਰਬਾਣੀ ਇਕੱਤਰ ਕਰਨ ਦੀ ਮੁਹਿੰਮ ਉੱਤੇ ਚੜ੍ਹਨ ਤੋਂ ਪਹਿਲਾਂ, ਗੁਰੂ ਅਰਜਨ ਦੇਵ ਨੂੰ ਗੋਇੰਦਵਾਲ ਵਾਲੀਆਂ ਪੋਥੀਆਂ ਦੀ ਮੌਜੂਦਗੀ ਦਾ ਸਿੱਧੇ ਜਾਂ ਅਸਿੱਧੇ ਤੌਰ ਉੱਤੇ ਪਤਾ ਸੀ।

ਕੇਵਲ ਇਕ, ਕੇਸਰ ਸਿੰਘ ਛਿੱਬਰ ਦੇ ਹਵਾਲੇ ਨੂੰ ਛੱਡ ਕੇ, ਬਾਕੀ ਸਾਰੇ ਹਵਾਲਿਆਂ ਅਨੁਸਾਰ, ਗੁਰੂ ਅਰਜਨ ਦੇਵ ਜੀ ਨੇ, ਗੁਰੂ ਅਮਰ ਦਾਸ ਜੀ ਦੇ ਸਪੁੱਤਰ, ਬਾਬਾ ਮੋਹਨ ਜੀ ਨੂੰ ਖ਼ੁਸ਼ ਕਰਨ ਲਈ, ਉਨ੍ਹਾਂ ਦੇ ਦੁਆਰ ਉੱਤੇ ਰਾਗ ਗਉੜੀ ਦੇ ਇਕ ਸ਼ਬਦ ‘ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ...’[3] ਦਾ ਕੀਰਤਨ ਕਰ ਕੇ ਪੋਥੀਆਂ ਪ੍ਰਾਪਤ ਕੀਤੀਆਂ ਸਨ। ਹਰ ਲੇਖਕ, ਪਾਠਕ ਪਾਸੋਂ ਫਰਜ਼ ਕਰਾਉਂਦਾ ਹੈ ਕਿ ਗੁਰੂ ਅਰਜਨ ਦੇਵ ਨੇ ਅਪਣੀ ‘ਆਦਿ ਬੀੜ’ ਦੀ ਤਿਆਰੀ ਵਿਚ ਇਨ੍ਹਾਂ ਪੋਥੀਆਂ ਤੋਂ ਭਰਪੂਰ ਲਾਭ ਉਠਾਇਆ ਸੀ, ਪਰ ਅੱਵਲ ਤਾਂ ਕਿਸੇ ਨੇ ਇਸ ਲਾਭ ਦੀ ਮਾਤਰਾ ਜਾਂ ਪ੍ਰਕਿਰਤੀ ਬਾਰੇ ਕੋਈ ਸੂਹ ਨਹੀਂ ਦਿੱਤੀ ਤੇ ਜੇ ਕਿਸੇ ਨੇ ਅੰਸ਼ਿਕ ਜਿਹੀ ਸੂਹ ਦਿੱਤੀ ਵੀ ਹੈ ਤਾਂ ਉਹ ਬਿਲਕੁਲ ਗ਼ਲਤ ਹੈ। ਸਾਫ਼ ਪਿਆ ਲੱਭਦਾ ਹੈ ਕਿ ਵਿਸ਼ੇ ਬਾਰੇ ਕਿਸੇ ਵੀ ਹਵਾਲਾ ਦੇਣ ਵਾਲੇ ਪਾਸ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਸੀ।

ਅਸੀਂ ਜਾਣਦੇ ਹਾਂ ਕਿ ਗੁਰੂ ਅਰਜਨ ਦੇਵੇ ਵੱਲੋਂ ਗੁਰਬਾਣੀ ਦੇ ਸੰਕਲਨ, ਇਸ ਦੇ ਪਾਠ ਦੇ ਪ੍ਰਮਾਣੀਕਰਨ ਤੇ ਸੰਪਾਦਨ ਦੇ ਉੱਦਮ ਲਈ, ਇਤਿਹਾਸ ਨੇ ਪਰਵਾਨਗੀ ਦਾ ਬੜਾ ਭਰਪੂਰ ਹੁੰਗਾਰਾ ਭਰਿਆ

3. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 248

ਹੈ ਕਿਉਂਕਿ 'ਆਦਿ ਬੀੜ' ਨੂੰ ਹੀ, ਥੋੜੇ ਜਿਹੇ ਵਾਧੇ ਨਾਲ, ਅੱਜ ਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਬਣਨ ਦਾ ਮਾਣ ਮਿਲਿਆ। ਇਸੇ ਕਾਰਨ ਗੁਰੂ ਸਾਹਿਬ ਵੱਲੋਂ ਅਪਨਾਈ ਗਈ ਸੰਕਲਨ ਤੇ ਸੰਪਾਦਨ ਦੀ ਵਿਧੀ ਦੇ ਇਕ ਇਕ ਪੱਖ ਤੇ ਇਕ ਇਕ ਪੜਾ ਨੂੰ ਸਮਝਣਾ, ਸ੍ਰੀ ਗੁਰੂ ਗ੍ਰੰਕ ਸਾਹਿਬ ਦੇ ਇਤਿਹਾਸ ਦੇ ਮੁੱਢਲੇ ਤੇ ਹੁਣ ਤਕ ਅਧੂਰੇ ਪਏ ਅਧਿਆਵਾਂ ਨੂੰ ਸੰਪੂਰਨ ਕਰਨ ਦੇ ਤੁੱਲ ਹੈ।

ਹੁਣ ਜਦ ਗੋਇੰਦਵਾਲ ਵਾਲੀ ਇਕ 'ਪੋਥੀ' ਆਪਣਾ ਘੁੰਡ ਚੁੱਕ ਹੀ ਰਹੀ ਹੈ ਤਾਂ ਗੁਰੂ ਅਰਜਨ ਦੇਵ ਜੀ ਦੇ ਉੱਦਮ ਵਿਚ ਇਨ੍ਹਾਂ ਪੋਥੀਆਂ ਦੀ ਕਥਿਤ ਦੇਣ ਦੇ ਮਸਲੇ ਨੂੰ, ਪਿਤਲੇ ਲੇਖਕਾਂ ਦੇ ਨਿਰਾਧਾਰ ਕਥਨਾਂ ਨੂੰ ਆਧਾਰ ਬਣਾ ਕੇ ਨਜਿੱਠਿਆ ਹੋਇਆ ਮੰਨੀ ਜਾਣਾ, ਤਰਕਸ਼ੀਲ ਬਿਰਤੀਆਂ ਵਾਲੇ ਵਿਦਵਾਨਾਂ ਨੂੰ ਅੱਖਰਨਾ ਕੁਦਰਤੀ ਹੈ।

ਇਸ ਅਹਿਮ ਮਸਲੇ ਨੂੰ ਵਿਗਿਆਨਿਕ ਵਿਧੀ ਦੀ ਵਰਤੋਂ ਕਰ ਕੇ ਤਸੱਲੀ-ਬਖ਼ਸ਼ ਢੰਗ ਨਾਲ ਨਜਿੱਠਣ ਲਈ ਪੋਥੀਆਂ ਨੂੰ ਅਨੇਕ ਪੱਖਾਂ ਤੋਂ ਤੁਲਨਾਉਣਾ ਜ਼ਰੂਰੀ ਹੈ, ਪਰ ਇਹ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਨਿਸਚਿਤ ਤੌਰ ਉੱਤੇ ਇਹ ਪਤਾ ਹੋਣਾ ਚਾਹੀਦਾ ਹੈ ਕਿ ਸਾਡੇ ਇਤਿਹਾਸਿਕ ਸਰੋਤ, ਸਾਡੀ ਝੋਲੀ ਵਿਚ ਕਿਸ ਤਰ੍ਹਾਂ ਦੀ ਕਿੰਨੀ ਸੂਚਨਾ ਪਾਉਂਦੇ ਹਨ। ਇਤਿਹਾਸਿਕ ਕ੍ਰਮ ਅਨੁਸਾਰ ਸਭ ਤੋਂ ਪਹਿਲਾ ਜ਼ਿਕਰਯੋਗ ਹਵਾਲਾ 'ਬੰਸਾਵਲੀ ਨਾਮਾ' ਵਿਚ ਮਿਲਦਾ ਹੈ।

**1. ਬੰਸਾਵਲੀ ਨਾਮਾ**

ਸ੍ਰੀ ਕੇਸਰ ਸਿੰਘ ਛਿੱਬਰ (ਜਨਮ-ਮਿਤੀ : ਅੰਦਾਜ਼ਨ ਸੰਮਤ 1699 ਈ. ਤੇ ਮਰਨ-ਮਿਤੀ ਨਾਮਾਲੂਮ) ਦਾ ਰਚਿਆ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ', ਸੰਮਤ 1826 ਬਿ./1769 ਈ. ਦੀ ਰਚਨਾ ਹੈ। ਲੇਖਕ ਦਾ ਕਥਨ ਹੈ :

ਕਰਿ ਬਿਚਾਰ ਯਹਿ ਪੋਥੀ ਬਨਾਈ।

ਅਪਨੇ ਸਤਿਗੁਰ ਦੀ ਹੈ ਬਾਤਿ ਸੁਨਾਈ।

ਸੰਮਤ ਅਠਾਰਾ ਸੈ ਛਬੀ ਗਏ।

ਸੰਨ ਹਿਜਰੀ ਯਾਰਾਂ ਸੌ ਚਉਰਾਸੀ ਭਏ। ੫੫੯ । (ਸਫਾ ੨੩੮)

ਇਸ ਰਚਨਾ ਦਾ ਪਾਠ ਪਹਿਲੀ ਵਾਰੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਰਿਸਾਲੇ 'ਪਰਖ' ਦੇ 1972 ਦੇ ਦੂਜੇ ਅੰਕ ਵਿਚ ਛਪਿਆ। ਇਸ ਅੰਕ ਦਾ ਸੰਪਾਦਕ ਡਾ. ਰਤਨ ਸਿੰਘ ਜੱਗੀ ਸੀ। ਏਥੇ ਟੂਕਾਂ ਦੇ ਅੱਗੇ ਬ੍ਰੈਕਟਾਂ ਵਿਚ ਦਿਤੀ ਗਏ ਸਫ਼ੇ 'ਪਰਖ' ਦੇ ਉਕਤ ਅੰਕ ਦੇ ਹਨ।

'ਬੰਸਾਵਲੀ ਨਾਮਾ' ਦੇ ਲੇਖਕ ਅਨੁਸਾਰ ਗੁਰੂ ਅਮਰਦਾਸ ਜੀ ਦੇ ਦੋ ਸਪੁੱਤਰ ਸਨ — ਬਾਬਾ 'ਨੰਦ' ਤੇ ਬਾਾ 'ਮੋਹਰੀ'। ਬਾਬਾ ਨੰਦ ਦੇ ਸੁਪੁੱਤਰ ਦਾ ਨਾਂ ਬਾਬਾ ਮੋਹਨ ਸੀ। ਬਾਬਾ ਨੰਦ ਅਪਣੇ ਸਪੁੱਤਰ ਦੇ ਜਨਮ ਤੋਂ ਇਕ ਵਰ੍ਹੇ ਬਾਅਦ ਚਲਾਣਾ ਕਰ ਗਿਆ ਸੀ। ਗੁਰੂ ਅਰਜਨ ਦੇਵ ਜੀ ਦਾ ਬਾਬਾ ਮੋਹਨ ਨਾਲ ਕਾਫ਼ੀ ਪ੍ਰੇਮ ਸੀ :

ਗੁਰੂ ਅਰਜਨ ਦੇਵ ਜੀ ਦਾ ਮੋਹਨ ਨਾਲਿ ਵਡਾ ਸੀ ਪਿਆਰ।

ਪੁਤ੍ਰ ਮਾਮੇ ਦਾ ਲਗੇ ਭਾਈ ਸਾਧ ਸੰਤ ਦਾ ਹਿਤਕਾਰ। (ਸਫ਼ਾ ੪੨)

ਪਰ ਮੋਹਨ ਜੀ ਪਾਸ ਜਾਂ ਕਿਸੇ ਹੋਰ ਭੱਲੇ ਸਾਹਿਬਜ਼ਾਦੇ ਦੇ ਪਾਸ ਬਾਣੀ ਦੀ ਕੋਈ ਪੋਥੀ ਜਾਂ ਪੋਥੀਆਂ ਵੀ ਸਨ, ਜੋ ਗੁਰੂ ਅਰਜਨ ਦੇਵ ਨੂੰ, ਅਪਣੇ ਗੁਰਬਾਣੀ ਦੇ ਸਕੰਲਨ ਦੇ ਇਰਾਦੇ ਨੂੰ ਸਿਰੇ ਚਾੜ੍ਹਨ ਲਈ ਜ਼ਰੂਰੀ ਚਾਹੀਦੀਆਂ ਸਨ, ਇਹੋ ਜਿਹਾ ਕੋਈ ਸਿੱਧਾ ਜਾਂ ਟੇਢਾ ਹਵਾਲਾ ਇਸ ਰਚਨਾ ਵਿਚ ਨਹੀਂ ਮਿਲਦਾ। ਗੁਰੂ ਸਾਹਿਬ ਵਲੋਂ ਬਹੁਤ ਸਾਰੀ ਬਾਣੀ ਰਚੇ ਜਾਣ ਦਾ ਜ਼ਿਕਰ ਜ਼ਰੂਰ ਆਇਆ ਹੈ। ਇਸ ਸਿਲਸਿਲੇ ਵਿਚ ਗੁਰੂ ਸਾਹਿਬ ਵੱਲੋਂ ਆਪਣੇ ਹਾਣੀ ਬਾਬਾ ਮੋਹਨ ਜੀ ਨੂੰ ਸਮਰਪਿਤ ਇਕ ਸ਼ਬਦ ਉਚਾਰੇ ਜਾਣ ਦਾ ਉਚੇਚਾ ਜ਼ਿਕਰ ਵੀ ਕੀਤਾ ਹੋਇਆ ਹੈ, ਪਰ ਇਸ ਸ਼ਬਦ ਦੇ ਉਚਾਰੇ ਜਾਣ ਦਾ ਜਾਂ ਇਸ ਦੇ ਕੀਰਤਨ ਦਾ ਸੰਬੰਧ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲਿਆਉਣ ਨਾਲ ਨਹੀਂ ਜੋੜਿਆ ਗਿਆ :

ਸਾਹਿਬ ਨੂੰ ਵਰ ਦਿਤਾ ਮਾਤਾ ਸਾਰਦਾ ਭਵਾਨੀ

ਸਾਹਿਬ ਉਚਰਨ ਲਗੇ ਰਸਨਾ ਤੇ ਬਾਨੀ।

ਚਾਰ ਲਿਖਾਰੀ ਤੀਰ ਅਪਨੇ ਠਹਿਰਾਏ।

ਲਿਖਦੇ ਜਾਨ ਜੋ ਸਾਹਿਬ ਰਸਨੀ ਅਲਾਏ। ੨੨ ।

ਇਕ ਦਿਨ ਮੋਹਨ ਜੀ ਬੈਠੇ ਸਾਹਿਬ ਪਾਸ।

ਹਰਿ ਚਰਚਾ ਕਰਦੇ ਬਚਨ ਬਿਲਾਸ।

ਦੋਨੋ ਭਾਈ ਵਿਚਿ ਬੈਠੇ ਦਰਬਾਰ।

ਗੁਰੂ ਅਰਜਨ ਅਤੇ ਮੋਹਨ ਜੀ ਦਾ ਅਤਿ ਪਿਆਰ। ੨੩ ।

ਗਉੜੀ ਰਾਗ ਵਿਚ ਛੰਦ ਉਚਾਰਿਆ।

ਆਦਿ ਸਬਦ ਮੋਹਨ ਜੀ ਦਾ ਸਾਹਿਬ ਕਰਿਆ। ੨੪ ।

ਮੋਹਨ ਤੇਰੇ ਉਚੇ ਮੰਦਰ ਅਪਾਰਾ।

ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ।

.... .... ....

ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ। ੪। ੨੮ ।

ਅਤਿ ਪਿਆਰ ਕਰਿ ਸਾਹਿਬ ਬਚਨ ਉਚਾਰੇ।

ਸਕੇ ਭਾਈ ਤਜੇ ਅਤੇ ਮੋਹਨ ਜੀ ਲਗੇ ਪਿਆਰੇ.... (ਸਫ਼ੇ ੪੪-੪੫)

ਏਥੇ ਹੀ ਨਹੀਂ; ਇਸ ਪੁਸਤਕ ਦੇ ਕਿਸੇ ਵੀ ਹੋਰ ਚਰਨ ਵਿਚ ਗਉੜੀ ਰਾਗ ਦੇ ਉਪਰੋਕਤ ਸ਼ਬਦ ਦੀ ਰਚਨਾ ਦੀ ਪਿਛੋਕੜ ਵਿਚ, ਜਾਂ ਇਸ ਪ੍ਰਸੰਗ ਤੋਂ ਵੱਖਰੇ ਕਿਸੇ ਹੋਰ ਪ੍ਰਸੰਗ ਵਿਚ, ਗੋਇੰਦਵਾਲ ਵਾਲੀਆਂ ਪੋਥੀਆਂ ਦੀ ਪ੍ਰਾਪਤੀ ਦੀ ਤੀਬਰ ਲਾਲਸਾ ਕਾਰਜਸ਼ੀਲ ਹੁੰਦੀ ਨਹੀਂ ਵਿਖਾਈ ਗਈ ਤੇ ਨਾ 'ਆਦਿ ਬੀੜ' ਨੂੰ ਸੰਪਰੂਰਨ ਬਣਾਉਣ ਦੀ ਖ਼ਾਤਰ ਗੁਰੂ ਸਾਹਿਬ ਨੂੰ ਬਾਹਰੋਂ, ਕਿਸੇ ਹੋਰ ਤੋਂ ਪ੍ਰਾਪਤ ਕੀਤੀਆਂ ਪੋਥੀਆਂ ਵਿਚੋਂ ਲਾਭ ਉਠਾਉਂਦੇ ਵਿਖਾਇਆ ਗਿਆ ਹੈ। ਹਾਂ, 'ਮੀਣਿਆਂ' ਦੀ 'ਕੱਚੀ' ਬਾਣੀ ਸੁਣ ਕੇ ਗੁਰੂ ਸਾਹਬ ਨੂੰ 'ਸੱਚੀ

ਬਾਣੀ' ਦੀ ਸੰਭਾਲ ਲਈ ਸਾਵਧਾਨ ਹੁੰਦੇ ਜ਼ਰੂਰ ਦਰਸਾਇਆ ਗਿਆ ਹੈ :

ਮਿਹਰਵਾਨ ਪੁਤੁ ਪ੍ਰਿਥੀਏ ਦਾ ਕਬੀਸਰੀ ਕਰੇ।
ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲ ਗੁਰਮੁਖੀ ਪੜ੍ਹੇ।
ਤਿਨ ਭੀ ਬਾਣੀ ਬਹੁਤ ਬਣਾਈ।
ਭੋਗੁ ਗੁਰ ਨਾਨਕ ਜੀ ਦਾ ਹੀ ਪਾਈ। ੮੭ ।
ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ।
ਦੂਯਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ।
ਮੀਣਿਆਂ ਭੀ ਪੁਸਤਕੁ ਇਕ ਗ੍ਰੰਥ ਬਣਾਇਆ।
ਚਹੁੰ ਪਾਤਿਸ਼ਾਹੀਆਂ ਦੀ ਸਬਦ ਬਾਣੀ ਲਿਖ ਵਿਚਿ ਪਾਇਆ...। ੭੭ । (ਸਫ਼ਾ ੫੦)
ਇਥੇ ਕਿਸੇ ਸਿਖ ਸ਼ਬਦ ਮਿਹਰਵਾਨ ਦਾ ਕੀਰਤਨ ਵਿਚਿ ਪੜਿਆ।
ਸੋ ਸਰਵਣੀ ਗੁਰੂ ਅਰਜਨ ਜੀ ਦੀ ਪਰਿਆ। ੯੨ ।
ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ।
ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ।
ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ। ੯੩ ।(ਸਫ਼ਾ ੫੧)

ਉੱਪਰ-ਦਿੱਤੀਆਂ ਟੂਕਾਂ ਵਿਚ ਜਿੰਨੀ ਕੁ ਸੂਚਨਾ ਪ੍ਰਾਪਤ ਹੈ, ਉਸ ਤੋਂ 'ਬੰਸਾਵਲੀ ਨਾਮਾ' ਵਿਚ ਗੁਰੂ ਅਰਜਨ ਦੇਵ ਵੱਲੋਂ ਤਿਆਰ ਕੀਤੇ ਗੁਰਬਾਣੀ ਦੇ ਸੰਗ੍ਰਹਿ ਬਾਰੇ ਕੋਈ ਹੋਰ ਸੂਚਨਾ ਨਹੀਂ ਮਿਲਦੀ।

## 2. ਮਹਿਮਾ ਪ੍ਰਕਾਸ਼

ਅਗਲੀ ਦ੍ਰਿਸ਼ਟੀਗੋਚਰ ਪੁਸਤਕ ਹੈ 'ਮਹਿਮਾ ਪ੍ਰਕਾਸ਼', ਜਿਸ ਦੇ ਰਚਿਆਰ ਸਨ ਬਾਬਾ ਸਰੂਪ ਦਾਸ ਭੱਲਾ। ਇਹ ਗ੍ਰੰਥ ਸੰਮਤ 1833 ਬਿ./1776 ਈ. ਵਿਚ ਰਚਿਆ ਗਿਆ। ਲੇਖਕ ਦਾ ਕਥਨ ਹੈ :

ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਵਰੁ ਅਧਕ ਤੇਤੀਸ।
'ਸਰੂਪ ਦਾਸ' ਸਤਗੁਰ ਕਰੀ ਮਹਿਮਾ-ਪ੍ਰਕਾਸ ਬਖਸੀਸ। ੨੬ ।(ਸਫ਼ਾ 7)

ਇਹ ਵੱਡ-ਆਕਾਰੀ ਗ੍ਰੰਥ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵੱਲੋਂ ਦੋ ਭਾਗਾਂ ਵਿਚ ਛਾਪਿਆ ਗਿਆ ਹੈ। ਪਹਿਲਾ ਭਾਗ ਸੰਨ 1970 ਵਿਚ 'ਗੁਰੂ ਨਾਨਕ ਮਹਿਮਾ ਅਰਥਾ ਮਹਿਮਾ ਪ੍ਰਕਾਸ਼ ਨਾ ਹੇਠ ਸ਼ਮਸ਼ੇਰ ਸਿੰਘ ਅਸ਼ੋਕ ਤੇ ਗੋਬਿੰਦ ਸਿੰਘ ਲਾਂਬਾ ਨੇ ਸੰਪਾਦਿਤ ਕੀਤਾ ਸੀ ਤੇ ਦੂਜਾ ਭਾਗ ਸੰਨ 1971 ਵਿਚ 'ਮਹਿਮਾ ਪ੍ਰਕਾਸ਼' ਨਾਂ ਹੇਠ ਗੋਬਿੰਦ ਸਿੰਘ ਲਾਂਬਾ ਤੇ ਖ਼ਜ਼ਾਨ ਸਿੰਘ ਨੇ ਸੰਪਾਦਿਤ ਕੀਤਾ। ਟੂਕਾਂ ਦੇ ਅੱਗੇ ਬ੍ਰੈਕਟਾਂ ਵਿਚ ਦਿੱਤੇ ਗਏ ਸਫ਼ੇ ਇਸ ਦੂਜੇ ਭਾਗ ਵਿਚੋਂ ਦਿੱਤੇ ਗਏ ਹਨ।

ਇਸ ਗ੍ਰੰਥ ਵਿਚ ਦਿੱਤੀ ਸੂਚਨਾ ਅਨੁਸਾਰ ਗੁਰੂ ਅਮਰਦਾਸ ਦੇ ਦੋ ਸਪੁੱਤਰ ਹੋਏ: ਵੱਡਾ ਬਾਬਾ ਮੋਹਰੀ ਤੇ ਛੋਟਾ ਬਾਬਾ ਮੋਹਨ। ਕੇਸਰ ਸਿੰਘ ਛਿੱਬਰ ਵਾਂਗ, ਸਰੂਪ ਦਾਸ, ਬਾਬਾ ਮੋਹਨ ਜੀ ਨੂੰ ਗੁਰੂ ਅਰਮ ਦਾਸ ਜੀ ਦਾ ਪੋਤਰਾ ਨਹੀਂ, ਪੁੱਤਰ ਦੱਸਦਾ ਹੈ ਤੇ ਉਹ ਵੀ ਬਾਬਾ ਮੋਹਰੀ ਜੀ ਤੋਂ ਛੋਟਾ। ਅੱਗੋਂ ਮੋਹਰੀ ਜੀ ਦੇ ਤਿੰਨ ਸਪੁੱਤਰ ਹੋਏ : ਬਾਬਾ ਅਰਥ ਮੱਲ, ਬਾਬਾ ਅਨੰਦ ਪੁਰਖ ਤੇ ਬਾਬਾ ਅਰਜਾਨੀ ਜੀ। ਬਾਬਾ ਮੋਹਨ ਜੀ ਦਾ ਇਕੋ ਪੁੱਤਰ ਹੋਇਆ, ਜਿਸ ਦਾ ਨਾਂ 'ਸੰਸਰਾਮ' ਦੱਸਿਆ ਹੈ। ਇਸ 'ਸੰਸਰਾਮ' ਬਾਰੇ ਸਰੂਪ ਦਾਸ ਨੇ ਸੂਚਨਾ ਦਿਤੀ ਹੈ ਕਿ ਵੁਹ ਆਪਣੇ ਦਾਦਾ ਸ੍ਰੀ ਗੁਰੂ ਅਮਰ ਦਾਸ ਜੀ ਦੀ ਬਾਣੀ ਬੜੀ ਸ਼ਰਧਾ ਨਾਲ ਲਿਖਿਆ ਕਰਦਾ ਸੀ :

ਸਤਗੁਰ ਕੀ ਬਾਨੀ ਸੋ ਲਿਖੇ।

ਜਿਨ ਸਰਧਾ ਹੋਇ ਸੋ ਇਨ ਸੋ ਸਿਖੇ।

ਥਾਲੀ ਟੇਕ ਸਤਗੁਰ ਸੰਗ ਖਾਏ।

ਸਰਬ ਸਿਧ ਬਿਧ ਤਾ ਤੇ ਪਾਏ। ੧੫ ।(ਸਫ਼ਾ 208)

'ਸਾਖੀ' ਸ੍ਰੀ ਗ੍ਰਿੰਥ ਜੀ ਕੇ ਮਿਸਲ ਕੀ ਵਿਚ ਕਵੀ ਦੱਸਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੇ

ਯਹ ਮਨ ਉਪਜੀ ਪ੍ਰਗਟਿਓ ਜਗ ਪੰਥ।

ਤਿਹ ਕਾਰਨ ਕੀਜੇ ਅਬ ਗ੍ਰਿੰਕ। ੨ ।(ਸਫ਼ਾ 358)

ਸੋ ਭਾਈ ਗੁਰਦਾਸ ਨੂੰ ਬੁਲਾ ਕੇ ਗੁਰੂ ਸਾਹਿਬਾਨ ਤੇ ਭਗਤਾਂ ਦੀ 'ਬਾਨੀ' ਇਕੱਤਰ ਕਰਨ ਦਾ ਹੁਕਮ ਦਿੱਤਾ ਤੇ ਨਾਲ ਹੀ ਇਕ ਤਾੜਨਾ ਵੀ ਕੀਤੀ :

ਭਾਈ ਗੁਰਦਾਸ ਕੋ ਆਗਿਆ ਕਰੀ।

ਸਭ ਕਰੋ ਇਕਤ੍ਰ ਬਾਨੀ ਇਹ ਘਰੀ।

ਅਹੁ ਬਾਨੀ ਭਗਤਨ ਦੀ ਸਭ ਮੇਲੋ।

ਸਾਚੀ ਰਾਖੋ ਝੂਠੀ ਪੇਲੋ। ੩ ।

ਤਬ ਗੁਰਦਾਸ ਕਰੀ ਅਰਦਾਸ।

ਸਭ ਪੋਥੀ ਸੰਸਰਾਮ ਕੇ ਪਾਸ। (ਸਫ਼ਾ 358)

... .... ....

ਪ੍ਰਥਮੈ ਤਾ ਸੋ ਪੋਥੀ ਲੀਜੈ।

ਪੁਨ ਬਾਨੀ ਅਵਰ ਇਕਤ੍ਰ ਕੀਜੈ।

ਤਬ ਬੰਧੇਜ ਗ੍ਰੰਥ ਕਾ ਹੋਇ.... (ਸਫ਼ਾ 359)

ਗੁਰੂ ਸਾਹਿਬ ਆਪਣੇ ਪੁਰੋਹਿਤ ਨੂੰ ਇਹ ਸਮਝਾ ਕੇ ਸੰਸਰਾਮ ਦੇ ਪਾਸ ਭੇਜਦੇ ਹਨ ਕਿ,

ਕਰਿ ਦਇਆ ਪੋਥੀ ਸਭ ਦੀਜੀਏ ਤਬ ਲਿਖੇ ਗ੍ਰੰਥ ਗੁਰਦਾਸ। ੬ ।(ਸਫ਼ਾ 359)

ਪੁਰੋਹਿਤ ਸੰਸਰਾਮ ਪਾਸੋਂ ਨਿਰਾਸ ਮੁੜਦਾ ਹੈ।

ਤਬ ਸਤਿਗੁਰ ਪਰਮ ਚਤਰ ਪ੍ਰਬੀਨਾ।

ਮੋਹਨ ਕੀ ਉਸਤਤ ਛੰਤ ਇਕੁ ਕੀਨਾ।

ਸਤਾ ਰਬਾਬੀ ਲੀਨਾ ਸਾਥ।

ਅਉਰ ਗੁਰਮੁਖ ਸਿਖ ਸੰਗ ਜੋੜੇ ਹਾਥ। ੯ । (ਸਫ਼ਾ 359)

ਸਾਰੀ ਸੰਗਤ "ਮੋਹਨ ਤੇਰੇ ਉਚੇ ਮੰਦਰ ਮਹਲ ਅਪਾਰਾ" ਵਾਲੇ 'ਛੰਤ' ਦਾ ਕੀਰਤਨ ਕਰਦੀ ਹੈ। ਮੋਹਨ ਜੀ ਆਉਣ ਦਾ ਪ੍ਰਯੋਜਨ ਪੁੱਛਦੇ ਹਨ। ਗੁਰੂ ਸਾਹਿਬ ਦਾ ਉੱਤਰ ਹੈ,

ਤਬ ਕਹਿਓ ਪ੍ਰਗਟਿ ਪ੍ਰਭ ਧਰਮ ਅਰਚਨਾ।

ਕਾਰਨ ਪੰਥ ਗ੍ਰਿੰਥ ਜਗ ਕਰਨਾ। ੧੧ ।

ਸੰਸਰਾਮ ਸੋ ਪੋਥੀ ਲੀਜੇ।

ਭੁਜਾ ਪਕੜ ਪੁਨ ਛੋਡ ਨ ਦੀਜੇ। (ਸਫ਼ਾ 361)

ਜਦੋਂ ਪ੍ਰਯੋਜਨ ਦਾ ਪਤਾ ਲੱਗਾ ਤਾਂ,

ਹਸ ਮੋਹਨ ਸੰਸਰਾਮ ਬੁਲਾਏ।

ਪੋਥੀ ਗੁਰ ਅਰਜਨ ਦੇਵ ਦਿਵਾਏ।

ਅਵਰੁ ਬਾਨੀ ਜਹਾ ਕਹਾ ਜੁ ਆਹੀ।

ਠੌਰ ਠੌਰ ਸੋ ਸਗਲ ਮੰਗਾਈ। ੧੩ ।(ਸਫ਼ਾ 361)

"ਸਭ" ਪੋਥੀਆਂ ਪ੍ਰਾਪਤ ਹੋ ਗਈਆਂ। ਇਹ ਪੋਥੀਆਂ ਕਿੰਨੀਆ ਸਨ, ਨਹੀਂ ਦੱਸਿਆ ਗਿਆ। 'ਆਦਿ ਬੀੜ' ਤਿਆਰ ਕਰਨ ਦੀ ਸੇਵਾ ਭਾਈ ਗੁਰਦਾਸ ਨੂੰ ਬਖ਼ਸ਼ੀ ਗਈ।

ਗੁਰਬਾਨੀ ਪੜਿ ਪੜਿ ਗੁਰਮੁਖਿ ਲਿਖੇ।

ਕੇਤਕ ਨਿਕਾਲ ਬਾਹਰ ਧਰ ਰਖੇ। ੧੫ । (ਸਫ਼ਾ 362)

ਬਾਣੀ ਵਿਚੋਂ 'ਸੱਚੀ' ਨੂੰ ਰੱਖਣ ਤੇ 'ਕੱਚੀ' ਨੂੰ ਕੱਢਣ ਦਾ ਕੰਮ ਭਾਈ ਗੁਰਦਾਸ ਜੀ ਨੇ ਕੀਤਾ ਤੇ ਇਸ ਕੰਮ ਵਿਚ ਭਾਈ ਜੀ ਦੀ ਪ੍ਰਬੀਨਤਾ ਉੱਤੇ ਜਦੋਂ ਗੁਰੂ ਸਾਹਿਬ ਨੇ ਹੈਰਾਨੀ ਪ੍ਰਗਟ ਕੀਤੀ ਤਾਂ ਭਾਈ ਜੀ ਨੇ ਅਰਜ਼ ਕੀਤੀ ਕਿ ਜਿਵੇਂ ਕਈ ਬੰਦੇ ਇੱਕੋ ਵੇਲੇ ਗੱਲਾਂ ਕਰਦੇ ਹੋਣ ਤਾਂ ਵੀ ਤੀਵੀਂ ਆਪਣੇ ਮਰਦ ਦੀ ਆਵਾਜ਼ ਝੱਟ ਪਛਾਣ ਲੈਂਦੀ ਹੈ, ਤਿਵੇਂ ਹੀ ਮੈਨੂੰ ਵੀ ਸੱਚੀ ਬਾਣੀ ਦੀ ਟੁਣਕਾਰ ਦਾ ਸੁਤੇ-ਸਿੱਧ ਪਤਾ ਲਗ ਜਾਂਦਾ ਹੈ। ਅਖ਼ੀਰ,

ਲਿਖਾ ਗ੍ਰਿੰਥ ਸਭ ਭਇਆ ਤਿਆਰ।

ਭਗਤਿ ਖਜ਼ਾਨਾ ਗਿਆਨ ਭੰਡਾਰ। ੨੦ । (ਸਫ਼ਾ 362)

ਉੱਪਰ ਆ ਚੁੱਕੀ ਸੂਚਨਾ ਤੋਂ ਇਲਾਵਾ, 'ਮਹਿਮਾ ਪ੍ਰਕਾਸ਼' ਵਿਚ ਸਾਡੇ ਪ੍ਰਸੰਗ ਨਾਲ ਜੁੜਦੀ ਕੁੱਝ ਸੂਚਨਾ 13ਵੀਂ ਸਾਖੀ ਵਿਚ ਵੀ ਮਿਲਦੀ ਹੈ (ਸਫ਼ੇ 369–371)। ਇਸ ਸਾਖੀ ਵਿਚ ਭਾਈ ਗੁਰਦਾਸ ਨੂੰ ਭਗਤ ਬਾਣੀ ਦੇ ਸਰੋਤ ਬਾਰੇ ਕੁੱਝ ਜੱਕੋ-ਤੱਕੋ ਵਿਚ ਪਿਆ ਵਿਖਾਇਆ ਗਿਆ ਹੈ — ਸ਼ਾਇਦ ਗੁਰੂ ਸਾਹਿਬ ਆਪ ਬਾਣੀ ਰਚ ਕੇ ਭਗਤਾਂ ਦਾ ਭੋਗ ਪਾ ਦੇਂਦੇ ਹੋਣ ਤੇ ਪੜਦੇ ਪਿੱਛੋਂ ਮੈਨੂੰ ਲਿਖਵਾਈ ਜਾਂਦੇ ਹੋਣ। ਉਸ ਦਾ ਸ਼ੱਕ ਦੂਰ ਕਰਨ ਲਈ ਗੁਰੂ ਸਾਹਿਬ ਪੜਦੇ ਦੇ ਪਿੱਛੇ ਬੈਠੇ ਸੰਤਾਂ ਨੂੰ ਛੁੱਟੀ ਦੇ ਕੇ ਉਨ੍ਹਾਂ ਨੂੰ ਦੂਰ ਤਕ ਵਿਦਾ ਕਰਨ ਲਈ ਭਾਈ ਜੀ ਦੀ ਡਿਊਟੀ ਲਾ ਦੇਂਦੇ ਹਨ। ਇਸ ਭਗਤ-ਸਮੂਹ ਦਾਸ ਹੁਰਾਂ ਮੀਰਾ ਬਾਈ ਦਾ ਨਾਂ ਵੀ ਗਿਣਿਆ ਹੋਇਆ ਹੈ।

ਸਰੂਪ ਦਾਸ ਦੀ ਪਰੋਸੀ ਹੋਈ ਉਪਰੋਕਤ ਵਾਕਫ਼ੀ ਵਿੱਚੋਂ ਅੱਗੇ-ਦਿੱਤੇ ਤੱਥ ਉਜਾਗਰ ਹੁੰਦੇ ਹਨ :

(ੳ) ਗੁਰੂ ਅਰਜਨ ਦੇਵ ਨੂੰ ਭਾਈ ਗੁਰਦਾਸ ਰਾਹੀਂ ਪਤਾ ਲਗਦਾ ਹੈ ਕਿ ਬਾਣੀ ਦੀਆਂ ਸਭ ਪੋਥੀਆਂ ਗੁਰੂ ਅਮਰ ਦਾਸ ਜੀ ਦੇ ਛੋਟੇ ਸੁਪੁੱਤਰ ਬਾਬਾ ਮੋਹਨ ਜੀ ਦੇ ਸੁਪੁੱਤਰ 'ਸੰਸਰਾਮ' ਪਾਸ ਮੌਜੂਦ ਹਨ।

(ਅ) ਪੋਥੀਆਂ ਦੀ ਗਿਣਤੀ ਦਾ ਕੋਈ ਪਤਾ ਨਹੀਂ।

(ੲ) ਸੰਸਰਾਮ ਆਪਣੇ ਦਾਦਾ ਸ੍ਰੀ ਗੁਰੂ ਅਮਰਦਾਸ ਦੀ ਬਾਣੀ ਲਿਖਿਆ ਕਰਦਾ ਸੀ। ਇਸ਼ਾਰਤਨ, ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਇਸ ਬਾਣੀ-ਸੰਗ੍ਰਹਿ ਦੀ ਭਾਲ ਵਿਚ ਸ੍ਰੀ ਗੁਰੂ ਅਰਜਨ ਦੇਵ ਬਾਬਾ ਮੋਹਨ ਜੀ ਪਾਸ ਪਹੁੰਚੇ ਸਨ, ਉਹ ਬਾਬਾ ਮੋਹਨ ਜੀ ਜਾਂ ਬਾਬਾ ਸੰਸਰਾਮ ਜੀ ਨੂੰ ਵਿਰਸੇ ਵਿਚ ਨਹੀ ਸੀ ਮਿਲਿਆ।

(ਸ) ਵਿਰਸੇ ਵਿਚ ਗੁਰੂ ਅਰਜਨ ਦੇਵ ਨੂੰ ਵੀ ਕੋਈ ਪੋਥੀ ਨਹੀਂ ਸੀ ਮਿਲੀ, ਇਸੇ ਲਈ ਉਹ ਸੰਸਰਾਮ ਵਾਲੇ ਸੰਕਲਨ ਤੇ ਏਧਰੋਂ-ਓਧਰੋਂ ਇਕੱਠੀ ਕੀਤੀ ਬਾਣੀ ਨੂੰ ਗੁਰਬਾਣੀ ਦੇ ਨਵੇਂ ਸੰਕਲਨ ਦਾ ਆਧਾਰ ਬਣਾਉਂਦੇ ਹਨ।

(ਹ) ਇਕੱਤਰ ਹੋਈ ਰਚਨਾ ਵਿਚ ਕੁੱਝ ਕੱਚੀ ਬਾਣੀ ਸੀ। ਇਸ ਦਾ ਮਤਲਬ ਇਹ ਹੋਇਆ ਕਿ 'ਨਾਨਕ' ਛਾਪ ਹੇਠ ਕੁੱਝ ਅਣਅਧਿਕਾਰੀ ਲੋਕਾਂ ਨੇ ਰਚਨਾ ਕਰਨੀ ਸ਼ੁਰੂ ਕੀਤੀ ਹੋਈ ਸੀ। ਬਾਣੀ ਦੇ ਇਸ ਬੁਹਲ ਵਿਚੋਂ 'ਕੱਚੀ ਬਾਣੀ' ਰੱਦ ਕਰ ਕੇ ਕੇਵਲ 'ਸੱਚੀ ਬਾਣੀ' ਹੀ ਨਵੇਂ ਸੰਕਲਨ ਵਿਚ ਸ਼ਾਮਿਲ ਕੀਤੀ ਗਈ ਤੇ ਪੁਣਛਾਣ ਦੀ ਸੇਵਾ ਭਾਈ ਗੁਰਦਾਸ ਨੇ ਨਿਭਾਈ।

(ਕ) ਭਗਤ ਬਾਣੀ ਲਈ ਗੁਰੂ ਸਾਹਿਬ ਨੇ ਪੋਥੀ ਤੋਂ ਕੋਈ ਲਾਭ ਨਹੀਂ ਉਠਾਇਆ ਕਿਉਂਕਿ ਭਗਤ ਆਪ ਆ ਕੇ ਰਚਨਾਵਾਂ ਲਿਖਵਾ ਗਏ ਸਨ।

ਸੰਸਰਾਮ ਦੇ ਸੰਚੇ ਵਿਚ ਕਿਸ ਕਿਸ ਦੀ ਬਾਣੀ ਸੀ ਤੇ ਕਿੰਨੀ ਕਿੰਨੀ ਸੀ, ਇਸ ਬਾਰੇ ਕਵੀ ਨੇ ਕੁੱਝ ਨਹੀਂ ਦੱਸਿਆ। ਸਰੂਪ ਦਾਸ ਨੇ ਆਪਣੇ ਗ੍ਰੰਥ ਵਿਚ ਜਿੰਨੀ ਕੁ ਸੂਚਨਾ ਗੋਇੰਦਵਾਲ ਵਾਲੇ ਬਾਣੀ-ਸੰਗ੍ਰਹਿ ਬਾਰੇ ਦਿਤੀ ਹੈ, ਉਸ ਤੋਂ ਇਹ ਅਨੁਮਾਨ ਕਿਸੇ ਹਾਲਤ ਵਿਚ ਨਹੀਂ ਲਗ ਸਕਦਾ ਕਿ ਕਵੀ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਅੰਦਰਲੇ ਦਰਸ਼ਨ ਕੀਤੇ ਹੋਏ ਸਨ।

### 3. 'ਸਿੱਖਾਂ ਦੀ ਭਗਤ ਮਾਲ'

'ਸਿੱਖਾਂ ਦੀ ਭਗਤ ਮਾਲ ਜਾਂ ਭਗਤ ਰਤਨਾਵਲੀ' ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਵਿਚ ਗਿਣਾਏ ਸਿੱਖਾਂ ਦਾ ਬਿਉਰਾ-ਮਾਤਰ ਹੈ, ਜਿਸ ਨੂੰ ਕਈ ਖਰੜਿਆਂ ਵਿਚ ਭਾਈ ਮਨੀ ਸਿੰਘ ਦੀ ਰਚਨਾ ਕਰ ਕੇ ਹੁਲਾਇਆ ਗਿਆ ਹੈ।

ਇਸ ਪੁਸਤਕ ਨੂੰ ਸੰਪਾਦਿਤ ਕਰ ਕੇ 1912 ਈ. ਵਿਚ ਪ੍ਰਕਾਸ਼ਿਤ ਕਰਨ ਦਾ ਸਿਹਰਾ ਭਾਈ ਵੀਰ ਸਿੰਘ ਜੀ ਦੇ ਸਿਰ ਬੱਝਦਾ ਹੈ। ਖ਼ਾਲਸਾ ਸਮਾਚਾਰ, ਅੰਮ੍ਰਿਤਸਰ ਇਸ ਦਾ ਪ੍ਰਕਾਸ਼ਕ ਸੀ। ਹਥਲੇ ਕੰਮ ਲਈ ਇਸ ਪੁਸਤਕ ਦੀ 1966 ਵਿਚ ਛਪੀ ਚੌਥੀ ਛਾਪ ਵਰਤੀ ਗਈ ਹੈ।

ਇਸ 'ਭਗਤ ਮਾਲ' ਵਿਚ ਲਿਖਣ ਦਾ ਸੰਮਤ ਕੋਈ ਨਹੀਂ ਦਿਤਾ ਹੋਇਆ, ਪਰ ਨਵੀਂ ਖੋਜ ਅਨੁਸਾਰ ਇਹ ਰਚਨਾ ਸੰਨ 1780-90 ਦੇ ਵਿਚਕਾਰ ਲਿਖੀ ਗਈ ਪ੍ਰਤੀਤ ਹੁੰਦੀ ਹੈ।[4]

ਇਸ ਕਿਤਾਬ ਦੀ ਇਕ ਸੌ ਚੌਥੀ (104ਵੀਂ) ਸਾਖੀ ਵਿਚ ਸਾਡੇ ਪ੍ਰਸੰਗ ਦੀ ਸੂਚਨਾ ਮੌਜੂਦ ਹੈ। ਇਸ ਸਾਖੀ ਅਨੁਸਾਰ ਚੋਣਵੇਂ ਸਿੱਖਾਂ ਦਾ ਇਕ ਜੱਥਾ ਗੁਰੂ ਅਰਜਨ ਦੇਵ ਪਾਸ ਸ਼ਿਕਾਇਤ ਲੈ ਕੇ ਜਾਂਦਾ ਹੈ ਕਿ

> ਪ੍ਰਿਥੀ ਮਲੁ ਤੇ ਮਹਾਂਦੇਉ ਤੇ ਹੋਰ ਸੋਢੀਆਂ ਬਾਨੀ ਕਰ ਕੈ ਵਿਚ ਗੁਰੂ ਨਾਨਕ ਜੀ ਦਾ ਭੋਗੁ ਪਾਇਆ ਹੈ। ਓਨ੍ਹਾਂ ਦੀਆਂ ਬਾਣੀਆਂ ਨੂੰ ਸੁਣ ਕੈ ਮਨ ਵਿਚ ਅਭਿਮਾਨ ਤੇ ਚਤੁਰਾਈ ਵਧਦੀ ਹੈ। ਤਾਂ ਬਚਨੁ ਹੋਇਆ : ਭਾਈ ਗੁਰਦਾਸੁ! ਹੁਣ ਤਾਂ ਬਾਣੀਆਂ ਨੂੰ ਸਿੱਖ ਜਾਣਦੇ ਹੈਨਿ ਤੇ ਅਗੇ ਜੋ ਹੋਵਨਗੇ ਸੋ ਪਛਾਣਗੇ ਨਹੀ? ਜੋ ਗੁਰੂ ਕੀ ਬਾਣੀ ਕੌਨ ਹੈ ਤੇ ਬਾਹਰਿ ਦੀ ਬਾਣੀ ਕੌਨ ਹੈ, ਤਾਂ ਤੇ ਸਭ ਬਾਣੀਆਂ ਇਕੱਠੀਆਂ ਕਰ ਕੇ ਗ੍ਰੰਥ ਜੀ ਦੀ ਬੀੜ ਕੀਚੈ ਤੇ ਅਖ਼ਰ ਭੀ ਗੁਰਮੁਖੀ ਸੁਗਮ ਕੀਚਨ। ਸਭ ਕਿਸੇ ਦੇ ਵਾਚਣ ਵਿਚ ਸੁਗਮ ਆਵਨਿ। ਤਾਂ ਕੋਠੇ ਵਿਚ ਸਭੇ ਬਾਣੀਆਂ ਇਕੱਠੀਆਂ ਕੀਤੀਆਂ। ਤੇ ਪਾਈ ਗੁਰਦਾਸ ਜੀ ਨੂੰ ਬਚਨੁ ਹੋਇਆ : ਤੂੰ ਮੋਹਣ ਪਾਸੋਂ ਪੋਥੀਆਂ ਲੈ ਆਉ। ਤਾਂ ਭਾਈ ਗੁਰਦਾਸ ਜੀ ਕਹਿਆ : ਮਹਾਰਾਜ ਜੀ! ਓਹ ਮੈਨੂੰ ਨਹੀਂ ਦੇਵੰਦੇ। ਤੁਸੀਂ ਆਪ ਜਾਹੋਗੇ ਤਾ ਦੇਵਨਿਗੇ। ਤਾਂ ਸਾਹਿਬ ਆਪ ਗਏ। ਜਾਂ ਮੋਹਣ ਸੁਣਿਆ ਤਾਂ ਚੌਬਾਰਾ ਬੰਦ ਕਰ ਕੈ ਅੰਦਰਿ ਬੈਠ ਰਹਿਆ। ਤਾਂ ਸਾਹਿਬ ਚੌਬਾਰੇ ਦੇ ਹੇਠ ਬੈਠ ਕਰਿ ਰਾਗੁ ਪਾਇ ਕਰਿ ਸਬਦੁ ਅਲਾਪਿਆ :
>
> ਗਉੜੀ ਮਹਲਾ ੫॥

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥

..... ..... .....

---

4. ਵੇਖੋ ਡਾ ਪਿਆਰ ਸਿੰਘ, 'ਗਾਥਾ ਸ੍ਰੀ ਆਦਿ ਗ੍ਰੰਥ', 1992, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸਫੇ 13-14, ਸਮੇਤ ਫੁਟ-ਨੋਟ ਨੰਬਰ 17

ਮਿਲਿ ਦਰਸਨ ਸੁਖੁ ਸਾਰਾ ॥ ੧ ॥

> ਜਾਂ ਪਹਿਲੀ ਪਉੜੀ ਗਾਵੀਂ ਤਾਂ ਮੋਹਨਿ ਚੌਬਾਰਾ ਖੋਲਿਆ ਜਾਂ ਦੂਜੀ ਪੌੜੀ ਗਾਵੀਂ ਤਾਂ ਤਲੇ ਦਾ ਦਰਵਾਜਾ ਪਉੜੀਆਂ ਦਾ ਖੋਲਿਆ। ਜਾਂ ਤੀਜੀ ਪਉੜੀ ਗਾਵੀਂ ਤਾਂ ਉੱਠ ਕੇ ਨਮਸਕਾਰ ਕੀਤਾ, ਜਾਂ ਚੌਥੀ ਪਉੜੀ ਗਾਵੀਂ ਤਾਂ ਪੋਥੀਆਂ ਲੈ ਕੇ ਸਭੇ ਆਇ ਚਰਨੀ ਲਗਾ। ਤਾਂ ਸਾਹਿਬ ਪੋਥੀਆਂ ਸਭ ਇਕੱਠੀਆਂ ਕਰ ਕੈ ਭਾਈ ਗੁਰਦਾਸ ਦੇ ਹਵਾਲੇ ਕੀਤੀਆਂ। ਗੁਰਮੁਖੀ ਅਖਰਾਂ ਵਿਚ ਗ੍ਰੰਥ ਜੀ ਲਿਖਿਆ। ਤਾਂ ਕਬੀਰ ਆਦਿਕ ਸਭੇ ਭਗਤਿ ਭਾਈ ਗੁਰਦਾਸ ਨੂੰ ਆਨਿ ਦਰਸਨੁ ਦਿਤਾਂ : ਅਸਾਡੀਆਂ ਭੀ ਬਾਣੀਆਂ ਸਾਖ ਵਾਸਤੇ ਚੜ੍ਹਾਓ। ਤਾਂ ਭਾਈ ਗੁਰਦਾਸ ਗੁਰੂ ਕੇ ਹਜ਼ੂਰ ਅਰਦਾਸ ਕੀਤੀ। ਤਾਂ ਬਚਨੁ ਹੋਇਆ: ਓਨਾ ਦੀਆਂ ਰਸਨਾਂ ਥੀਂ ਨਉਤਨ ਬਾਣੀਆਂ ਉਚਾਰ ਕੈ ਚੜਾਵਨੀਆਂ ਤੇ ਗ੍ਰੰਥ ਜੀ ਦਾ ਭੋਗੁ ਪਾਵਣਾ... (ਸਫ਼ਾ 149-151)

ਇਸ ਲੰਮੇ ਬਿਆਨ ਤੋਂ ਸਪਸ਼ਟ ਹੈ ਕਿ ਲੇਖਕ ਬਾਬਾ ਮੋਹਨ ਪਾਸ ਬਾਣੀ ਦੀਆਂ ਕੁੱਝ ਪੋਥੀਆਂ ਦੇ ਹੋਣ ਨੂੰ ਸਵੀਕਾਰ ਕਰਦਾ ਹੈ, ਪਰ ਇਹ ਪੋਥੀਆਂ ਕਿੰਨੀਆਂ ਸਨ, ਇਨ੍ਹਾਂ ਵਿਚ ਕੀ ਕੁੱਝ ਸੀ ਤੇ ਇਨ੍ਹਾਂ ਵਿਚੋਂ ਪੰਜਵੇਂ ਗੁਰੂ ਸਾਹਿਬ ਨੇ ਕੀ ਕੁੱਝ ਲਿਆ ਤੇ ਕੀ ਕੁੱਝ ਛੱਡਿਆ — ਇਹੋ ਜਿਹੀ ਜਿਰਹ ਦਾ ਉਸ ਪਾਸ ਇੱਕੋ ਜਵਾਬ ਹੈ : "ਮੈਂ ਇਸ ਤੋਂ ਵਧ ਹੋਰ ਕੁੱਝ ਨਹੀਂ ਜਾਣਦਾ"!

'ਸਿੱਖਾਂ ਦੀ ਭਗਤ ਮਾਲ' ਦਾ ਸਾਰ ਇਹ ਬਣਦਾ ਹੈ :

(ੳ) ਪੋਥੀਆਂ ਦੇ ਮਾਮਲੇ ਵਿਚ ਸਹੰਸਰ ਰਾਮ ਦੀ ਦੇਣ ਸਿਫ਼ਰ ਸੀ।

(ਅ) ਬਾਬਾ ਮੋਹਨ ਪਾਸੋਂ ਪੋਥੀਆਂ ਲੈਣ ਲਈ ਗੁਰੂ ਅਰਜਨ ਦੇਵ ਤੋਂ ਪਹਿਲਾਂ, ਉਨ੍ਹਾਂ ਦਾ ਭੇਜਿਆ ਹੋਰ ਕੋਈ ਬੰਦਾ ਨਹੀਂ ਸੀ ਗਿਆ।

(ੲ) 'ਮੋਹਨ ਤੇਰੇ ਊਚੇ ਮੰਦਰ...' ਵਾਲਾ ਸ਼ਬਦ ਬਾਬਾ ਮੋਹਨ ਦੀ ਉਸਤਤ ਵਿਚ ਨਹੀਂ ਸੀ ਉਚਾਰਿਆ ਗਿਆ; ਪਹਿਲਾ ਉਚਾਰੇ ਸ਼ਬਦ ਦਾ ਕੀਰਤਨ ਕੀਤਾ ਗਿਆ ਸੀ।

(ਸ) ਬਾਬਾ ਮੋਹਨ ਦੀ ਪੋਥੀਆਂ ਦੇਣ ਦੀ ਰਜ਼ਾਮੰਦੀ ਨੂੰ, ਕ੍ਰਮ ਅਨੁਸਾਰ, ਸ਼ਬਦ ਦੇ ਹਰ ਬੰਦ ਦੇ ਕੀਰਤਨ ਨਾਲ ਵਧਦਿਆਂ ਵਿਖਾਇਆ ਗਿਆ ਹੈ।

(ਹ) ਭਗਤਾਂ ਦੀ ਬਾਣੀ, ਸਿੱਧੀ ਭਗਤਾਂ ਤੋਂ ਪ੍ਰਾਪਤ ਕੀਤੀ ਗਈ ਸੀ, ਪੋਥੀਆਂ ਤੋਂ ਨਹੀਂ।

**4. ਗੁਰਬਿਲਾਸ ਛੇਵੀਂ ਪਾਤਸ਼ਾਹੀ**

ਅਗਲੀ ਜ਼ਿਕਰਯੋਗ ਰਚਨਾ ਹੈ 'ਗੁਰਬਿਲਾਸ ਛੇਵੀਂ ਪਾਤਸ਼ਾਹੀ' (1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ)। ਇਸ ਪੁਸਤਕ ਵਿਚ ਗੁਰੂ ਹਰਗੋਬਿੰਦ ਸਾਹਿਬ ਦਾ ਜੀਵਨ-ਚਰਿੱਤਰ ਦਿਤਾ ਹੋਇਆ ਹੈ। ਸਾਰੇ ਗ੍ਰੰਥ ਵਿਚ ਕਵੀ ਅਪਣਾ ਨਾਂ ਕਿਤੇ ਨਹੀਂ ਦੇਂਦਾ ਪਰ ਇਹ ਦੱਸਦਾ ਹੈ ਕਿ ਭਾਈ ਮਨੀ ਸਿੰਘ ਤੋਂ ਇਹ ਕਥਾ 'ਨਾਨਕਸਰ' ਵਿਚ ਭਾਈ ਭਗਤ ਸਿੰਘ ਨੇ ਸੁਣੀ। ਉਨ੍ਹਾਂ ਤੋਂ ਕਵੀ ਦੇ ਗੁਰੂ ਧਰਮ ਸਿੰਘ ਕੋਲ ਪਹੁੰਚੀ ਤੇ ਅਪਣੇ ਗੁਰੂ ਤੋਂ ਸੁਣ ਕੇ ਉਸ ਨੇ ਕਵਿਤਾਈ।

ਕੁੱਝ ਖੋਜੀਆਂ ਨੇ ਲੇਖਕ ਦਾ ਨਾਂ ਕਵੀਂ 'ਸੋਹਨ' ਦੱਸਿਆ ਹੈ।[5] ਇਸ ਗ੍ਰੰਥ ਦੀ ਰਚਣ-ਮਿਤੀ ਬਾਰੇ ਕਾਫੀ ਵਿਵਾਦ ਹੈ। ਕਵੀ ਕਹਿੰਦਾ ਹੈ ਕਿ ਮੈਂ ਅਪਣੀ ਰਚਨਾ 1775 ਬਿ. (1718 ਈ.) ਵਿਚ ਤਿਆਰ ਕੀਤੀ :

ਸਤ੍ਰਾਂ ਸੈ ਬੀਤੇ ਤਬੈ ਬਰਖ ਪਝੱਤਰ ਜਾਨ।

ਸਾਵਨ ਮਾਸ ਇਕੀਸ ਦਿਨ ਗਯੋ ਸੁਖਦ ਪਹਿਚਾਨ॥ ੪ ॥ (ਸਫ਼ਾ ੫੩੫)

ਪਰ ਇਸ ਗ੍ਰੰਥ ਦੀ ਸੰਮਤ 1994 ਬਿਕਰਮੀ/ਸੰਨ 1887 ਈ. ਦੀ ਪੱਥਰ-ਛਾਪ ਦੇ ਅੰਤਲੇ ਪੱਤਰੇ ਦੇ ਬਾਹਰਲੇ ਪਾਸੇ ਪ੍ਰਕਾਸ਼ਕ (ਗੁਰਦਿਤ ਸਿੰਘ ਚਾਨਣਾ, ਹਾਲ ਬਜ਼ਾਰ, ਅੰਮ੍ਰਿਤਸਰ) ਵੱਲੋਂ ਛਾਪੇ ਗਏ ਇਸ਼ਤਿਹਾਰ ਵਿਚ ਇਸ ਦਾ ਰਚਣ-ਸੰਮਤ 1800 ਬਿਕਰਮੀ (1743 ਈ.) ਦੱਸਿਆ ਹੋਇਆ ਹੈ ਤੇ ਭਾਈ ਕਾਨ੍ਹ ਸਿੰਘ ਨੇ ਅਪਣੇ ਗ੍ਰੰਥ 'ਗੁਰੂ ਮਹਿਮਾ ਰਤਨਾਵਲੀ' ਵਿਚ ਦਾਅਵਾ ਕੀਤਾ ਹੈ ਕਿ 'ਗੁਰੂ ਵਿਲਾਸ' ਗ੍ਰੰਥ "ਸੰਮਤ 1890 ਤੋਂ ਆਰੰਭ ਹੋ ਕੇ ਸੰਮਤ 1900 ਵਿਚ ਸਮਾਪਤ ਹੋਇਆ ਹੈ, ਪਰ ਗ੍ਰੰਥ ਵਿਚ ਇਸ ਦੇ ਬਣਨ ਦਾ ਸੰਮਤ 1775 ਲਿਖਿਆ ਹੈ।"[6] ਭਾਈ ਸਾਹਿਬ ਨੇ ਇਹ ਵੀ ਲਿਖਿਆ ਹੈ ਕਿ 'ਗੁਰ ਵਿਲਾਸ' ਭਾਈ ਗੁਰਮੁਖ ਸਿੰਘ ਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲੇ ਦੀ ਸਾਂਝੀ ਰਚਨਾ ਹੈ। ਭਾਈ ਸਾਹਿਬ ਨੇ ਇਨ੍ਹਾਂ ਸੂਚਨਾਵਾਂ ਲਈ ਅਪਣਾ ਸਰੋਤ ਨਹੀਂ ਦੱਸਿਆ। ਡਾ. ਪਿਆਰ ਸਿੰਘ ਹੁਰਾਂ ਅੰਦਰਲੀਆਂ ਗਵਾਹੀਆਂ ਦੇ ਆਧਾਰ ਉੱਤੇ ਇਸ ਨੂੰ 1834 ਤੇ 1844 ਦੇ ਵਿਚਕਾਰ ਕਿਸੇ ਸਮੇਂ ਤਿਆਰ ਹੋਇਆ ਦੱਸਿਆ ਹੈ।[7]

ਜਿਸ ਪ੍ਰਸੰਗ ਵਿਚ ਅਸੀਂ ਇਸ ਪੁਸਤਕ ਦਾ ਹਵਾਲਾ ਦੇ ਰਹੇ ਹਾਂ, ਉਸ ਲਈ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਇਸ ਦੀ ਰਚਣ-ਮਿਤੀ ਬਾਰੇ ਸੁਤੰਤਰ ਖੋਜ ਕਰਨ ਦੀ ਲੋੜ ਮਹਿਸੂਸ ਨਹੀਂ ਹੋਈ, ਇਸ ਗੱਲ ਦੀ ਪਿਛਲੀ ਲੜੀ ਅੱਗੇ ਤੋਰੀ ਜਾ ਰਹੀ ਹੈ।

ਇਸ 'ਬਿਲਾਸ' ਦਾ ਪੂਰਾ ਚੌਥਾ ਅਧਿਆਇ ਗੁਰੂ ਅਰਜਨ ਦੇਵ ਵੱਲੋਂ 'ਆਦਿ ਬੀੜ' ਦੀ ਤਿਆਰੀ ਦੇ ਪ੍ਰਸੰਗ ਨੂੰ ਸਮਰਪਿਤ ਹੈ।

ਸਾਡੇ ਸਾਹਮੇ ਇਸ ਵੇਲੇ ਭਾਸ਼ਾ ਵਿਭਾਗ, ਪੰਜਾਬ ਵੱਲੋਂ ਛਾਪੀ ਹੋਈ ਪ੍ਰਤਿ ਪਈ ਹੈ। ਅੱਗੇ ਬ੍ਰੈਕਟਾਂ ਵਿਚ ਦਿੱਤੇ ਹੋਏ ਅੰਕ ਇਸੇ ਛਾਪ ਕੇ ਸਫ਼ਿਆਂ ਦੇ ਸੂਚਨ ਹਨ। ਚੌਥੇ ਅਧਿਆਇ ਵਿਚ ਦਿੱਤੀ ਸਾਮੱਗਰੀ ਦਾ ਸਾਰ ਇਹ ਹੈ :

ਇਕ ਸਿੱਖ ਗੁਰੂ ਅਰਜਨ ਦੇਵ ਪਾਸ ਸ਼ਿਕਾਇਤ ਲੈ ਕੇ ਆਉਂਦਾ ਹੈ ਕਿ ਗੁਰਬਾਣੀ ਨੂੰ ਕੱਚੀ ਬਾਣੀ ਤੋਂ ਨਿਖੇੜਨਾ ਔਖਾ ਹੋਇਆ ਪਿਆ ਹੈ; ਤੁਸੀਂ ਕੁੱਝ ਕਰੋ। ਗੁਰੂ ਸਾਹਿਬ ਭਾਈ ਗੁਰਦਾਸ ਨੂੰ ਬੁਲਾ ਕੇ ਫ਼ਰਮਾਉਂਦੇ ਹਨ :

---

5. ਵੇਖੋ, ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਹੱਥ-ਲਿਖਤਾਂ ਦੀ ਸੂਚੀ, ਭਾਗ ਦੂਜਾ, 1963, ਪਟਿਆਲਾ, ਭਾਸ਼ਾ ਵਿਭਾਗ, ਸਫਾ 256
6. ਪ੍ਰੀਤਮ ਸਿੰਘ ਦੇ ਕ੍ਰਿਸ਼ਣ ਲਾਲ (ਸੰਪਾ) ਭਾਈ ਕਾਨ੍ਹ ਸਿੰਘ ਨਾਭਾ ਸੰਕਲਿਤ 'ਗੁਰੂ ਮਹਿਮਾ ਰਤਨਾਵਲੀ', 1984, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ
7. ਗਾਥਾ ਸ੍ਰੀ ਆਦਿ ਗ੍ਰੰਥ, ਸਫਾ 18

ਤਾਂਤੇ ਗੁਰੂ ਬਾਣੀ ਸਭ ਕੀਜੀਯੈ ਇਕੱਤ੍ਰ ਅਬ ਸੋਧ ਗੁਰੂ ਬਾਣੀ ਤਾ ਕੋ ਗ੍ਰੰਥ ਏਕ ਦਾਨ ਹੈ। (ਸਫ਼ਾ ੩੫)

ਫੇਰ ਆਪ ਹੀ ਦੱਸਦੇ ਹਨ ਕਿ ਗੋਇੰਦਵਾਲ ਵਿਚ,

ਗੁਰੂ ਅਮਰ ਦਾਸ ਕਿ ਪੁਤ੍ਰ ਤਹਿੰ ਮੋਹਨ ਮੋਹਰੀ ਨਾਮ॥
ਮੋਹਨਿ ਮੋਹਰੀ ਨਾਮ ਸੁ ਮੋਹਨਿ ਬਸੈ ਚੁਬਾਰੇ॥
ਚਾਰ ਗੁਰੂ ਜੋ ਆਦਿ ਪੋਥੀਆਂ ਤਿੰਹ ਨਿਕਟਾਰੇ।
ਕੋਊ ਜਤਨ ਕਰ ਸੋਇ ਪੋਥੀਆਂ ਲਿਆਇ ਹੈ।
ਕਹਿਓ ਭਾਈ ਗੁਰਦਾਸ ਹਮੈਂ ਪ੍ਰਭ ਜਾਇ ਹੈਂ॥ ੭ ॥ (੩੫)

ਭਾਈ ਜੀ ਨੂੰ ਗੋਇੰਦਵਾਲ ਜਾਣ ਦੀ ਆਗਿਆ ਮਿਲ ਜਾਂਦੀ ਹੈ ਪਰ ਓਥੇ ਜਾ ਕੇ ਕਾਮਯਾਬੀ ਨਹੀਂ ਹੁੰਦੀ। ਫੇਰ ਭਾਈ ਬੁੱਢਾ ਜੀ ਜਾਂਦੇ ਹਨ। ਜਦੋਂ ਬਾਬਾ ਮੋਹਨ ਜੀ ਬਾਬਾ ਬੁੱਢਾ ਜੀ ਦੀ ਬੇਨਤੀ ਵੀ ਅਣਸੁਣੀ ਕਰ ਦੇਂਦੇ ਹਨ ਤਾਂ ਬੁੱਢਾ ਜੀ ਚੁਬਾਰੇ ਦੀ ਚੂਥੀ ਪੁੱਟ ਕੇ ਅੰਦਰ ਜਾ ਵੜਦੇ ਹਨ। ਮੋਹਨ ਜੀ ਦੀ ਸਮਾਧੀ ਫੇਰ ਵੀ ਨਹੀਂ ਖੁੱਲ੍ਹਦੀ। ਮੋਹਨ ਜੀ ਦੇ ਭਰਾ ਬਾਬਾ ਮੋਹਰੀ ਜੀ ਵੀ ਓਥੇ ਪਹੁੰਚ ਜਾਂਦੇ ਹਨ, ਪਰ ਬਾਬਾ ਬੁੱਢਾ ਜੀ ਨੂੰ ਨਿਰਾਸ ਹੀ ਮੁੜਨਾ ਪੈਂਦਾ ਹੈ।

ਅੰਤ ਗੁਰੂ ਅਰਜਨ ਦੇਵ ਖ਼ੁਦ ਤਸ਼ਰੀਫ ਲੈ ਜਾਂਦੇ ਹਨ। ਪਹਿਲਾਂ ਗੁਰੂ ਅਮਰ ਦਾਸ ਜੀ ਦੀ ਬਣਵਾਈ ਬਾਉਲੀ ਵਿਚ ਇਸ਼ਨਾਨ ਕਰਦੇ ਹਨ, ਜਿਥੇ ਗੁਰੂ ਅਮਰਦਾਸ ਜੀ ਉਨ੍ਹਾਂ ਨੂੰ ਸਾਖ਼ਿਆਤ ਦਰਸ਼ਨ ਦੇਂਦੇ ਹਨ:

ਗੁਰੂ ਅਮਰਦਾਸ ਐਸੇ ਕਹਾ ਮੋਹਨ ਉਪਮ ਉਚਾਰ।
ਸੋਊ ਆਇ ਚਰਨੀ ਲਗੈ ਪੂਰੇ ਇੱਛ ਤੁਮਾਰ॥ ੧੭ ॥ (੩੫)

ਬਾਬਾ ਮੋਹਨ ਦੇ ਚੁਬਾਰੇ ਥੱਲੇ ਗਲੀ ਵਿਚ ਬੈਠ ਕੇ ਗੁਰੂ ਸਾਹਿਬ ਆਪ ਮੋਹਨ ਜੀ ਦੀ ਉਸਤਤ ਵਿਚ ਆਪਣੇ ਸ਼ਬਦ ਦਾ ਕੀਰਤਨ ਕਰਦੇ ਹਨ :

ਇਮ ਵਾਕ ਸੁਨੈ ਗੁਰੁ ਅਰਜਨ ਕੇ ਤਬ ਮੋਹਨ ਜੀ ਮਨ ਆਨੰਦ ਪਾਯੋ॥
ਪੋਥੀਆਂ ਹਾਥ ਲੈ ਆਯੋ ਤਬੈ ਜਸ ਬੀਨ ਸੁਨੇ ਚਲ ਬਾਸ਼ਕ ਆਯੋ॥
ਦੀਨੀ ਸੁ ਪੋਥੀਆਂ ਹਾਥ ਗੁਰੂ ਗੁਰੂ ਕੇ ਚਰਨੰਬੁਜ (ਪੁਨ) ਸੀਸ ਨਿਵਾਯੋ।
ਸ੍ਰੀ ਗੁਰੂ ਸੀਸ ਉਠਾਇ ਕਹਯੋ ਅਸ ਮੋਹਨ ਜੀ ਤੁਮ ਨਾਹੀ ਸੁਹਾਯੋ॥ ੩੦ ॥ (੩੫)

ਇਸ ਦੇ ਨਾਲ ਹੀ ਮੋਹਨ ਜੀ ਪਿਛਲੀ ਕਥਾ ਛੇੜ ਬਹਿੰਦੇ ਹਨ : ਕਿਵੇਂ ਗੁਰੂ ਰਾਮ ਦਾਸ ਜੀ ਨੂੰ ਗੁਰਿਆਈ ਮਿਲਣ ਵੇਲੇ ਮੈਂ ਆਕੀ ਰਿਹਾ ਤੇ ਮੋਹਰੀ ਜੀ ਉਨ੍ਹਾਂ ਦੇ ਚਰਨੀਂ ਲੱਗੇ। ਜਦੋਂ ਬਾਅਦ ਵਿਚ ਮੈਂ ਖਿਮਾ ਦਾ ਜਾਚਕ ਹੋਇਆ ਤਾਂ ਪਿਤਾ ਨੇ ਖ਼ੁਸ਼ ਹੋ ਕੇ ਕਿਹਾ :

ਭਯੋ ਹੌਂ ਪ੍ਰਸੰਨੰ ਸੁਨੌਂ ਪੂਤ ਮੇਰੇ।
ਰਖੋ ਪਾਸ ਪੋਥੀ ਕਟੋਂ ਪਾਪ ਤੇਰੇ।

ਜਬੈ ਲੈਨ ਆਵੈਂ ਸਪੋਥਯੰ ਤੁਮਾਰੇ।

ਸੁਤੰ ਰਾਮਦਾਸੰ ਸੁ ਪਾਪੰ ਨਿਵਾਰੇ॥ ੩੭ ॥

ਦੋਹਰਾ ॥ ਪਿਤਾ ਮੋਹਿ ਆਗਿਆ ਕਰੀ ਦੇਇ ਪੋਥੀਆਂ ਤਾਹਿੰ।

ਬਹੁਰ ਚਰਨ ਤਾ ਕੇ ਪਰੋ ਸੋ ਤੁਮ ਰੱਛ ਕਰਾਂਹਿ ॥ ੩੭ ॥

ਪੋਥੀਆਂ ਸਾਂਭਤ ਮੈਂ ਰਹਿਓ ਸਮਾਂ ਪਹੁਚਿਓ ਆਇ।

ਚਰਨ ਪਰਨ ਮਮ ਦੀਜੀਏ ਪਰੀ ਭੂਲ ਬਖਸ਼ਾਇ॥ ੩੯ ॥ (੩੮-੩੯)

ਵਾਪਸੀ ਉੱਤੇ ਬਾਬਾ ਮੋਹਰੀ ਜੀ ਗੁਰੂ ਅਰਜਨ ਦੇਵ ਲਈ ਪਾਲਕੀ ਦਾ ਪ੍ਰਬੰਧ ਕਰਨਾ ਚਾਹੁੰਦੇ ਹਨ ਪਰ ਗੁਰੂ ਸਾਹਿਬ ਪੋਥੀਆਂ ਦੀ ਬਰਾਬਰੀ ਤੋਂ ਇਨਕਾਰ ਕਰ ਦੇਂਦੇ ਹਨ :

ਭਾਈ ਗੁਰਦਾਸ ਸੁਨੋ ਚਿਤ ਦੈ ਅਬ ਸੱਤ ਰਚੋਂ ਭਵ ਸਿੰਧ ਤਰਾਈ॥

ਗ੍ਰੰਥ ਜਹਾਜ ਕਰੋ ਇਨ ਪੋਥੀਅਨ ਪੜ੍ਹੈ ਸੁਨ ਹੈ ਨਰ ਜੋ ਦਰਸਾਈ।

ਮਿਤ੍ਰ ਜੰਮਣ ਤਾਂਹਿ ਮਿਟੈ ਨਰ ਕੋ ਪੁਨ ਅੰਤ ਸਮੈਂ ਗੁਰ ਸਿੰਮ੍ਰਿਤ ਪਾਈ ॥ ੧੯੫ ॥(੫੫)

ਚੌਪਈ ॥ ਉੱਤਮ ਠੌਰ ਇਕੰਤ ਨਿਹਾਰੋ।

ਜਹਾਂ ਬੈਠ ਕੈ ਬੀੜ ਸੁਧਾਰੋਂ। (੫੫)

ਤਬ ਭਾਈ ਬੰਦਨ ਕਰੀ ਸ੍ਰੀ ਗੁਰ ਚਰਨ ਮਝਾਰ।

ਪ੍ਰਥਮ ਸੁ ਪੋਥੀ ਖੋਲ ਕੈ ਸ੍ਰੀ ਗੁਰਕੀਨ ਦਿਦਾਰ ॥ ੨੨੪ ॥ (੫੮)

.... ..... ....

ਪੁਨ ਸ੍ਰੀ ਗੁਰ ਕੇ ਨਿਕਟ ਪਧਾਰੈ।

ਕਰ ਬੰਦਨ ਗੁਰ ਉਪਮ ਉਚਾਰੈ।

ਪੁਨ ਸ੍ਰੀ ਗੁਰ ਕੀ ਆਗਯਾ ਪਾਏ।

ਬੈਠਤ ਸ੍ਰੀ ਗੁਰ ਕੇ ਨਿਕਟਾਏ।

ਬਹੁਤ ਬੰਦਨਾ ਪੋਸ਼ੀਅਨ ਕਰੈ।

ਬਾਣੀ ਕਾ ਪੁਨ ਉੱਦਮ ਕਰੈਂ।

ਜਥਾਜੋਗ ਗੁਰੁ ਆਪ ਦਸਾਹੀਂ।

ਭਾਈ ਲਿਖਤ ਪੌਨ ਸਮ ਜਾਈ। (੫੯)

ਇਸ ਦੇ ਅੱਗੇ ਭਾਈ ਗੁਰਦਾਸ ਦੇ ਮਨ ਵਿਚ ਭਗਤ-ਬਾਣੀ ਦੇ ਸਰੋਤ ਬਾਰੇ ਉਹੀ ਸੰਕਾ ਉਪਜਦੀ ਵਿਖਾਈ ਹੈ, ਜੋ 'ਮਹਿਮਾ ਪ੍ਰਕਾਸ਼' ਵਿਚ ਦੇਖ ਚੁੱਕੇ ਹਾਂ। ਪੰਦਰਾਂ ਭਗਤਾਂ ਦੇ ਨਾਂ ਗਿਣਾਉਣ ਉਪਰੰਤ ਕਵੀ ਕੁੱਝ ਹੋਰ ਨਾਂ ਵੀ ਲੈਂਦਾ ਹੈ :

ਪੰਦਰਾਂ ਨਾਮ ਭਗਤਿ ਏ ਕਹੇ।
ਆਗੇ ਸੁਨੋ ਔਰ ਸੁਖ ਲਹੇ।
ਸੰਮਨ ਮੂਸਨ ਔਰ ਜਮਾਲ।
ਮਸਕਨ ਚਾਰੋਂ ਭਹੈ ਨਿਹਾਲ। (੬੧)

ਸਾਡੇ ਕੰਮ ਦੀ ਸਾਮੱਗਰੀ ਏਨੀ ਕੁ ਹੀ ਹੈ। ਤਫ਼ਸੀਲ ਵਿਚ ਮਾੜੇ-ਮੋਟੇ ਫ਼ਰਕ ਪਾ ਕੇ ਇਸ ਰਚਨਾ ਦੇ ਗੁਮਨਾਮ ਕਵੀ ਨੇ 'ਮਹਿਮਾ ਪ੍ਰਕਾਸ਼' ਤੇ 'ਭਗਤ ਰਤਨਾਵਲੀ' ਨੂੰ ਆਪਣੀ ਸੂਚਨਾ ਦਾ ਆਧਾਰ ਬਣਾਇਆ ਲਗਦਾ ਹੈ। ਨਵੀਆਂ ਗੱਲਾਂ ਏਨੀਆਂ ਕੁ ਹੀ ਹਨ ਕਿ :

(ੳ) ਬਾਬਾ ਮੋਹਨ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਵੱਡੇ ਸੁਪੁੱਤਰ ਸਨ।
(ਅ) ਪਹਿਲੇ ਚਾਰ ਗੁਰੂ ਸਾਹਿਬਾਨ ਦੀਆਂ ਬਾਣੀਆਂ ਦੇ ਵੱਖ ਵੱਖ ਸੰਗ੍ਰਹਿ ਬਾਬਾ ਮੋਹਨ ਜੀ ਪਾਸ ਗੋਇੰਦਵਾਲ ਵਿਚ ਸਾਂਭੇ ਪਏ ਸਨ।

ਜੇ ਗੋਇੰਦਵਾਲ ਵਾਲੀਆਂ ਪੋਥੀਆਂ ਕਵੀ ਦੀ ਨਜ਼ਰ ਥੱਲਿਓਂ ਲੰਘੀਆਂ ਹੁੰਦੀਆਂ ਤਾਂ ਉਸ ਨੂੰ ਪਤਾ ਹੁੰਦਾ ਕਿ ਗੁਰੂ ਰਾਮ ਦਾਸ ਜੀ ਦੀ ਬਾਣੀ ਇਨ੍ਹਾਂ ਵਿਚ ਸੁਰੱਖਿਅਤ ਨਹੀਂ ਹੈ ਤੇ ਨਾ ਇਹ ਪੋਥੀਆਂ ਵੱਖ ਵੱਖ ਗੁਰੂਆਂ ਦੀਆਂ ਬਾਣੀਆਂ ਦੇ ਵੱਖ ਵੱਖ ਸੰਕਲਨ ਹਨ। ਇਸ ਲਈ ਅਸੀਂ, ਬਿਨਾਂ ਕਿਸੇ ਤਰਦੀਦ ਦੇ ਡਰ ਦੇ, ਦਾਅਵਾ ਕਰ ਸਕਦੇ ਹਾਂ ਕਿ ਇਨ੍ਹਾਂ ਪੋਥੀਆਂ ਨੂੰ ਅੰਦਰਲੀ ਪਾਠ-ਸਾਮੱਗਰੀ ਤੇ ਉਸ ਦੀ ਗੁਰੂ ਅਰਜਨ ਦੇਵ ਵੱਲੋਂ ਹੋਈ ਵਰਤੋਂ ਬਾਰੇ, ਕਵੀ ਬਿਲਕੁਲ ਕੋਰਾ ਹੈ ਤੇ ਇਸ ਲਈ ਉਸ ਦੀ ਗਵਾਹੀ ਨੂੰ ਇਤਬਾਰੀ ਬਿਲੁਕਲ ਨਹੀਂ ਕਿਹਾ ਜਾ ਸਕਦਾ।

## 5. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਭਾਈ ਸੰਤੋਖ ਸਿੰਘ (ਸੰਮਤ 1845/1788 ਈ. ਤੋਂ ਸੰਮਤ 1900/1843 ਈ.) ਦਾ ਮਹਾ ਗ੍ਰੰਥ 'ਗੁਰ ਪ੍ਰਤਾਪ ਸੂਰਜ' ਕਵੀ ਦੇ ਚਲਾਣੇ ਤੋਂ ਕੁੱਝ ਮਹੀਨੇ ਹੀ ਪਹਿਲਾਂ, ਸੰਮਤ 1900/ਸੰਨ 1843 ਈ. ਵਿਚ ਸੰਪੂਰਨ ਹੋਇਆ ਸੀ।

ਭਾਈ ਵੀਰ ਸਿੰਘ ਜੀ ਨੇ ਇਸ ਦੇ ਪਹਿਲੇ ਭਾਗ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਤੇ ਦੂਜੇ ਭਾਗ 'ਗੁਰ ਪ੍ਰਤਾਪ ਸੂਰਜ' ਦਾ ਤੇਰ੍ਹਾਂ ਜਿਲਦਾਂ ਵਿਚ ਟਿੱਪਣੀਆਂ-ਸਹਿਤ ਸੰਪਾਦਨ ਕੀਤਾ ਹੈ। 'ਪ੍ਰਸਤਾਵਨਾ' ਵਾਲੀ ਜਿਲਦ ਇਨ੍ਹਾਂ ਤੋਂ ਵੱਖਰੀ ਹੈ।[8]

---

8. ਵੀਰ ਸਿੰਘ, ਭਾਈ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਜਿਲਦ ਪਹਿਲੀ 1989, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ

ਗੁਰੂ ਅਰਜਨ ਦੇਵ ਵੱਲੋਂ 'ਆਦਿ ਬੀੜ' ਦੀ ਤਿਆਰੀ ਦੀ ਕਹਾਣੀ ਜਿਸ ਤਰ੍ਹਾਂ ਭਾਈ ਸੰਤੋਖ ਸਿੰਘ ਨੇ ਲਿਖੀ ਹੈ, ਉਹ ਉਸ ਤੋਂ ਪਹਿਲਾਂ ਹੋ ਚੁੱਕੇ ਲੇਖਕਾਂ ਤੋਂ ਬਹੁਤੀ ਵੱਖਰੀ ਨਹੀਂ ਹੈ। ਫਰਕ ਇਹੀ ਹੈ ਕਿ ਉਹ ਆਪਣੀ ਲੋੜ ਵਿਚ, ਘਰ ਬੈਠਿਆਂ, ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਮਿਲਦੀ ਸੂਚਨਾ ਵਿਚ ਕੁੱਝ ਘਾਟਾ-ਵਾਧਾ ਕਰ ਕੇ ਉਸ ਉੱਤੇ ਮੌਲਿਕ ਖੋਜ ਦਾ ਰੰਗ ਚਾੜ੍ਹਨ ਦਾ ਜਤਨ ਕਰਦੇ ਹਨ। ਮਸਲਨ, ਉਨ੍ਹਾਂ ਨੂੰ ਪਤਾ ਸੀ ਕਿ ਪਹਿਲੇ ਚਾਰ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਦੇ ਚਾਰ ਸੰਗ੍ਰੈਹ ਗੋਇੰਦਵਾਲ ਵਿਚ ਮੌਜੂਦ ਹੋਣ ਦੀ ਗੱਲੀ ਲਿਖੀ ਜਾ ਚੁੱਕੀ ਹੈ। ਉਹ ਬਿਨਾਂ ਖੋਜ ਕੀਤੇ ਇਸ ਸੂਚਨਾ ਵਿਚ ਇਕ ਲਵੀਂ ਪਰਤ ਵਧਾ ਦੇਂਦੇ ਹਨ — ਬਾਬਾ ਮੋਹਨ ਜੀ ਨੇ ਇਨ੍ਹਾਂ ਚਹੁੰ ਸੰਗ੍ਰੈਹਾਂ ਨੂੰ ਇਕ ਥਾਂ ਸੰਕਲਿਤ ਕਰ ਦਿੱਤਾ ਹੋਇਆ ਸੀ :

ਮੋਹਨ ਅਬਿ ਬਸਹਿ ਬਡ ਮਸਤ ਸੁਭਾਉ।
ਬਾਣੀ ਚਹੁੰ ਪਤਿਸਾਹ ਕੀ ਕੀਨਸਿ ਇਕ ਥਾਉਂ॥ ੩੬ ॥ (ਸਫ਼ਾ ੨੦੪੬)

ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਬਾਬਾ ਮੋਹਨ ਜੀ ਪਾਸੋਂ ਨਿਰਾਸ ਮੁੜਦੇ ਹਨ। ਫੇਰ ਗੁਰੂ ਅਰਜਨ ਦੇਵ ਆਪ ਗੋਇੰਦਵਾਲ ਤਸ਼ਰੀਫ਼ ਲੈ ਜਾਂਦੇ ਹਨ। ਓਥੇ ਉਨ੍ਹਾਂ ਨੂੰ ਗੁਰੂ ਅਮਰ ਦਾਸ ਜੀ ਦੇ ਰੂਹਾਨੀ ਦਰਸ਼ਨ ਹੁੰਦੇ ਹਨ। ਉਹ ਆਪ ਮੋਹਨ ਜੀ ਦੀ ਉਸਤਤ ਕਰਨ ਦੀ ਸਲਾਹ ਦੇਂਦੇ ਹਨ :

ਕੀਰਤਿ ਮੋਹ ਕਰਹੁ ਪੋਥੀਆਂ ਲੀਜੀਏ।
ਹੋ ਸ੍ਰੇਸ਼ਟ ਉੱਦਮ ਅਹੈ ਬੀੜ ਸਭਿ ਕੀਜੀਏ॥ ੧੩ ॥ (ਸਫ਼ਾ ੨੦੫੧)

ਗੁਰੂ ਸਾਹਿਬ ਮੋਹਨ ਜੀ ਦੇ ਚੁਬਾਰੇ ਦੇ ਥੱਲੇ, ਗਲੀ ਵਿਚ ਭੁੰਜੇ ਬੈਠ ਕੇ 'ਮੋਹਨ ਤੇਰੇ ਉਚੇ ਮੰਦਰ ਮਹਲ ਅਪਾਰਾ' ਵਾਲਾ ਸ਼ਬਦ ਗਉੜੀ ਰਾਗ ਵਿਚ ਗਾਉਂਦੇ ਹਨ। ਤੀਜੀ ਪਉੜੀ ਦੇ ਕੀਰਤਨ ਉਪਰੰਤ ਮੋਹਨ ਜੀ ਪੋਥੀਆਂ ਲੈ ਕੇ ਥੱਲੇ ਉਤਰ ਆਉਂਦੇ ਹਨ ਤੇ ਕਹਿੰਦੇ ਹਨ :

ਸੁਨੋ ਪੁਤ੍ਰ ਮੈਂ ਭਯੋ ਪ੍ਰਸੰਨੇ।
ਕਹੌਂ ਬਾਕ ਲੀਜੈ ਮਨਮੰਨੇ।
ਸਭਿ ਸਤਿਗੁਰਨਿ ਸ਼ਬਦ ਜੇ ਰਾਸੀ।
ਸੋ ਸੰਭਾਰਿ ਰਾਖਿ ਨਿਜ ਪਾਸੀ॥ ੩੦ ॥
ਰਾਮਦਾਸ ਕੋ ਨੰਦਨ ਗਯਾਨੀ।
ਚਹੈ ਬੀੜ ਕਰਿਬੋ ਇਕ ਬਾਨੀ।
ਗੁਰਬਾਨੀ ਕੋ ਖੋਜਹਿ ਸੋਈ।
ਤੁਝ ਬਿਨ ਅਪਰ ਥਾਨ ਨਹਿ ਹੋਈ॥ ੩੧ ॥
ਅਪਰ ਲੈਨਿ ਆਵਹਿਂ ਨਹਿਂ ਦੀਜਹਿ।
ਬਹੁਰ ਸੁ ਮਿਲਹਿ ਪ੍ਰੇਮ ਕੋ ਕੀਜਹਿ। (ਸਫ਼ਾ ੨੦੪੭)

ਪੋਥੀਆਂ ਗੁਰੂ ਸਾਹਿਬ ਨੂੰ ਮਿਲ ਜਾਂਦੀਆਂ ਹਨ। ਗੁਰੂ ਸਾਹਿਬ ਅਪਣੇ ਮਾਮੇ ਮੋਹਨ ਜੀ ਦੇ (ਜੋ ਉਨ੍ਹਾਂ ਨੂੰ 'ਪੁਤ੍ਰ' ਕਹਿ ਕੇ ਬੁਲਾਉਂਦੇ ਹਨ), ਸ਼ੁਕਰੀਏ ਵਜੋਂ ਫ਼ਰਮਾਉਂਦੇ ਹਨ :

ਸ੍ਰੀ ਮੋਹਨ ਤੁਮ ਧੰਨ ਮਹਾਨਾ।
ਗੁਰਬਾਣੀ ਕੀਨਸਿ ਇਕ ਥਾਨਾ॥ ੪੧ ॥ (ਸਫ਼ਾ ੨੦੫੮)

ਭਾਈ ਸੰਤੋਖ ਸਿੰਘ ਪੂਰਬ-ਵਰਤੀ ਇਤਿਹਾਸਕਾਰਾਂ ਦਿਆਂ ਬਿਆਨਾਂ ਨੂੰ ਮਾਨਤਾ ਦੇਂਦਿਆਂ ਅਪਣੇ ਵੱਲੋਂ ਕੇਵਲ ਏਨਾ ਵਾਧਾ ਕਰਦੇ ਹਨ ਕਿ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਸਾਰੀ ਦੀ ਸਾਰੀ ਬਾਣੀ ਬਾਬਾ ਮੋਹਨ ਜੀ ਨੇ ਆਪ ਇਕ ਥਾਂ ਇਕੱਠੀ ਕਰ ਕੇ ਸਾਂਭੀ ਹੋਈ ਸੀ ('ਬਾਣੀ ਚਹੁ ਪਾਤਿਸ਼ਾਹ ਕੀ'; 'ਸਕਲ ਸ਼ਬਦ ਤਿਸ ਪਾਸ, ੨੦੪੬)

ਭਾਈ ਜੀ ਦੀ ਲਿਖਤ ਤੋਂ ਇਹ ਨਤੀਜਾ ਅਪਣੇ ਆਪ ਨਿਕਲ ਆਉਂਦਾ ਹੈ ਕਿ ਬਾਬਾ ਮੋਹਨ ਜੀ ਦੀਆਂ ਪੋਥੀਆਂ ਵਰਗਾ ਮੁਕੰਮਲ ਬਾਣੀ-ਸੰਗ੍ਰੈਹ ਓਦੋਂ ਕਿਸੇ ਹੋਰ ਪਾਸ ਨਹੀਂ ਸੀ ਤੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਸੰਗ੍ਰੈਹ ਵਿਚ ਬਾਬਾ ਮੋਹਨ ਜੀ ਵਾਲੇ ਬਾਣੀ-ਸੰਗ੍ਰੈ ਤੋਂ ਪੂਰਾ ਲਾਭ ਉਠਾਇਆ ਸੀ।

ਪੋਥੀਆਂ ਗਿਣਤੀ ਵਿਚ ਕਿੰਨੀਆਂ ਸਨ? ਇਸ ਸਵਾਲ ਦੇ ਜਵਾਬ ਵਿਚ ਭਾਈ ਸਾਹਿਬ ਦਾ ਮਹਾਨ ਗ੍ਰੰਥ ਸਪਸ਼ਟ ਨਹੀਂ। ਕੀ ਗੁਰੂ ਅਰਜਨ ਦੇਵ ਇਕ ਵੱਡੀ ਬੀੜ ਲੈ ਗਏ ਜਾਂ ਚਾਰ ਅੱਡ ਅੱਡ ਪੋਥੀਆਂ?

'ਗੁਰ ਪ੍ਰਤਾਪ ਸੂਰਜ' ਦੇ ਪਾਠ ਉਪਰੰਤ ਪਾਠਕ ਇਸ ਨਤੀਜੇ ਉੱਤੇ ਨਿਰਸੰਦੇਹ ਪਹੁੰਚ ਜਾਵੇਗਾ ਕਿ ਬਾਬਾ ਮੋਹਨ ਜੀ ਪਾਸ ਗੁਰੂ ਰਾਮ ਦਾਸ ਜੀ ਦੀ ਸਾਰੀ ਬਾਣੀ ਤਾਂ ਪਹੁੰਚੀ ਹੋਈ ਸੀ ਪਰ ਉਨ੍ਹਾਂ ਦੇ ਆਪਣੇ ਸੁਪੁੱਤਰ ਪਾਸ ਕਿਉਂ ਨਾ ਪਹੁੰਚ ਸਕੀ, ਜਦ ਕਿ ਚੌਥੇ ਗੁਰੂ ਸਾਹਿਬ ਨੇ ਆਪਣੇ ਇਸ ਸੁਪੁੱਤਰ ਨੂੰ ਆਪਣਾ ਉੱਤਰ-ਅਧਿਕਾਰੀ ਵੀ ਨਾਮਜਦ ਕੀਤਾ ਹੋਇਆ ਸੀ ਤੇ ਇਸੇ ਸੁਪੁੱਤਰ ਵੱਲੋਂ ਤਿਆਰ ਕੀਤੀ 'ਆਦਿ ਭੀੜ' ਦੇ ਮੁੱਖ ਵਿਚ ਦਿੱਤੀ ਸੂਚਨਾ, 'ਜਪੁ ਗੁਰੂ ਰਾਮ ਦਾਸ ਜੀਉ ਕਿਆ ਦਸਖਤਾ ਕਾ ਨਕਲੁ'[9], ਸਪਸ਼ਟ ਕਰਦੀ ਹੈ ਕਿ ਗੁਰੂ ਰਾਮਦਾਸ ਜੀ ਦੀਆਂ ਆਪਣੇ ਹੱਥ ਨਾਲ ਲਿਖੀਆਂ ਰਚਨਾਵਾਂ ਉਨ੍ਹਾਂ ਪਾਸ ਪਹੁੰਚੀਆਂ ਹੋਈਆਂ ਸਨ? ਅਫ਼ਸੋਸ ਹੈ, ਇਸ ਸਵਾਲ ਦਾ ਅੰਤਰ-ਵਿਰੋਧ ਭਾਈ ਸਾਹਿਬ ਦੇ ਅੰਦਰ ਵੱਸਦੇ ਇਹਿਤਾਸਕਾਰ ਦਾ ਧਿਆਨ ਅਪਣੇ ਵੱਲ ਨਾ ਖਿੱਚ ਸਕਿਆ, ਜਿਸ ਕਰ ਕੇ ਉਹ ਮੱਖੀ ਉੱਤੇ ਮੱਖੀ ਮਾਰਨ ਨੂੰ ਤਰਜੀਹ ਦੇ ਬੈਠੇ। ਭਾਈ ਸੰਤੋਖ ਸਿੰਘ ਤੇ ਇਨ੍ਹਾਂ ਤੋਂ ਪਹਿਲੇ ਇਤਿਹਾਸਕਾਰਾਂ ਦੀਆਂ ਉਪਰੋਕਤ ਧਾਰਨਾਵਾਂ ਵਿਚੋਂ ਕਿਹੜੀ ਠੀਕ ਹੈ ਤੇ ਕਿਹੜੀ ਠੀਕ ਨਹੀ, ਇਸ ਦਾ ਨਿਰਣਾ ਤਾਂ ਅਗਲੇ ਕੁੱਝ ਸਫ਼ਿਆਂ ਵਿਚ ਹੋ ਹੀ ਜਾਵੇਗਾ ਪਰ ਇਕ ਦਾਅਵਾ ਨਿਰਵਿਵਾਦ ਕੀਤਾ ਜਾ ਸਕਦਾ ਹੈ ਕਿ, ਹੋਰਨਾ ਵਾਂਗ, 'ਕਾਵਹਿ ਚੂੜਾਮਨਿ' ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਵੀ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਦਰਸ਼ਨ ਨਹੀਂ ਸਨ ਕੀਤੇ ਹੋਏ।

---

9. ਭਾਈ ਜੋਧ ਸਿੰਘ (ਸੰਪਾਦਕ), ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ', 1968, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫਾ 4

# VI

## 'ਪੋਥੀ'/ਪੋਥੀਆਂ ਦਾ ਜ਼ਿਕਰ : ਨਵਿਆਂ ਵੱਲੋਂ

ਪਿਛਲੇ ਕੁੱਝ ਸਫ਼ਿਆਂ ਵਿਚ ਅਸੀਂ ਸਿੱਖ ਇਤਿਹਾਸ ਦੇ ਕੁੱਝ ਪ੍ਰਸਿੱਧ ਸੋਮਿਆਂ ਵਿਚ ਗੋਇੰਦਵਾਲ ਵਾਲੀ ਪੋਥੀ/ਪੋਥੀਆਂ ਦੇ ਹਵਾਲਿਆਂ ਬਾਰੇ ਵਿਸਤ੍ਰਿਤ ਜਾਣਕਾਰੀ ਦੇਣ ਦਾ ਜਤਨ ਕੀਤਾ ਹੈ। ਹੁਣ ਅਸੀਂ ਵੇਖਾਂਗੇ, ਵੀਹਵੀਂ ਸਦੀ ਦੇ ਕੁੱਝ ਉਨ੍ਹਾਂ ਸਿੱਖ ਵਿਦਵਾਨਾਂ ਤੇ ਬੁੱਧੀਮਾਨਾਂ ਦੇ ਬਿਆਨ, ਜਿਨ੍ਹਾਂ ਨੇ ਸਿੱਖ ਸਾਹਿਤ ਤੇ ਧਰਮ ਦੀ ਖੋਜ ਤੇ ਵਿਆਖਿਆ ਦੇ ਖੇਤਰ ਵਿਚ ਬੜਾ ਗੌਰਵਮਈ ਹਿੱਸਾ ਪਾਇਆ ਹੈ। ਉਂਜ ਤਾਂ ਇਹ ਸੂਚੀ ਲੰਮੀ ਹੈ ਪਰ ਏਥੇ ਅਸੀਂ, ਨਮੂਨੇ ਵਜੋਂ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਵੀਰ ਸਿੰਘ, ਸਰਦਾਰ ਜੀ. ਬੀ. ਸਿੰਘ, ਭਾਈ ਜੋਧ ਸਿੰਘ ਤੇ ਪ੍ਰੋ. ਤੇਜਾ ਸਿੰਘ ਵਰਗੇ ਚੋਟੀ ਦੇ ਵਿਦਵਾਨਾਂ ਦੇ ਹਵਾਲੇ ਹੀ ਦ੍ਰਿਸ਼ਟੀ–ਗੋਚਰ ਕਰਾਂਗੇ :

### 1. ਭਾਈ ਕਾਨ੍ਹ ਸਿੰਘ

ਭਾਈ ਕਾਨ੍ਹ ਸਿੰਘ (1861–1938) 20ਵੀਂ ਸਦੀ ਦੇ ਆਰੰਭਿਕ ਚਾਰ ਦਹਾਕਿਆਂ ਦੇ ਚੋਟੀ ਦੇ ਸਿੱਖ ਵਿਦਵਾਨ ਹੋ ਗੁਜ਼ਰੇ ਹਨ।

ਇਨ੍ਹਾਂ ਦੇ ਪੋਥੀਆਂ ਬਾਰੇ ਹਵਾਲੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼', (੧੯੬੦, ਪਟਿਆਲਾ, ਦੂਜੀ ਐਡੀਸ਼ਨ, ਭਾਸ਼ਾ ਵਿਭਾਗ, ਪੰਜਾਬ) ਦੀਆਂ ਅੱਗੇ–ਦੱਸੀਆਂ ਐਂਟਰੀਆਂ ਵਿਚ ਮਿਲਦੇ ਹਨਃ 'ਸੰਸਰਾਮ (ਸਫ਼ਾ ੧੭੭), 'ਗੋਇੰਦਵਾਲ' (ਸਫ਼ਾ ੩੨੦) ਤੇ 'ਮੋਹਨ' (ਸਫ਼ਾ ੭੪੬)। ਇਨ੍ਹਾਂ ਐਂਟਰੀਆਂ ਵਿਚ ਜੋ ਸੂਚਨਾ ਮਿਲਦੀ ਹੈ, ਉਸ ਅਨੁਸਾਰ,

> 'ਗੁਰਬਾਣੀ ਦੀਆਂ ਪੋਥੀਆਂ ਜੋ ਬਾਬਾ ਮੋਹਨ ਜੀ ਤੋਂ ਗੁਰੂ ਅਰਜਨ ਦੇਵ 'ਗੁਰੂ ਗ੍ਰੰਥ ਸਾਹਿਬ' [ਆਦਿ ਬੀੜ; ਸੰਪਾ.] ਦੀ ਬੀੜ ਰਚਣ ਸਮੇਂ ਲੈ ਗਏ ਸਨ, ਮੋਹਨ ਜੀ ਦੇ ਪੁੱਤਰ ਦੀਆਂ ਲਿਖੀਆਂ ਹੋਈਆਂ ਸਨ। ਪੋਥੀਆਂ ਦੋ ਹਨ। ਇਕ ਪੋਥੀ ਗੋਇੰਦਵਾਲ ਦੇ ਬਜ਼ਾਰ ਵਿਚ ਬਣੇ ਮੰਜੀ ਸਾਹਿਬ ਵਾਲੇ ਅਸਥਾਨ ਦੇ ਪੁਜਾਰੀ ਨੇ ਆਪਣੇ ਅਹੀਆਪੁਰ ਰਹਿੰਦੇ ਭਰਾ ਨੂੰ ਦੇ ਦਿਤੀ ਹੋਈ ਹੈ ਤੇ ਦੂਜੀ ਉਸ ਦੇ ਪਾਸ ਪਈ ਹੋਈ ਹੈ। ਜਿਸ ਪਾਲਕੀ ਵਿਚ ਰੱਖ ਕੇ ਪੋਥੀਆਂ ਅੰਮ੍ਰਿਤਸਰ ਲਿਜਾਈਆਂ ਤੇ ਮੁੜ ਲਿਆਂਦੀਆਂ ਗਈਆਂ ਸਨ, ਉਹ ਵੀ ਗੋਇੰਦਵਾਲ ਦੇ ਹਵੇਲੀ ਸਾਹਿਬ ਅਸਥਾਨ ਵਿਚ ਸਾਂਭੀ ਪਈ ਹੈ। ਇਹ ਪੋਥੀਆਂ ਗੁਰੂ ਅਰਜਨ ਦੇਵ ਗੋਇੰਦਵਾਲ ਤੋਂ ਸੰਮਤ ੧੬੬੦ ਵਿਚ ਅੰਮ੍ਰਿਤਸਰ ਲੈ ਗਏ ਸਨ।

ਭਾਈ ਕਾਨ੍ਹ ਸਿੰਘ ਜੀ ਦਾ ਦੱਸਿਆ ਸੰਮਤ ਪਰਵਾਨ ਕਰ ਲਿਆ ਜਾਏ ਤਾਂ ਪੋਥੀਆਂ ਸੰਨ ੧੬੦੩ ਈ. ਤੋਂ ਪਹਿਲਾਂ ਹੋਂਦ ਵਿਚ ਆ ਚੁੱਕੀਆਂ ਸਨ। ਉਪਰੋਕਤ ਸੂਚਨਾ ਤੋਂ ਇਹ ਵੀ ਪਤਾ ਲਗਦਾ ਹੈ ਕਿ ਭਾਈ

ਕਾਨ੍ਹ ਸਿੰਘ ਜੀ ਨੂੰ ਪੋਥੀਆਂ ਦੀ ਇਤਿਹਾਸਿਕ ਤੇ ਭੂਗੋਲਿਕ ਸਥਿਤੀ ਦਾ ਤਾਂ ਕੁੱਝ ਨਾ ਕੁੱਝ ਪਤਾ ਸੀ ਪਰ ਇਨ੍ਹਾਂ ਦੇ ਅੰਦਰ ਕੀ ਹੈ ਤੇ ਉਸ ਸਾਮੱਗਰੀ ਵਿਚੋਂ ਗੁਰੂ ਅਰਜਨ ਦੇਵ ਜੀ ਨੇ ਕੀ ਕੁੱਝ ਵਰਤਿਆ ਸੀ ਜਾਂ ਨਹੀਂ ਸੀ ਵਰਤਿਆ, ਇਹੋ ਜਿਹੇ ਪੱਖਾਂ ਬਾਰੇ ਕੋਈ ਖ਼ਾਸ ਵਾਕਫ਼ੀਅਤ ਨਹੀਂ ਸੀ, ਵਰਨਾ ਭਾਈ ਸਾਹਿਬ ਉਸ ਵਾਕਫ਼ੀਅਤ ਨੂੰ ਆਪਣੇ ਗ੍ਰੰਥਾਂ ਵਿਚ ਵਰਤਣੋਂ ਕਦੀ ਸੰਕੋਚ ਨਾ ਕਰਦੇ। ਇਸ ਤੋਂ ਇਹ ਨਤੀਜਾ ਵੀ ਸਹਿਜੇ ਹੀ ਕੱਢਿਆ ਜਾ ਸਕਦਾ ਹੈ ਕਿ ਭਾਈ ਜੀ ਨੇ ਇਨ੍ਹਾਂ ਪੋਥੀਆਂ ਨੂੰ ਆਪ ਨਹੀਂ ਸੀ ਵੇਖਿਆ-ਵਾਚਿਆ ਹੋਇਆ।

## 2. ਭਾਈ ਵੀਰ ਸਿੰਘ

ਭਾਈ ਵੀਰ ਸਿੰਘ (1872-1957) ਸਿੱਖ ਧਰਮ ਤੇ ਸਾਹਿਤ ਦੇ ਪ੍ਰਮੁੱਖ ਸ਼ਰਧਾਵਾਨ ਤੇ ਸ਼ਰਧਾ-ਪ੍ਰੇਰਕ ਵਿਦਵਾਨ ਹੋਏ ਹਨ। ਆਪ ਦੀ ਗਿਣਤੀ ਆਧੁਨਿਕ ਪੰਜਾਬੀ ਸਾਹਿਤ ਦੇ ਮੁੱਢਲੇ ਉਸਰੱਈਆਂ ਵਿਚ ਵੀ ਹੁੰਦੀ ਹੈ।

ਆਪ ਆਪਣੀ ਰਚਨਾ 'ਸ੍ਰੀ ਅਸ਼ਟ ਗਰ ਚਮਤਕਾਰ' ਭਾਗ 2 (1968, ਅੰਮ੍ਰਿਤਸਰ, ਖ਼ਾਲਸਾ ਸਮਾਚਾਰ) ਵਿਚ ਗੁਰੂ ਅਰਜਨ ਦੇਵ ਦੇ ਬਿਰਤਾਂਤ ਵਿਚ ਲਿਖਦੇ ਹਨ :

> ਪਹਿਲੇ ਸਤਿਗੁਰਾਂ ਦੇ ਸਚਖੰਡ ਪਿਆਨੇ ਮਗਰੋਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ, ਜਿੰਨੀ ਦੂਰ ਨੇੜਿਓਂ ਮਿਲ ਸਕੀ, ਇਕੱਠੀ ਕੀਤੀ ਸੀ। ਤੀਸਰੇ ਸਤਿਗੁਰਾਂ ਦੇ ਵੇਲੇ ਤਿੰਨਾ ਹੀ ਸਤਿਗੁਰਾਂ ਦੀ ਬਾਣੀ ਦੋ ਪੋਥੀਆਂ ਵਿਚ, ਕਹਿੰਦੇ ਹਨ ਕਿ, ਸੰਸਰਾਮ ਤੋਂ ਲਿਖਵਾਈ ਗਈ ਸੀ। ਏਹ ਪੋਥੀਆਂ ਤਦੋਂ ਗੋਇੰਦਵਾਲ ਸਨ ਗੁਰੂ ਅਮਰਦਾਸ ਜੀ ਦੇ ਵਡੇ ਸਪੁਤਰ ਸ੍ਰੀ ਮੋਹਨ ਜੀ ਪਾਸ। ਸੋ ਆਪ ਨੇ ਵੀਚਾਰਿਆ ਕਿ ਸੰਚਯ ਆ ਜਾਵੇ ਤੇ ਇਸ ਨੂੰ ਵੀਚਾਰਕੇ ਚੌਥੇ ਸਤਿਗੁਰਾਂ ਦੀ ਸਾਰੀ ਬਾਣੀ ਤੇ ਆਪਣੇ ਤੇ ਉਤਰੀ ਬਾਣੀ ਤੇ ਹੋਰ ਜੋ ਪ੍ਰਭੂ ਪ੍ਰੇਮੀਆਂ ਦੀ ਠੀਕ ਠੀਕ ਬਾਣੀ ਮਿਲੇ ਸੋਧ ਸੁਧਾਰ ਕੇ ਸੰਚਯ ਕੀਤੀ ਜਾਵੇ। ਸੋ ਆਰੰਪ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਮੰਗਾਉਣਾ ਸੀ। (ਸਫ਼ਾ 48)

ਇਸ ਛੋਟੀ ਜਿਹੀ ਟੂਕ ਤੋਂ ਸਪਸ਼ਟ ਹੈ ਕਿ ਭਾਈ ਵੀਰ ਸਿੰਘ ਜੀ ਨੇ ਪੋਥੀਆਂ ਦੇ ਦਰਸ਼ਨ ਨਹੀਂ ਸਨ ਕੀਤੇ, ਇਸ ਲਈ ਉਹ ਇਨ੍ਹਾਂ ਬਾਰੇ ਹਰ ਗੱਲ ਸੰਭਲ ਕੇ, ਬਚ ਬਚ ਕੇ, ਲਿਖਦੇ ਹਨ। ਉਹ ਆਪਣੀ ਵਾਕਫ਼ੀ ਦਾ ਸਾਰਾ ਭਾਰ ਅਗਿਆਤ ਕਥਨਕਾਰ ਉੱਤੇ ਸੁੱਟ ਦੇਂਦੇ ਹਨ : "ਕਹਿੰਦੇ ਹਨ ਕਿ...।" ਇਸ ਪੜ੍ਹੀ-ਸੁਣੀ ਵਾਕਫ਼ੀ ਦੇ ਆਧਾਰ ਉੱਤੇ ਭਾਈ ਸਾਹਿਬ ਨੇ ਪੋਥੀਆਂ ਬਾਰੇ ਜੋ ਧਾਰਨਾ ਆਪਣੇ ਮਨ ਵਿਚ ਵਸਾਈ ਹੋਈ ਸੀ, ਉਸ ਅਨੁਸਾਰ,

(ੳ) ਗੁਰੂ ਨਾਨਕ ਦੇਵ ਨੇ ਆਪਣੀ ਬਾਣੀ ਦੀ ਕੋਈ ਮੁਕੰਮਲ ਸੈਂਚੀ ਨਹੀਂ ਸੀ ਛੱਡੀ, ਇਸ ਲਈ ਗੁਰੂ ਅੰਗਦ ਦੇਵ ਨੇ "ਜਿੰਨੀ ਦੂਰੋਂ ਨੇੜਿਓ ਮਿਲ ਸਕੀ" ਇਕੱਠੀ ਕਰ ਕੇ ਇਹ ਸੈਂਚੀ ਤਿਆਰ ਕੀਤੀ ਸੀ, ਪਰ ਇਸ ਸੈਂਚੀ ਦੇ ਇਤਿਹਾਸ ਬਾਰੇ ਭਾਈ ਸਾਹਿਬ ਚੁੱਪ ਸਨ।

(ਅ) ਗੁਰੂ ਅਮਰਦਾਸ ਜੀ ਦੇ ਪੋਤਰੇ ਤੇ ਬਾਬਾ ਮੋਹਨ ਜੀ ਦੇ ਸੁਪੁੱਤਰ, ਸ੍ਰੀ ਸੰਸਰਾਮ ਪਾਸੋਂ, ਗੁਰੂ

ਅਮਰਦਾਸ ਜੀ ਦੇ ਹੁੰਦਿਆਂ, ਗੁਰੂ ਨਾਨਕ, ਗੁਰੂ ਅੰਗਦ ਤੇ ਗੁਰੂ ਅਮਰ ਦਾਸ ਦੀ ਬਾਣੀ ਦੋ ਪੋਥੀਆਂ ਵਿਚ ਲਿਖਵਾਈ ਗਈ ਸੀ।

(ੲ) ਗੁਰੂ ਅਰਜਨ ਦੇਵ ਨੇ 'ਆਦਿ ਬੀੜ' ਦੀ ਤਿਆਰੀ ਤੋਂ ਪਹਿਲਾਂ ਇਹ ਦੋਵੇਂ ਪੋਥੀਆਂ ਬਾਬਾ ਮੋਹਨ ਪਾਸੋਂ ਪ੍ਰਾਪਤ ਕੀਤੀਆਂ ਤੇ "ਸੋਧ ਸੁਧਾਰ" ਉਪਰੰਤ ਵਰਤ ਲਈਆਂ।

ਕੀ ਇਹ ਦੱਸਣ ਦੀ ਲੋੜ ਹੈ ਕਿ ਭਾਈ ਸਾਹਿਬ ਦਾ ਪੋਥੀ-ਗਿਆਨ ਓਨਾ ਕੁ ਹੀ ਨਿਸਚਿਤ ਤੇ ਪ੍ਰਮਾਣਿਕ ਜਾਂ ਅਨਿਸਚਿਤ ਤੇ ਅਪ੍ਰਮਾਣਿਕ ਸੀ ਜਿੰਨਾਂ ਕਿ ਕਿਸੇ ਵੀ ਅਣਡਿੱਠੇ ਬਾਣੀ-ਸੰਗ੍ਰੈਹ ਬਾਰੇ ਸੰਭਵ ਹੋ ਸਕਦਾ ਸੀ?

ਹਾ, ਇਕ ਸਿਆਣਪ ਉਨ੍ਹਾਂ ਨੇ ਇਹ ਵਰਤੀ ਹੈ ਕਿ ਪੋਥੀਆਂ ਵਿਚ ਗੁਰੂ ਰਾਮ ਦਾਸ ਜੀ ਦੀ ਬਾਣੀ ਦੀ ਹੋਂਦ ਦਾ ਜੋ ਰਾਗ ਪਹਿਲੇ ਕੁੱਝ ਇਤਿਹਾਸਕਾਰ ਅਲਾਪਦੇ ਆਏ ਸਨ, ਉਨ੍ਹਾਂ ਨੇ ਉਹ ਬਿਲਕੁਲ ਤਿਆਰ ਦਿੱਤਾ ਤੇ ਪੋਥੀਆਂ ਵਿਚਲੀ ਸਾਮੱਗਰੀ ਨੂੰ "ਸੋਧ ਸਵਾਰ ਕੇ" ਵਰਤੇ ਜਾਣ ਵੱਲ ਵੀ ਇਸ਼ਾਰਾ ਕੀਤਾ।

**3. ਸਰਦਾਰ ਜੀ. ਬੀ. ਸਿੰਘ**

ਸਰਦਾਰ ਗੁਰਬਖ਼ਸ਼ ਸਿੰਘ, ਪ੍ਰਸਿੱਧ ਨਾਂ ਜੀ.ਬੀ. ਸਿੰਘ (1877-1950), ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ-ਲਿਖਿਤ ਬੀੜਾਂ ਦੇ ਤੁਲਨਾਤਮਕ ਅਧਿਐਨ ਦੇ ਮੋਢੀ ਵਿਦਵਾਨ ਹੋਏ ਹਨ।

ਆਪ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' (੧੯੪੫, ਲਾਹੌਰ, ਮਾਡਰਨ ਪਬਲੀਕੇਸ਼ਨਜ਼) ਵਿਚ ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਕਾਫ਼ੀ ਚਰਚਾ ਮੌਜੂਦ ਹੈ, ਪਰ ਵਿਦਵਾਨ ਲੇਖਕ ਇਕਬਾਲ ਕਰਦਾ ਹੈ ਕਿ "ਮੈਂ ਏਸ ਦੇ ਦੇਖਣ ਲਈ ਉਚੇਚਾ ਪਿਸ਼ਾਵਰ ਤਕ ਜਾ ਕੇ ਵੀ ਇਸ ਨੂੰ ਨਹੀਂ ਦੇਖ ਸਕਿਆ' (ਸਫ਼ਾ ੨੬)। ਫੇਰ ਵੀ, ਆਪਣੀ ਆਦਤ ਅਨੁਸਾਰ, ਉਸ ਨੇ ਕੁੱਝ ਆਪਣੇ ਲੱਖਣ ਤੇ ਕੁੱਝ ਚਸ਼ਮਦੀਦ ਗਵਾਹੀਆਂ ਪੇਸ਼ ਕੀਤੀਆਂ ਹਨ। ਇਹਹ ਲੱਖਣ ਇਸ ਤਰ੍ਹਾਂ ਦੇ ਹਨ :

(ੳ) "ਚੌਥੇ ਗੁਰੂ ਦੀ ਬਾਣੀ ਦਾ ਉਹਨਾਂ [ਗੋਇੰਦਵਾਲ ਵਾਲੀਆਂ] ਪੋਥੀਆਂ ਵਿਚ ਹੋਣਾ ਅਸੰਭਵ ਹੈ। ਉਹ ਗੁਰੂ ਰਾਮਦਾਸ ਦੇ ਹੋਣ ਤੋਂ ਪਹਿਲੇ ਲਿਖੀਆਂ ਗਈਆਂ ਸਨ।" (ਸਫ਼ਾ ੨੭)

(ਅ) ਸਹੰਸਰ ਰਾਮ ਵੱਲੋਂ 'ਗੁਰੂ ਅਮਰ ਦਾਸ ਜੀ ਦੀ ਆਗਿਆ ਨਾਲ' ਇਸ ਸੰਗ੍ਰੀ ਦੇ ਤਿਆਰ ਕੀਤੇ ਜਾਣ ਵਾਲੀ ਗੱਲ ਸ਼ੱਕੀ ਹੈ ਕਿਉਂਕਿ ਬਾਬਾ ਪ੍ਰੇਮ ਸਿੰਘ ਜੀ ਹੋਤੀ ਦੇ ਲਫ਼ਜ਼ "ਉਸ ਸੰਗ੍ਰਹਿ ਨੂੰ ਉਸ ਦਰਜੇ ਤਕ ਪ੍ਰਮਾਣਿਕ ਬਨਾਣ ਦੀ ਗਰਜ਼ ਨਾਲ ਕਹੇ ਗਏ ਜਾਪਦੇ ਹਨ, ਜਿਸ ਦਾ ਕਿ ਉਹ ਸੰਗ੍ਰਹਿ ਹੱਕਦਾਰ ਨਹੀਂ।" (ਸਫ਼ਾ ੨੮)

(ੲ) "ਇਹਨਾਂ ਪੋਥੀਆਂ ਵਿਚ ਉਸ ਬਾਣੀ ਤੋਂ ਇਲਾਵਾ ਜੋ [ਸ੍ਰੀ] ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਲਈ ਗਈ ਹੈ, ਹੋਰ ਬਾਣੀ ਭੀ ਸੀ, ਜੋ ਗੁਰੂ ਨਾਨਕ ਦੇ ਨਾਮ ਪੁਰ ਮਸ਼ਹੂਰ ਹੋ ਚੁੱਕੀ ਸੀ, ਇਹੋ ਜਿਹੀ ਬਾਣੀ ਦਾ ਇਨ੍ਹਾਂ ਪੋਥੀਆਂ ਵਿਚ ਹੋਣਾ ਜ਼ਰੂਰੀ ਸੀ...." (ਸਫ਼ਾ ੨੯)

(ਸ) "ਗ੍ਰੰਥ ਸਾਹਿਬ ਦੇ ਪਹਿਲੇ ਕੀਤੇ ਉਤਾਰਿਆਂ ਵਿਚ ਵੀ.... ਲਿਖਾਰੀਆਂ ਨੇ ਗ੍ਰੰਥ ਸਾਹਿਬ ਦੇ ਅੰਤ ਪੁਰ... ਕੁਝ ਫ਼ਾਲਤੂ ਅਪ੍ਰਮਾਣਿਕ ਬਾਣੀਆਂ ਲਿਖਣੀਆਂ ਸ਼ੁਰੂ ਕਰ

ਦਿਤੀਆਂ ਸਨ, ਜਿਸ ਤਰ੍ਹਾਂ ਕਿ–

ਸਲੋਕ ਮਹਲਾ ੧ – 'ਜਿੱਤ ਦਰ ਲਖ ਮੁਹਮਦਾ'

ਸਲੋਕ ਮਹਲਾ ੧ – 'ਬਾਇ ਆਤਿਸ਼ ਆਬ'

ਰਤਨਮਾਲਾ ਮਹਲਾ ੧ – 'ਆਸਨ ਸਾਧ ਨਿਸਲਮ' [ਨਿਰਾਲਮ]

ਇਹ ਸਭ ਬਾਣੀਆਂ ਗ੍ਰੰਥ ਸਾਹਿਬ ਦੇ ਲਿਖਾਰੀਆਂ ਨੇ ਬਾਬੇ ਮੋਹਨ ਵਾਲੀਆਂ ਉਹਨਾਂ ਦੋਂ ਪੋਥੀਆਂ ਤੋਂ ਹੀ ਨਕਲ ਕੀਤੀਆਂ ਸਨ, ਬਾਹਰੋ ਕਿਸੇ ਦੀ ਜ਼ਬਾਨੀ ਸੁਣ ਕੇ ਹੀ ਨਹੀਂ ਲਿਖੀਆਂ ਸਨ।" (ਸਫ਼ਾ 30)

(ਹ) "ਇਹਨਾਂ ਪੋਥੀਆਂ ਵਿਚ ਜਿੰਨੀ ਕੁ ਅਸਲੀ ਬਾਣੀ ਵੀ ਹੈ, ਉਸ ਦੇ ਅਖਰੋ ਅਖਰ ਠੀਕ ਹੋਣ ਦਾ ਦਾਅਵਾ ਨਹੀਂ ਕੀਤਾ ਜਾ ਸਕਦਾ, ਹਿੱਜੇ ਅਤੇ ਲਗਾਂ (ਜੇ ਸਭ ਉਹਨਾਂ ਪੋਥੀਆਂ ਵਿਚ ਦਿੱਤੀਆਂ ਵੀ ਹਨ) ਤਾਂ ਇਕ ਪਾਸੇ ਰਹੀਆਂ।" (ਸਫ਼ਾ ੩੮)

ਆਪਣੀ ਕਿਤਾਬ ਦੇ ਸਤਾਈਵੇਂ ਤੇ ਅਠਾਈਵੇਂ ਸਫ਼ਿਆਂ ਉਤੇ ਉਨ੍ਹਾਂ ਨੇ ਬਾਬਾ ਪ੍ਰੇਮ ਸਿੰਘ ਜੀ ਦੀ ਦਿਤੀ ਜ਼ਬਾਨੀ ਵਾਕਫ਼ੀ ਦਾ ਜ਼ਿਕਰ ਕੀਤਾ ਹੈ। ਉਦੋਂ ਅਜੇ ਬਾਬਾ ਜੀ ਨੇ ਪੋਥੀਆਂ ਦੇ ਵਿਸਤ੍ਰਿਤ ਨੋਟ ਨਹੀਂ ਸਨ ਲਏ ਹੋਏ, ਵਰਨਾ ਉਹ ਇਹ ਨਾ ਕਹਿੰਦੇ ਕਿ "ਦੋਵੇਂ ਪੋਥੀਆਂ ਲਗ ਪਗ ਇਕੋ ਜਿਡੀਆਂ ਕੋਈ ਢਾਈ ਢਾਈ ਸੌ ਜਾਂ ਪੌਣੇ ਤਿੰਨ ਸੌ ਵਰਕਿਆ ਦੀਆਂ ਹੋਣਗੀਆਂ।"

ਛੇਵੇਂ ਜ਼ਮੀਮੇ ਵਿਚ (ਸਫ਼ੇ ੪੫੬–੫੯) ਡਾਕਟਰ ਮੋਹਨ ਸਿੰਘ ਦੀਵਾਨਾਂ ਵੱਲੋਂ ਜੁਟਾਈ ਗਈ ਸੂਚਨਾ ਦਿਤੀ ਹੈ।

ਇਨ੍ਹਾਂ ਉਧਾਰੀਆਂ ਸੂਚਨਾਵਾਂ ਉੱਤੇ ਜੀ. ਬੀ. ਸਿਘ ਹੁਰਾਂ ਜੋ ਨਤੀਜੇ ਕੱਢੇ, ਉਨ੍ਹਾਂ ਦਾ ਨਿਚੋੜ ਇਹ ਸੀ ਕਿ "ਗ੍ਰੰਥ ਸਾਹਿਬ ਦਾ ਆਪਨਾ ਆਧਾਰ ਵਿਸ਼ੇਸ਼ ਕਰ ਕੇ ਬਾਬੇ ਮੋਹਨ ਵਾਲੀਆਂ ਦੋ ਪੋਥੀਆਂ ਪੁਰ ਹੀ ਸੀ, ਪੰਚਮ ਪਾਤਸ਼ਾਹੀ ਹੋਰ ਜੋ ਕੁਝ ਬਾਹਰੋਂ ਇਕੱਠਾ ਕਰ ਕਸੇ ਏਸਦੇ ਟਾਕਰੇ ਪੁਰ ਬਹੁਤ ਥੋੜਾ ਸੀ" (ਸਫ਼ੇ ੪੫੮–੪੫੯)

ਜੀ. ਬੀ. ਸਿੰਘ ਹੁਰੀ ਲੱਖਣ ਲਾਉਣ ਵਿਚ ਬੜੇ ਸ਼ੇਰ ਸਨ। ਉਨ੍ਹਾਂ ਦੇ ਕੁੱਝ ਲੱਖਣ ਬਿਲਕੁਲ ਠੀਕ ਤੇ ਕੁੱਝ ਬਿਲਕੁਲ ਗ਼ਲਤ ਸਾਬਤ ਹੋਏ ਹਨ। ਪੋਥੀਆਂ ਵਿਚ ਗੁਰੂ ਰਾਮ ਦਾਸ ਜੀ ਦੀ ਬਾਣੀ ਦੀ ਅਣਹੋਂਦ ਦਾ ਲੱਖਣ ਬਿਲਕੁਲ ਠੀਕ ਹੈ ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਾਤ ਕਿ ਪੋਥੀਆਂ ਵਿਚ ਕਈ ਅਣਅਧਿਕਾਰੀ ਹਸਤਾਖੇਪ ਵੀ ਹੋ ਚੁੱਕੇ ਸਨ ਤੇ ਇਨ੍ਹਾਂ ਵਿਚ ਮਹਲਾ ੪ ਦੇ ਸਿਰਲੇਖ ਵਾਲੇ 12 ਸ਼ਬਦ ਅੱਜ ਵੀ ਮੌਜੂਦ ਹਨ।[10] ਪੋਥੀਆਂ ਵਿਚ 'ਨਾਨਿਕ' ਛਾਪ ਵਾਲੀ ਕੱਚੀ ਬਾਣੀ ਦੀ ਮੌਜੂਦਗੀ ਦਾ ਅੰਦਾਜ਼ਾ ਵੀ ਬਿਲਕੁਲ ਠੀਕ ਨਿਕਲਿਆ ਹੈ, ਪਰ ਜਿਨ੍ਹਾਂ ਅਪ੍ਰਮਾਣਿਕ ਬਾਣੀਆਂ ਨੂੰ ਉਨ੍ਹਾਂ ਨੇ ਪੋਥੀਆਂ ਵਿਚੋਂ ਆਈਆ ਮੰਨਿਆ ਹੈ, ਉਹ ਮੌਜੂਦ ਪੋਥੀਆਂ ਵਿਚ ਨਹੀਂ ਮਿਲਦੀਆਂ। ਉਨ੍ਹਾਂ ਦਾ ਇਹ ਦਾਅਵਾ ਕਿ ਪੋਥੀਆਂ ਵਿਚ ਮਿਲਦੀ ਅਸਲੀ ਬਾਣੀ ਵੀ ਅੱਖਰ ਅੱਖਰ ਠੀਕ ਨਹੀਂ ਹੋ ਸਕਦੀ, ਮੰਨਿਆ ਜਾ ਸਕਦਾ ਹੈ। ਜੀ. ਬੀ. ਸਿੰਘ ਹੁਰੀ ਬਾਬਾ ਪ੍ਰੇਮ

10. ਵੇਖੋ ਮੂਲ ਪੋਥੀ ਦੇ ਪੱਤਰੇ 127ਅ, 177ਅ, 178ੳ, 180ੳ, 183ੳ, 199ੳ, 200ਅ, 201ਅ, 203ੳ, 203ਅ ਤੇ 204ਅ

ਸਿੰਘ ਜੀ ਦੀ ਇਸ ਰਾਏ ਉੱਤੇ ਯਕੀਨ ਨਹੀਂ ਕਰਦੇ ਕਿ ਪੋਥੀਆਂ ਗੁਰੂ ਅਮਰ ਦਾਸ ਜੀ ਦੇ ਹੁਕਮ ਨਾਲ ਉਨ੍ਹਾਂ ਦੀ ਸਿੱਧੀ ਨਿਗਰਾਨੀ ਹੇਠ ਤਿਆਰ ਹੋਈਆਂ। ਹੁਣ ਸਾਡੇ ਅਧਿਐਨ ਨੇ ਸਾਨੂੰ ਇਸੇ ਨਤੀਜੇ ਉੱਤੇ ਪਹੁੰਚਾਇਆਜ ਹੈ ਕਿ ਸ. ਜੀ. ਬੀ. ਸਿੰਘ ਦੀ ਬੇਯਕੀਨੀ ਜਾਇਜ਼ ਸੀ। ਪੋਥੀਆਂ ਵਿਚੋਂ ਬਾਣੀ ਲੈ ਕੇ ਗੁਰੂ ਅਰਜਨ ਦੇਵ ਜੀ ਨੇ 'ਆਦਿ ਬੀੜ' ਤਿਆਰ ਕੀਤੀ/ਕਰਵਾਈ — ਇਸ ਰਾਏ ਬਾਰੇ ਸਾਡੇ ਨਿਰਣੇ ਦੀ ਸੁਰ ਸੁਰਗਵਾਸੀ ਵਿਦਵਾਨ ਨਾਲ ਬਿਲਕੁਲ ਨਹੀਂ ਮਿਲਦੀ, ਜਿਵੇਂ ਕਿ ਅਗਲੇ ਪੰਨਿਆਂ ਵਿਚ ਕੀਤੇ ਗਏ ਵਿਸਤ੍ਰਿਤ ਅਧਿਐਨ ਤੋਂ ਆਪਣੇ ਆਪ ਸਪਸ਼ਟ ਹੋ ਜਾਵੇਗਾ।

ਜੇ ਸਰਦਾਰ ਸਾਹਿਬ ਨੂੰ ਪੋਥੀਆਂ ਘੋਖਣ ਦਾ ਮੌਕਾ ਮਿਲ ਜਾਂਦਾ ਤਾਂ ਉਨ੍ਹਾਂ ਦੇ ਨਤੀਜੇ, ਸਪਸ਼ਟ ਹੈ, ਕੁੱਝ ਵੱਖਰੇ ਹੋਣੇ ਸਨ, ਪਰ ਹਾਲ ਦੀ ਘੜੀ, ਇਹ ਗੱਲ ਸਿੱਧ ਹੈ ਕਿ ਸਾਡੇ ਹੋਰ ਕਈ ਸਿਰੇ ਦੇ ਵਿਦਵਾਨਾਂ ਵਾਂਗ, ਇਸ ਵਿਦਵਾਨ ਨੂੰ ਵੀ ਜੀਉਂਦੇ-ਜੀਅ ਪੋਥੀ/ਪੋਥੀਆਂ ਦੇ ਪੱਤਰੇ ਫਰੋਲਣ ਦਾ ਮੌਕਾ ਨਹੀਂ ਸੀ ਮਿਲ ਸਕਿਆ।

### 4. ਭਾਈ ਜੋਧ ਸਿੰਘ

ਭਾਈ ਜੋਧ ਸਿੰਘ (1882-1981) ਸਿੱਖ ਧਾਰਮਿਕ ਹਲਕਿਆਂ ਵਿਚ, ਸਿੱਖ ਧਰਮ ਦੇ ਬੜੇ ਮਿਆਰੀ ਵਿਦਵਾਨ ਮੰਨੇ ਜਾਂਦੇ ਸਨ।

ਸ. ਜੀ.ਬੀ. ਸਿੰਘ ਦੀ ਕਿਤਾਬ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ' ਦੇ ਖੰਡਨ ਵਿਚ ਉਨ੍ਹਾਂ ਦੀ ਇਕ ਕਿਤਾਬ 'ਪ੍ਰਾਚੀਨ ਬੀਤਾਂ ਬਾਰੇ ਭੁੱਲਾਂ ਦੀ ਸੋਧਨ' (1947, ਲਾਹੌਰ, ਲਾਹੌਰ ਬੁਕ ਸ਼ਾਪ) ਛਪੀ ਹੋਈ ਹੈ। ਇਸ ਵਿਚ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਮਤਨ ਬਾਰੇ ਜੀ. ਬੀ. ਸਿੰਘ ਹੁਰਾਂ ਦੇ ਕੁੱਝ ਅਨੁਮਾਨਾਂ ਨੂੰ ਵੀ ਰੱਦ ਕੀਤਾ ਗਿਆ ਹੈ।

ਜੀ. ਬੀ. ਸਿੰਘ ਹੁਰੀ, ਪੋਥੀਆਂ ਬਾਰੇ ਸੂਚਨਾ-ਪ੍ਰਾਪਤ ਕਰਨ ਲਈ, ਆਪਣੇ ਸੂਚਨਾ-ਦਾਤਿਆਂ, ਬਾਬਾ ਪ੍ਰੇਮ ਸਿੰਘ ਤੇ ਡਾ. ਮੋਹਨ ਸਿੰਘ ਦੀਵਾਨਾਂ, ਆਦਿ ਦੇ ਮੁਥਾਜ ਸਨ; ਭਾਈ ਜੋਧ ਸਿੰਘ ਵੀ ਇਸ ਮਾਮਲੇ ਵਿਚ ਪਰਾਧੀਨ ਸਨ, ਕਿਉਂਕਿ ਗੋਇੰਦਵਾਲ ਵਾਲੇ ਖਰੜਿਆਂ ਦੇ ਦਰਸ਼ਨ ਆਪ ਨੇ ਵੀ ਨਹੀਂ ਸਨ ਕੀਤੇ ਹੋਏ, ਪਰ ਇਨ੍ਹਾਂ ਨੂੰ ਸੂਚਨਾ ਦੇਣ ਵਾਲੇ ਬਾਬਾ ਪ੍ਰੇਮ ਸਿੰਘ ਨੇ, ਸੂਚਨਾ ਦੇਣ ਵੇਲੇ ਤਕ, ਪੋਥੀਆਂ ਦੇ ਵਿਸਤ੍ਰਿਤ ਦਰਸ਼ਨ ਕਰ ਲਏ ਹੋਏ ਸਨ। ਨਾਲੇ ਭਾਈ ਸਾਹਿਬ ਦਾ ਕੰਮ ਸ. ਜੀ. ਬੀ. ਸਿੰਘ ਦੇ ਅਨੁਮਾਨਾਂ ਨੂੰ ਨਕਾਰਨਾ ਸੀ, ਆਪਣੇ ਵੱਲੋਂ ਪੋਥੀਆਂ ਬਾਰੇ ਸੂਚਨਾ ਦੇਣਾ ਨਹੀਂ ਸੀ, ਇਸ ਲਈ ਉਹ ਮਤਨ ਬਾਰੇ ਗ਼ਲਤ-ਬਿਆਨੀ ਤੋਂ ਬਚੇ ਰਹੇ, ਪਰ ਪੋਥੀ-ਗਿਆਨ ਵਿਚ ਕਿਸੇ ਤਰ੍ਹਾਂ ਦਾ ਵਾਧਾ ਕਰਨ ਤੋਂ ਅਸਮਰੱਥ ਰਹੇ।

ਇਹ ਨਿਰਸੰਦੇਹ ਹੈ ਕਿ ਭਾਈ ਜੋਧ ਸਿੰਘ ਜੀ ਨੇ ਵੀ ਪੋਥੀਆਂ ਆਪ ਵੇਖਣ ਦੀ ਤਕਲੀਫ ਨਹੀਂ ਕੀ ਕੀਤੀ।

### 5. ਪ੍ਰੋ. ਤੇਜਾ ਸਿੰਘ

ਪ੍ਰੋ. ਤੇਜਾ ਸਿੰਘ (1894-1958) ਆਪਣੇ ਵੇਲੇ ਦੇ ਪ੍ਰਮਾਣਿਕ ਸਿੱਖ ਵਿਦਵਾਨ ਹੋ ਗੁਜ਼ਰੇ ਹਨ। ਇਨ੍ਹਾਂ ਦਾ ਇਕ ਵਾਕਫ਼ੀ-ਭਰਿਆ ਲੰਮਾ ਲੇਖ 'ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ', ਅਕਤੂਬਰ 1989 ਦੀ 'ਆਰਸੀ' (ਨਵੀਂ ਦਿੱਲੀ) ਵਿਚ ਛਪਿਆ ਸੀ। ਇਹੀ ਲੇਖ 'ਗੁਰੂ ਨਾਨਕ ਉਦੇਸ਼" (ਅੰਬਾਲਾ ਸ਼ਹਿਰ) ਦੇ ਅਗਸਤ, 1993 ਅੰਕ ਵਿਚ, ਸਫ਼ਾ 5 ਤੋਂ 8 ਤਕ, "THE EDITING OF THE HOLY GRANTH BY URU ARJAN DEV JI" ਸਿਰਲੇਖ ਹੇਠ ਅੰਗਰੇਜ਼ੀ ਵਿਚ ਛਪਿਆ ਹੈ। ਇਸ ਲੇਖ ਵਿਚ ਸਾਡੇ ਪ੍ਰਸੰਗ ਦੀਆਂ ਕਾਫ਼ੀ ਗੱਲਾਂ ਮੌਜੂਦ ਹਨ, ਜਿਵੇਂ :

(ੳ) ਸ੍ਰੀ ਗੁਰੂ ਅਮਰ ਦਾਸ ਜੀ ਨੇ ਆਪਣੇ ਪੋਤਰੇ, ਬਾਬਾ ਮੋਹਨ ਜੀ ਦੇ ਸਪੁੱਤਰ, ਬਾਬਾ ਸਹੰਸਰ ਰਾਮ ਜੀ ਨੂੰ "ਆਪਣੇ ਤਕ ਪਹੁੰਚੀ ਬਾਣੀ ਨੂੰ ਇਕ ਥਾਂ ਕਰਨ" ਦੀ ਸੇਵਾ ਬਖ਼ਸ਼ੀ ਸੀ, ਜੋ ਉਨ੍ਹਾਂ ਨੇ 1570 ਈ. ਤੋਂ 1572 ਈ. ਤਕ ਦੋ ਵਰ੍ਹੇ ਲਾ ਕੇ ਪੂਰੀ ਕਰ ਦਿਤੀ ਸੀ।

(ਅ) ਹੁਣ ਇਹ ਹੱਥ-ਲਿਖਤ ਦੋ ਸੰਚੀਆਂ ਵਿਚ ਪ੍ਰਾਪਤ ਹੈ — "ਪਹਿਲੀ ਸੰਚੀ ਦੇ 300 ਪਤਰੇ ਹਨ ਅਤੇ ਦੂਜੀ ਦੇ 224 ਪਤਰੇ। ਹਰ ਪੰਨੇ ਵਿਚ 13 ਪਾਲਾਂ ਹਨ ਤੇ ਹਰ ਪਾਲ ਵਿਚ ਮੋਟੇ ਮੋਟੇ 13 ਅੱਖਰ।" ਆਪਣੇ ਅੰਗਰੇਜ਼ੀ ਵਾਲੇ ਲੇਖ ਵਿਚ ਆਪ ਨੇ ਇਸੇ ਸੂਚਨਾ ਨੂੰ ਇਨ੍ਹਾਂ ਸ਼ਬਦਾਂ ਵਿਚ ਪ੍ਰਗਟਾਇਆ ਹੈ : "Each page contains 13 lines and each line exactly 13 well-rounded letters."

(ੲ) ਇਨ੍ਹਾਂ ਪੋਥੀਆਂ ਵਿਚ ਵਰਤੇ ਗਏ ਗੁਰਮੁਖੀ ਅੱਖਰਾਂ "ਦੀ ਸ਼ਕਲ ਟਾਕਰੇ ਤੇ ਸ਼ਾਰਦਾ ਅੱਖਰਾਂ ਨਾਲ ਮਿਲਦੀ-ਜੁਲਦੀ ਹੈ।"

(ਸ) "ਲਗਾਂ-ਮਾਤਰਾਂ ਘੱਟ ਹੀ ਵਰਤੀਆਂ ਹਨ।"

(ਹ) "ਜਿਨ੍ਹਾਂ ਦੀ ਬਾਣੀ ਦਰਜ਼ ਹੈ, ਉਹ ਇਹ ਹਨ: ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰ ਦਾਸ, ਕਬੀਰ, ਨਾਮਦੇਵ, ਤ੍ਰਿਲੋਚਨ, ਸੈਣ, ਰਵਿਦਾਸ ਅਤੇ ਜੈਦੇਵ।"

(ਕ) "ਲਿਖਾਰੀ ਦਾ ਨਾਂ ਕੇਵਲ ਇਕ ਵਾਰ ਸ਼ੁਰੂ ਵਿਚ ਦਿਤਾ ਹੁੰਦਾ ਹੈ।"

(ਖ) "ਇਹ ਸਾਰਾ ਸੰਚਾ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਈ ਕਾਫ਼ੀ ਨਹੀਂ ਸੀ। ਬਾਕੀ ਦੀ ਬਾਣੀ ਗੁਰੂ ਅਰਜਨ ਜੀ ਨੇ ਕਿਥੋਂ ਲਈ?... ਕੁਝ ਮਸਾਲਾ ਗੁਰੂ ਜੀ ਨੇ ਉਸ ਬੀੜ ਤੋਂ ਲਿਆ ਹੋਣਾ ਹੈ ਜੋ ਸੰਨ 1947 ਤਕ ਭਾਈ ਬੂਟਾ ਸਿੰਘ ਪਸਾਰੀ ਰਾਵਲਪਿੰਡੀ ਵਾਲੇ ਦੀ ਧਰਮਸ਼ਾਲਾ ਵਿਚ ਰਖਿਆ ਮਿਲਦਾ ਸੀ... ਉਸ ਉਤੇ ਤਰੀਕ ਸੰਮਤ 1693 ਦੀ ਦਿਤੀ ਹੋਈ ਹੈ।"

ਵਿਦਵਾਨ ਪ੍ਰੋਫ਼ੈਸਰ ਸਾਹਿਬ ਨੇ ਆਪਣੇ ਉਪਰੋਕਤ ਲੇਖ ਵਿਚ ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਗੋਲ-ਮੋਲ ਗੱਲਾਂ ਘੱਟ ਕੀਤੀਆਂ ਹਨ ਤੇ ਨਿਸਚਿਤ ਵਾਕਫ਼ੀ ਦੇਣ ਵੱਲ ਜ਼ਿਆਦਾ ਧਿਆਨ ਦਿਤਾ ਹੈ, ਪਰ ਜੇ ਇਸ ਸਾਰੀ ਵਾਕਫ਼ੀ ਨੂੰ ਤਨਕੀਦ ਦੇ ਆਤਸ਼ੀ ਸ਼ੀਸ਼ੇ ਥੱਲੇ ਰੱਖ ਕੇ ਘੋਖਿਆ-ਪਰਖਿਆ ਜਾਵੇ ਤਾਂ ਇਸ ਵਾਕਫ਼ੀ ਦੀਆਂ ਕੁੱਝ ਕਚਿਆਈਆਂ ਲੁੱਕੀਆਂ ਨਹੀਂ ਰਹਿੰਦੀਆਂ। ਮਸਲਨ,

(i) ਹਰ ਸਫ਼ੇ ਉੱਤੇ ਪਾਲਾਂ ਤੇ ਹਰ ਪਾਲ ਵਿਚ ਠੀਕ (exactly) 13 ਅੱਖਰਾਂ ਵਾਲੀ ਸੂਚਨਾ ਪੂਰੀ ਤਰ੍ਹਾਂ ਠੀਕ ਨਹੀਂ ਹੈ। ਸਾਡੇ ਵਾਲੀ 'ਪੋਥੀ' ਦੇ ਕਈ ਪੰਨੇ ਸਾਬਤ ਕਰਦੇ ਹਨ ਕਿ ਪਾਲਾਂ ਦੀ ਗਿਣਤੀ ਘੱਟ-ਵਧ ਵੀ ਹੈ। ਨਮੂਨੇ ਵਜੋਂ, ਪੱਤਰਾਂ 2ਅ ਉੱਤੇ 12, 26ਅ ਉਤੇ 12, 50ੳ ਉਤੇ 11, 60ਅ ਉਤੇ 17, 61ਅ ਉਤੇ 15, 110ਅ ਉਤੇ 11, 155ਅ ਉਤੇ 12 ਤੇ 160ਅ ਉਤੇ 14 ਪਾਲਾਂ ਵੇਖੀਆਂ ਜਾ ਸਕਦੀਆਂ ਹਨ। ਅੱਖਰਾਂ ਦੀ ਗਿਣਤੀ ਉਤੇ ਵੀ ਇਹੀ ਕਥਨ ਲਾਗੂ ਹੁੰਦਾ ਹੈ। ਗਹੁ ਨਾਲ ਵੇਖਿਆ ਝੱਟ ਪਤਾ ਲਗ ਜਾਂਦਾ ਹੈ ਕਿ ਅੱਖਰਾਂ ਦੀ ਗਿਣਤੀ 13 ਤੋਂ ਘੱਟ ਵੀ ਹੈ ਤੇ ਵਧ ਵੀ ਅਤੇ ਠੀਕ 13 ਅੱਖਰ ਪ੍ਰਤਿ ਪਾਲ ਵਾਲੀ ਸੂਚਨਾ ਪੂਰੀ ਤਰ੍ਹਾਂ ਪ੍ਰਮਾਣਿਕ ਨਹੀਂ ਮੰਨੀ ਜਾ ਸਕਦੀ।

(ii) "ਲਗਾਂ ਮਾਤ੍ਰਾਂ ਘੱਟ ਹੀ ਵਰਤੀਆਂ ਹਨ।" ਕੰਨਾਂ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜੇ, ਲਾਂ, ਦੁਲਾਈਆਂ, ਹੋੜਾ ਤੇ ਬਿੰਦੀ ਵਾਲੇ ਚਿੰਨ੍ਹਾਂ ਦੀ ਵਰਤੋਂ ਇਸ 'ਪੋਥੀ' ਵਿਚ ਮੌਜੂਦ ਹੈ, ਇਸ ਲਈ ਇਹ ਕਹਿਣਾ ਕਿ ਲੱਗਾਂ-ਮਾਤ੍ਰਾਵਾਂ ਦੀ ਵਰਤੋਂ ਘੱਟ ਹੀ ਹੋਈ ਹੈ, 'ਪੋਥੀ' ਦੇ ਲਿਖਾਰੀ/ ਲਿਖਾਰੀਆਂ ਨਾਲ ਬੇਇਨਸਾਫ਼ੀ ਹੈ।

(iii) ਜਿਨ੍ਹਾਂ ਦੀ ਬਾਣੀ 'ਪੋਥੀ' ਵਿਚ ਪ੍ਰਾਪਤ ਹੈ, ਉਨ੍ਹਾਂ ਵਿਚ ਹੇਠ-ਲਿਖਿਆ ਦਾ ਜ਼ਿਕਰ ਨਹੀਂ ਕੀਤਾ ਹੋਇਆ, ਫਰੀਦ, ਰਾਮਾਨੰਦ, ਧੰਨਾ, ਬੇਣੀ, ਸਰਫ, ਗੁਲਾਮ ਤੇ ਸਦਾ ਸੇਵਕ। ਇਨ੍ਹਾਂ ਰਚਿਆਰਾਂ ਤੋਂ ਛੁੱਟ, ਜਿਸ ਹਾਲਤ ਵਿਚ ਇਹ 'ਪੋਥੀ' ਸਾਡੇ ਪਾਸ ਪਹੁੰਚੀ ਹੈ, ਉਸ ਵਿਚ ਮਹਲਾ 4 ਤੇ ਮਹਲਾ 5 ਦੇ ਸਿਰਲੇਖ ਵੀ ਮੌਜੂਦ ਹਨ।

(iv) ਸ਼ੁਰੂ ਵਿਚ ਇਕੋ ਵਾਰੀ ਲਿਖਾਰੀ ਦਾ ਨਾਂ ਆਉਣ ਦੀ ਵਿਧੀ ਬਾਰੇ ਪ੍ਰੋਫ਼ੈਸਰ ਜੀ ਦੀ ਸੂਚਨਾ ਤਾਂ ਠੀਕ ਹੈ, ਪਰ ਆਪ ਨੇ ਸਿਰਲੇਖਾਂ ਵਿਚ ਨਾਵਾਂ ਦੀ ਗੁੰਝਲ ਦਾ ਕੋਈ ਜ਼ਿਕਰ ਨਹੀਂ ਕੀਤਾ। ਮਿਸਾਲ ਵਜੋਂ, ਵੇਖੋ 'ਪੋਥੀ' ਦਾ ਪੱਤਰਾ 105ੳ, ਜਿਥੇ ਰਾਗ ਪਰਭਾਤੀ ਵਿਚ ਸਿਰਲੇਖ ਤਾਂ "ਕਮੀਰ ਨਮਾ" ਭਗਤ (ਅਰਥਾਤ ਕਬੀਰ ਤੇ ਨਾਮਦੇਵ) ਦੀ ਸੂਚਨਾ ਦੇਂਦਾ ਹੈ ਪਰ ਥੱਲੇ ਜਿਹੜਾ ਸ਼ਬਦ ਦਿਤਾ ਗਿਆ ਹੈ, ਉਸ ਵਿਚ ਭਗਤ-ਕਵੀ ਆਪਣਾ ਨਾਂ 'ਬੇਣੀ' ਦੱਸਦਾ ਹੈ।

ਚੱਲ ਰਹੇ ਪ੍ਰਸੰਗ ਵਿਚ, ਵਿਦਵਾਨ ਪ੍ਰੋਫ਼ੈਸਰ ਸਾਹਿਬ ਦੀਆਂ ਇਸ ਲੇਖ ਵਿਚ ਪੇਸ਼ ਹੋਈਆਂ ਕੁੱਝ ਹੋਰ ਧਾਰਨਾਵਾਂ (ਜਿਵੇਂ, ਸ੍ਰੀ ਗੁਰੂ ਅਮਰ ਦਾਸ ਜੀ ਵੱਲੋਂ ਸਹੰਸਰ ਰਾਮ ਨੂੰ "ਆਪਣੇ ਤਕ ਪਹੁੰਚੀ ਬਾਣੀ" ਦੇ ਸੰਕਲਨ ਦਾ ਹੁਕਮ ਦਿਤਾ ਜਾਣਾ, 1570 ਤੋਂ 1572 ਤਕ ਪੋਥੀਆਂ ਦੇ ਕਾਰਜ ਦਾ ਸੰਪੰਨ ਹੋਣਾ, ਪੋਥੀਆਂ ਦੇ ਅੱਖਰਾਂ ਦੀਆਂ ਸ਼ਕਲਾਂ ਦਾ ਟਾਕਰੀ ਤੇ ਸ਼ਾਰਦਾ ਅੱਖਰਾਂ ਵਰਗਾ ਹੋਣਾ ਜਾਂ ਸ੍ਰੀ ਗੁਰ ਅਰਜਨ ਦੇਵ ਜੀ ਵਲੋਂ ਭਾਈ ਬੂਟਾ ਸਿੰਘ ਦੀ ਧਰਮਸਾਲ ਵਾਲੀ ਬੀੜ ਦੀ ਕੁੱਝ ਸਾਮੱਗਰੀ ਨੂੰ ਗੁਰਬਾਣੀ ਦੀ 'ਆਦਿ ਬੀੜ' ਵਿਚ ਵਰਤਣਾ[11]) ਬਾਰੇ ਏਥੇ ਬਹਿਸ ਛੇੜਨ ਦੀ ਲੋੜ ਨਹੀਂ, ਭਾਵੇਂ ਇਨ੍ਹਾਂ ਸਾਰੀਆਂ ਧਾਰਨਾਵਾਂ ਨਾਲ ਮੇਲ ਨਹੀਂ ਖਾਂਦੀਆਂ, ਪਰ ਜਿਹੜੀ ਗੱਲ ਏਥੇ ਉੱਭਰ ਦੇ ਸਾਹਮਣੇ ਆ ਰਹੀ ਹੈ, ਉਹ ਇਹ ਹੈ ਕਿ ਜੇ ਆਪ ਨੇ ਪੋਥੀਆਂ ਦੇ ਦਰਸ਼ਨ ਕੀਤੇ ਹੋਏ ਸਨ ਤਾਂ, ਆਪਣੇ ਸੁਭਾ ਦੇ ਉਲਟ, ਪੂਰੀ ਤਰ੍ਹਾਂ ਖੁੱਭ ਕੇ ਨਹੀਂ ਸਨ ਕੀਤੇ ਹੋਏ।

ਗਿਆਨੀ ਗੁਰਦਿਤ ਸਿੰਘ ਜੀ ਨੇ ਦਾਅਵਾ ਕੀਤਾ ਹੈ ਕਿ ਪ੍ਰੋ: ਤੇਜਾ ਸਿੰਘ ਜੀ ਨੂੰ ਪੋਥੀ-ਗਿਆਨ ਦੀ ਦਾਤ ਦੇਣ ਵਾਲੇ ਸੱਜਨ ਉਹ ਸਨ।[12] ਕੋਈ ਵੱਡੀ ਗੱਲ ਨਹੀਂ ਕਿ ਪ੍ਰੋਫ਼ੈਸਰ ਸਾਹਿਬ ਦੇ ਬਿਆਨ ਵਿਚ ਆਈਆਂ ਉਕਾਈਆਂ ਦਾ ਸੋਮਾ ਗਿਆਨੀ ਜੀ ਹੀ ਹੋਣ, ਜਿਨ੍ਹਾਂ ਦੀ ਪਹੁੰਚ, ਉਨ੍ਹਾਂ ਦੇ ਆਪਣੇ ਕਥਨ ਅਨੁਸਾਰ, ਉਸ ਵੇਲੇ ਤਕ, ਬਾਬਾ ਪ੍ਰੇਮ ਸਿੰਘ ਜੀ ਦੇ ਵਿਸਤ੍ਰਿਤ ਨੋਟਾਂ ਤਕ ਹੋ ਚੁੱਕੀ ਸੀ। ਪ੍ਰੋ. ਤੇਜਾ ਸਿੰਘ ਦੇ ਲੇਖ ਵਾਲੇ ਕਰੀਬ ਸਾਰੇ ਨੁਕਤੇ ਬਾਬਾ ਪ੍ਰੇਮ ਸਿੰਘ ਜੀ ਦੇ ਨੋਟਾਂ ਵਿਚ, ਤਿਉਂ, ਪ੍ਰਾਪਤ ਹਨ।

---

11. ਇਹ ਵਿਚਾਰ ਸਭ ਤੋਂ ਪਹਿਲਾਂ ਗਿਆਨ ਸਿੰਘ ਗਿਆਨੀ ਨੇ ਪ੍ਰਗਟਾਏ ਸਨ, ਸ੍ਰੀ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼ ਵਾਰਤਕ ਗ੍ਰੰਥ, ਪ੍ਰਸਿੱਧ ਨਾਂ 'ਤਵਾਰੀਖ ਗੁਰੂ ਖਾਲਸਾ' ਵਿੱਚ (ਸਮਾਪਤ ਹੋਈ ੧੯੦੦ ਈਸਵੀ) ਸੰਪਾ ਕੇ ਐਸ ਰਾਜੂ, ਤੀਜੀ ਵਾਰ ੧੯੯੩ ਪਟਿਆਲਾ, ਭਾਸ਼ਾ ਵਿਭਾਗ, ਪੰਜਾਬ

12. ਵੇਖੋ, 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ ਭਾਗ), ੧੯੯੦, ਚੰਡੀਗੜ੍ਹ, ਦਿੱਲੀ, ਸਿੱਖ ਸਾਹਿਤ ਸੰਸਥਾਨ, ਸਫ਼ਾ ੫੬੯, ਸਫ਼ਾ ੪੭੮ ਉਤੇ ਦਿੱਤੀ ਸੂਚਨਾ ਵੀ ਪ੍ਰਸੰਗਿਕ ਹੈ : "ਪੋਥੀਆਂ ਦੇ ਦਰਸ਼ਨਾਂ ਲਈ ਦਿੱਲੀ ਪਟਿਆਲੇ ਤੋਂ ਚੀਫ ਮਨਿਸਟਰ ਸਰਦਾਰ ਗਿਆਨ ਸਿੰਘ ਨੂੰ ਨਾਲ ਲੈ ਕੇ ਮੈਂ ਲੁਧਿਆਣੇ ਗਿਆ ਸੀ। ਜਿਥੇ ਪਿਸ਼ਾਵਰ ਤੋਂ ਆਏ ਭੱਲਾ ਪਰਿਵਾਰ ਦੇ ਪੋਥੀ ਸਾਹਿਬ ਸਮੇਤ ਆ ਜਾਣ ਦਾ ਪਤਾ ਚੱਲਿਆ ਸੀ। ਪ੍ਰਿੰਸੀਪਲ ਸਾਹਿਬ ਉਸ ਵੇਲੇ ਸਾਡੇ ਨਾਲ ਸਨ, ਇਨ੍ਹਾਂ ਪੋਥੀਆਂ ਬਾਰੇ ਜਾਣਕਾਰੀ ਅਤੇ ਭੋਲਾ ਵੰਸ਼ ਦੀ ਹਸਤੀ ਬਾਬਾ ਪ੍ਰੇਮ ਸਿੰਘ ਜੀ ਨੇ ਆਪਣੀ ਜਾਣਕਾਰੀ ਲਈ ਪੋਥੀਆਂ ਵਿੱਚੋਂ ਨੋਟ ਲਿਖੇ ਹੋਏ ਸਨ। ਉਹ ਕਾਪੀ ਮੇਰੇ ਰਾਹੀਂ ਹੀ, ਬਾਬਾ ਜੀ ਦੀ ਪ੍ਰਵਾਨਗੀ ਨਾਲ, ਪ੍ਰਿਸੀਪਲ ਸਾਹਿਬ ਤੱਕ ਪੁੱਜੀ ਸੀ ਜਿਸ ਦੇ ਆਧਾਰ ਉਤੇ ਉਨ੍ਹਾਂ ਨੇ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਨੋਟ ਲਏ ਅਤੇ ਪੜ੍ਹੇ, ਢੁਕਵੇਂ ਤਰੀਕੇ ਨਾਲ ਲੇਖ ਵਿੱਚ ਵਰਤੇ।"

# VIII
# ਜਿਨ੍ਹਾਂ ਅੱਖੀਂ ਡਿੱਠੀਆਂ

ਵੀਹਵੀਂ ਸਦੀ ਤੋਂ ਪਹਿਲਾਂ ਦੇ ਮਾਨਤਾ-ਪ੍ਰਾਪਤ ਸਿੱਖ ਇਤਿਹਾਸਕਾਰਾਂ ਤੇ ਵੀਹਵਾਂ ਸਦੀ ਦੀ ਸਿੱਖ ਵਿਦਵਤਾ ਦੇ ਸਿਖਰਲੇ ਬੁੱਧੀਮਾਨਾਂ ਨੂੰ ਖੁਲ੍ਹੇ ਦਰਸ਼ਨ ਦੇਣ ਤੋਂ ਗੋਇੰਦਵਾਲ ਵਾਲੀਆਂ ਪੋਥੀਆਂ ਕਿਵੇਂ ਸੰਗਦੀਆਂ ਰਹੀਆਂ, ਇਸ ਦੇ ਕੁੱਝ ਨਮੂਨੇ ਵੇਖੇ ਜਾ ਚੁੱਕੇ ਹਨ। ਪਰ ਵੀਹਵੀਂ ਸਦੀ ਵਿਚ ਕੁੱਝ ਸਿੱਖ ਸਮਕਾਲੀ ਅਜਿਹੇ ਵੀ ਹੋਏ, ਜਿਨ੍ਹਾਂ ਦੇ ਸਾਹਮਣੇ ਆਪਣੇ ਰਵਾਇਤੀ ਘੁੰਡ ਕਾਇਮ ਨਾ ਰੱਖ ਸਕੀਆਂ।

ਅਸੀਂ ਇਨ੍ਹਾਂ ਵਿਚੋਂ ਪੰਜ ਵਿਦਵਾਨਾਂ ਬਾਰੇ, ਜਿਨ੍ਹਾਂ ਨੇ ਇਨ੍ਹਾਂ ਪੋਥੀਆਂ ਦੇ ਅੰਦਰ-ਬਾਹਰ ਦਾ ਹੀਜ-ਪਿਆਜ ਦੇ ਸਾਹਮਣੇ ਰੱਖਣ ਦੇ ਜਤਨ ਕੀਤੇ ਹਨ, ਕੁੱਝ ਚਰਚਾ ਕਰਨੀ ਚਾਹਾਂਗੇ।

**1. ਗਿਆਨੀ ਗਿਆਨ ਸਿੰਘ**

ਗਿਆਨੀ ਗਿਆਨ ਸਿੰਘ (1822-1921) ਅੰਗਰੇਜ਼ੀ ਕਾਲ ਵਿਚ ਸਿੱਖ ਇਤਿਹਾਸਕਾਰੀ ਦੇ ਮੁੱਢਲ ਪੜਾ ਦਾ ਇਕ ਵੱਡਾ ਨਾਂ ਹੈ। ਗੁਰ-ਇਤਿਹਾਸ ਦੀ ਸਾਮੱਗਰੀ ਦੀ ਖੋਜ-ਪੜਤਾਲ ਇਨ੍ਹਾਂ ਨੂੰ ਦੂਰ ਦੂਰ ਭਜਾਈ ਫਿਰਦੀ ਰਹੀ। ਇਸੇ ਸਿਲਸਿਲੇ ਵਿਚ ਉਹ ਗੋਇੰਦਵਾਲ ਵਾਲੀਆਂ ਪੋਥੀਆਂ ਕੋਲ ਵੀ ਪਹੁੰਚੇ। ਇਕ ਪੋਥੀ ਦਾ ਪਾਠ ਉਨ੍ਹਾਂ ਨੇ ਅੰਮ੍ਰਿਤਸਰ ਵਿਚ ਇਕ ਮਾਈ ਦੇ ਘਰ ਕੀਤਾ। ਦੂਜੀ ਪੋਥੀ ਸੰਨ 1895 ਵਿਚ ਗੋਇੰਦਵਾਲ ਦੇ ਪੋਥੀਦਾਰ ਪਟਿਆਲੇ ਵਿਚ ਲਿਆਏ ਤਾਂ ਗਿਆਨੀ ਜੀ ਉਸ ਵਿਚੋਂ ਕਾਫ਼ੀ ਨੋਟ ਲੈਣ ਵਿਚ ਸਫ਼ਲ ਹੋਏ। ਪੋਥੀਆਂ ਵਿਚ ਸਾਂਭੀ ਹੋਈ ਸਾਮੱਗਰੀ ਬਾਰੇ ਆਪ ਇਕ ਲੰਮਾ ਲਿਖਤੀ ਬਿਆਨ ਛੱਡ ਗਏ ਹਨ, ਜੋ ਹੁਣ ਉਨ੍ਹਾਂ ਦੀ 'ਤਵਾਰੀਖ' ਵਿਚ ਛਪਿਆ ਹੋਇਆ ਹੈ। ਪ੍ਰਮਾਣਿਕਤਾ ਦੀ ਮੰਗ ਹੈ ਕਿ ਇਹ ਸਾਰਾ ਬਿਆਨ ਉਨ੍ਹਾਂ ਦੀ ਆਪਣੀ ਜ਼ਬਾਨੀ ਸੁਣਿਆ ਜਾਏ :

> ਏਹ ਦੋਵੇਂ ਪੋਥੀਆਂ ਅਸਾਂ ਦੇਖੀਆਂ ਹਨ ਇਕ ਤਾਂ ਅੰਮ੍ਰਿਤਸਰ ਮਹਾਂ ਸਿੰਘ ਦੇ ਕਟੜੇ ਇਕ ਮਾਈ ਪਾਸ ਹੈ ਤੇ ਦੂਜੀ ਗੋਇੰਦਵਾਲ ਬਾਵੇ ਬੁਧ ਸਿੰਘ ਤੇ ਚੇਤ ਸਿੰਘ ਪਾਸ ਹੈ ਉਹ ਸੰ: 1952 ਬਿ: ਪਟਿਆਲੇ ਵਿਖੇ ਪੂਜਾ ਵਾਸਤੇ ਲਿਆਏ ਸੇ ਤਾਂ ਦੇਖੀ ਹੈ। ਏਨਾਂ ਪੋਥੀਆਂ ਦੇ ਅੱਖਰ ਚੰਗੀ ਤਰ੍ਹਾਂ ਨਹੀਂ ਪੜ੍ਹੇ ਜਾਂਦੇ, ਮੁਹਾਵਰੇ ਤੇ ਸ਼ਬਦ ਦੇ ਯਾਦ ਹੋਣੇ ਕਰ ਪੜ੍ਹ ਲਈ ਦੇ ਹਨ। ਉਨ੍ਹਾਂ ਵਿਚੋਂ ਬਹੁਤ ਸਾਰੀ ਲਿਖਤ ਸਾਡੇ ਪਾਸ ਹੈ। ਪਰ ਇਥੇ ਨਮੂਨੇ ਮਾਤਰ ਦਿਖਾਉਂਦੇ ਹਾਂ, ਇਕ ਪੋਥੀ ਵਿਚ ਰਾਮਕਲੀ ਸੋਰਠ, ਸਾਰੰਗ, ਮਲਾਰ ਤੇ ਦੂਜੀ ਵਿਚ ਸ੍ਰੀਰਾਗ, ਆਸਾ, ਗੋੜੀ, ਵਡਹੰਸ, ਕਾਨੜਾ ਏਨਾਂ ਹੀ ੯ ਰਾਗਾਂ ਦੇ ਸ਼ਬਦ ਪਾਠ ਹਨ ਪਾਠ ਇਥੋਂ ਚਲਦਾ ਹੈ, ਯਥਾ ਹੀ - "ਬਾਬਾ ਨਾਨਕ ਬੇਦੀ ਪਾਤਸ਼ਾਹ ਦੀਨ ਦੁਨੀ ਦਾ ਟਿਕਾ ੧ਓ ਸਤਿਗੁਰ ਪ੍ਰਸਾਦ ਸਚ ਨਾਮ ਕਰਤਾਰ ਨਿਰਭਉ ਨਿਰੀਕਾਰ ਅਕਾਲ ਮੂਰਤ ਅਜੂਨੀ ਸੰਭਉ

ਗੁਰੂ ਪਰੇ ਕੇ ਪ੍ਰਸਾਦ।" ਇਹ ਪਾਠ ਤੇ ਮਹਿਲ ਪਹਿਲਾ, ਮਹਲਾ ਤੀਜਾ, ਮਹਲਾ ਚੌਥਾ, ਏਵੇਂ ਜਜੋਂ ਅੱਖਰਾਂ ਵਿਚ ਲਿਖਿਆ ਹੋਯਾ ਪ੍ਰਤੇਕ ਸ਼ਬਦ ਬਾਣੀ ਦੇ ਆਦਿ ਵਿਚ ਹੈ, ਤੇ ਸ਼ਬਦ ਭੀ ਇਸ ਪ੍ਰਕਾਰ ਹਨ ਯਥਾ ਰਾਮਕਲੀ ਮਹਿਲ ਪਹਿਲਾ ੧ ਕੋਈ ਪੜ੍ਹਤਾ ਸਹਿਸਾ ਕਿਰਤਾ ਕੋਈ ਪੜ੍ਹੇ ਪੁਰਾਣਾ॥ ੨੨ ਪਤ੍ਰੇ ਤਕ ਇਹ ਸ਼ਬਦ ਹਨ ਅਗੇ ੩੫ ਤਕ ਤੀਸਰੇ ਗੁਰੂ ਜੀ ਦੇ ਸ਼ਬਦ ਹਨ ਮਹਲਾ ਪਹਲਾ ਓਅੰਕਾਰ ਦੱਖਣੀ ੯੪ ਪਤ੍ਰੇ ਤਕ ਹੈ ਅਗੇ ਰਾਮਕਲੀ ਕਬੀਰ — ਅੰਤਰ ਮੈਲ ਜੋ ਤੀਰਥ ਨਾਵੈ ਤ੍ਰਿਲੋਚਨ — ਰਾਜਾ ਰਾਵਣ ਸੁਣੋ ਬੇਨੀ ਕਹੇ ਮੰਦੋਦਰਿ ਰਾਣੀ-ਕੀਮਰੇ ਦਾ-ਧੰਨਾਂ ਕਰਤ ਕਰਨਕਰ ਥਾਕੇ ਜਨਮ ਗਇਆ ਤਨ ਛੀਨ॥ ਨਾਮੇ-ਅਨੀਲੇ ਗੁਡੀਆ-ਦੂਜਾ ਸ਼ਬਦ ਨਾਮੇ ਦਾ-ਬੇਦ ਪੁਰਾਨ ਪੜੇ ਕਿਆ ਹੋਈ। ਕਮੀਰੇ ਨਾਮੇ ਦੀ। ਪਾੜ ਪੜੋਸਨ ਪੂਤਲੇ ਨਾਮਾ। ਸੋਰਠਿ ਰਵਿਦਾਸ। ਜਿਓ ਹਮ ਬਾਧੇ ਮੋਹਿ ਫਾਸ ਪਰੇਮ ਬੰਧਨ ਤੁਮ ਬਾਧੋ॥ ਇਸੇ ਪ੍ਰਕਾਰ ਗੁਰੂਆਂ ਤੇ ਭਗਤਾਂ ਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਨਾਲੋਂ ਬਹੁਤ ਵਿਲੱਖਣ ਪਾਠ ਵਾਲੇ ਹਨ, ਟੁਟੇ ਫੁਟੇ ਸ਼ਬਦਾਂ ਦੀ ਬਾਣੀ ਏਨਾਂ ਪੋਥੀਆਂ ਵਿਚ ਬਹੁਤ ਥੋੜੀ ਹੈ ਤੇ ਬਾਈ ਵਾਰਾਂ ਵਿਚੋਂ ਕੋਈ ਭੀ ਵਾਰ ਨਹੀਂ॥[13]

ਗਿਆਨੀ ਜੀ ਦੇ ਬਿਆਨ ਵਿਚ ਪਟਿਆਲੇ ਵਿਚ ਵੇਖੀ ਪੋਥੀ ਦਾ ਵੇਰਵਾ ਵਧੇਰੇ ਦਿਤਾ ਹੋਇਆ ਹੈ, ਪਰ ਆਪ ਦਾ ਲਿਖਣ-ਢੰਗ ਅਜਿਹਾ ਹੈ ਕਿ ਪੋਥੀਆਂ ਦੇ ਵਿਸ਼ੇ ਨਾਲ ਘੱਟ ਜਾਣਕਾਰੀ ਰੱਖਣ ਵਾਲਾ ਪਾਠਕ, ਥੋੜੇ ਕੀਤੀਆਂ, ਇਹ ਨਹੀਂ ਦੱਸ ਸਕਦਾ ਕਿ ਲੇਖਕ ਨੇ ਜਿਹੜਾ ਵੇਰਵਾ ਦਿਤਾ ਹੈ ਉਹ ਕਿਹੜੀ ਪੋਥੀ ਦਾ ਹੈ। ਸ਼ੁਕਰ ਇਹ ਹੈ ਕਿ ਉਨ੍ਹਾਂ ਨੇ ਆਪਣੇ ਨੋਟ ਵਿਚ ਦੁਹਾਂ ਵੇਖੀਆਂ ਹੋਈਆਂ ਪੋਥੀਆਂ ਵਿਚ ਵਰਤੇ ਗਏ ਰਾਗ-ਸਿਰਲੇਖਾਂ ਦੀ ਦੱਸ ਪਾਈ ਹੋਈ ਹੈ। ਉਨ੍ਹਾਂ ਅਨੁਸਸਾਰ, ਇਕ ਪੋਥੀ ਵਿਚ ਚਾਰ ਰਾਗਾਂ ਦੀ ਬਾਣੀ ਸੀ ਤੇ ਦੂਜੀ ਵਿਚ ਪੰਜ ਰਾਗਾਂ ਦੀ। ਚਾਰ ਰਾਗ ਉਨ੍ਹਾਂ ਨੇ ਰਾਮਕਲੀ, ਸੋਰਠ, ਸਾਰੰਗ ਤੇ ਮਲਾਰ ਦੱਸੇ ਹਨ। ਪਿੰਜੌਰ ਵਾਲੀ ਪੋਥੀ ਵਿਚ ਇਨ੍ਹਾਂ ਹੀ ਚਾਰ ਰਾਗਾਂ ਦੀ ਬਾਣੀ ਮਿਲਦੀ ਹੈ, ਪਰ ਤੀਜੇ ਤੇ ਚੌਥੇ ਰਾਗ ਦੀ ਤਰਤੀਬ ਵਿਚ ਫ਼ਰਕ ਹੈ। ਪਿੰਜੌਰ ਵਾਲੀ ਪੋਥੀ ਵਿਚ ਮਲਾਰ ਪਹਿਲਾ ਤੇ ਸਾਰੰਗ ਅੰਤ ਉਤੇ ਹੈ। ਦੂਜੀ ਪੋਥੀ ਦਾ ਰਾਗ-ਬਿਉਰਾ ਸਾਡੀ (ਅਹੀਆਪੁਰ ਵਾਲੀ) 'ਪੋਥੀ' ਨਾਲ ਨਹੀਂ ਮਿਲਦਾ, ਜਿਸ ਕਰ ਕੇ ਇਹ ਨਤੀਜਾ ਕੱਢਣਾ ਸੁਭਾਵਿਕ ਹੈ ਕਿ ਗਿਆਨੀ ਜੀ ਨੇ ਜਿਸ ਦੂਜੀ ਪੋਥੀ ਦੇ ਦਰਸ਼ਨ ਕੀਤੇ ਸਨ, ਉਹ ਸਾਡੇ ਵਾਲੀ 'ਪੋਥੀ' ਨਹੀਂ, ਕੋਈ ਹੋਰ ਪੋਥੀਂ ਸੀ, ਭਾਵੇਂ ਹੋਵੇ ਗਵਾਚੀਆਂ ਭੈਣਾਂ ਵਿਚੋਂ ਹੀ ਇਕ। ਅੱਗੇ ਦਿਤਾ ਛੋਟਾ ਜਿਹਾ ਨਕਸ਼ਾ ਸਾਡੇ ਇਸ ਦਾਅਵੇ ਦੀ ਸਾਖ ਭਰਦਾ ਹੈ :

| **ਗਿਆਨੀ ਜੀ ਦੇ ਦੱਸੇ ਸ਼ਨਾਖ਼ਤੀ ਇੰਦਰਾਜ** | **'ਪੋਥੀ' ਦੇ ਇੰਦਰਾਜ** |
|---|---|
| (ੳ) ਸ੍ਰੀ ਰਾਗ ਦੀ ਬਾਣੀ ਹੈ। | (ੳ) ਸ੍ਰੀ ਰਾਗ ਦੀ ਬਾਣੀ ਨਹੀਂ ਹੈ। |
| (ਅ) ਆਸਾ ਰਾਗ ਦੀ ਬਾਣੀ ਹੈ। | (ਅ) ਆਸਾ ਰਾਗ ਦੀ ਵਾਰ ਦੀਆਂ 13 ਮੁੱਢਲੀਆਂ ਸਤਰਾਂ , ਸਮੇਤ ਮੰਗਲ ਦੇ, |

13. ਗਿਆਨ ਸਿੰਘ, ਗਿਆਨੀ, ਸ੍ਰੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਵਾਰਤਕ ਗ੍ਰੰਥ, ਸਫ਼ਾ 418 ਦਾ ਫੁ.ਨੋ.

| | |
|---|---|
| | ਕਿਸੇ ਹੋਰ ਹੱਥ ਦੀਆਂ ਘੁਸੇੜੀਆਂ ਹੋਈਆਂ ਹਨ, ਹੋਰ ਕੋਈ ਬਾਣੀ ਇਸ ਰਾਗ ਵਿਚ ਨਹੀਂ ਮਿਲਦੀ। |
| (ਏ) ਗੌੜੀ ਰਾਗ ਵਿਚ ਬਾਣੀ ਹੈ। | (ਏ) ਗੌੜੀ ਰਾਗ ਵਿਚ ਬਾਣੀ ਨਹੀਂ ਮਿਲਦੀ। |
| (ਸ) ਵਡਹੰਸ ਰਾਗ ਦੀ ਬਾਣੀ ਮੌਜੂਦ ਹੈ। | (ਸ) ਵਡਹੰਸ ਰਾਗ ਦਾ ਇਕ ਸ਼ਬਦ ਲੰਡਿਆਂ ਵਿਚ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਮਿਲਦਾ ਹੈ। ਇਸ ਰਾਗ ਵਿਚ ਹੋਰ ਕੋਈ ਬਾਣੀ ਨਹੀਂ ਮਿਲਦੀ। |
| (ਹ) ਕਾਨੜਾ ਰਾਗ ਦੀ ਬਾਣੀ ਹੈ। | (ਹ) ਕਾਨੜਾ ਰਾਗ ਵਿਚ ਕੋਈ ਬਾਣੀ ਨਹੀਂ ਹੈ। |

ਜੋ ਵੇਰਵਾ ਗਿਆਨੀ ਜੀ ਨੇ ਦੂਜੀ ਪੋਥੀ ਦਾ ਦਿਤਾ ਹੈ, ਉਹ ਸਾਡੀ 'ਪੋਥੀ' ਨਾਲ ਸਿੱਧੇ ਤੌਰ ਉਤੇ ਸੰਬੰਧਿਤ ਨਹੀਂ, ਇਸ ਲਈ ਅਸੀਂ ਉਸ ਦੀ ਛਾਣ-ਬੀਣ ਵੱਲ ਪੈਣਾ ਜ਼ਰੂਰੀ ਨਹੀਂ ਸਮਝਿਆ।

**2. ਬਾਬਾ ਪ੍ਰੇਮ ਸਿੰਘ**

ਬਾਬਾ ਪ੍ਰੇਮ ਸਿੰਘ ਜੀ (1882-1954), ਸਿੱਖ ਇਤਿਹਾਸ ਦੇ ਪ੍ਰਸਿੱਧ ਲੇਖਕ, ਪਹਿਲੇ ਵਿਦਵਾਨ ਸਨ, ਜਿਨ੍ਹਾਂ ਨੇ ਗੋਇੰਦਵਾਲ ਵਾਲੀਆਂ ਇਸ ਵੇਲੇ ਮੌਜੂਦ ਦੁਹਾਂ ਪੋਥੀਆਂ ਤੋਂ ਵਿਸਤ੍ਰਿਤ ਨੋਟ ਲਏ ਸਨ।

ਜਿਸ ਕਾਪੀ ਵਿਚ ਇਹ ਨੋਟ ਲਏ ਗਏ ਸਨ, ਉਹ ਉਨ੍ਹਾਂ ਦੇ ਸਪੁੱਤਰ ਬਾਬਾ ਮਨਮੋਹਨ ਸਿੰਘ ਜੀ (ਪਟਿਆਲਾ) ਦੀ ਸੱਜਨਤਾ ਕਰ ਕੇ ਇਸ ਵੇਲੇ ਇਨ੍ਹਾਂ ਸਤਰਾਂ ਦੇ ਲੇਖਕ ਪਾਸ ਸੁਰੱਖਿਅਤ ਹੈ।[14] ਇਸ ਕਾਪੀ ਦੇ ਆਰੰਭਿਕ ਸ਼ਬਦ ਇਹ ਹਨ :

> ੧ੴ ਸਤਿਗੁਰ ਪ੍ਰਸਾਦਿ॥ ਸ੍ਰੀ ਗੋਇੰਦਵਾਲ ਵਾਲੀ ਬਾਬੇ ਮੋਹਨ ਜੀ ਦੀ ਪੋਥੀ (ਸੰਚੀ) ਦਾ ਵੇਰਵਾ ਤੇ ਜਾਣ ਪਛਾਣ। ਹੇਠ ਲਿਖਿਆ ਬਿਰਤਾਂਤ ਅਸਾਂ ਆਪ ਪੋਥੀ ਜੀ ਦਾ ਪ੍ਰਕਾਸ਼ ਕਰ ਕੇ ਪਹਲੀ ਵਾਰੀ ੧੨ ਫ਼ਰਵਰੀ ਨੂੰ ਅਤੇ ਦੂਜੀ ਵਾਰੀ ੧੮ ਫ਼ਰਵਰੀ ਸਨ ੧੯੪੫ ਨੂੰ ਪੋਥੀ ਤੋਂ ਪੜ੍ਹ ਕੇ ਲਿਖਿਆ (ਇਹ ਪੋਥੀ ਇਸ ਵਕਤ ਬਾਬਾ ਭਗਤ ਸਿੰਘ ਭਨੇ ਹੋਤੀ (ਮਰਦਾਨ) ਵਾਲੇ ਦੇ ਘਰ ਹੈ)

ਬਾਬਾ ਜੀ ਦੀ ਕਾਪੀ ਦੇ ਪਹਿਲੇ 37 ਸਫ਼ੇ ਜਿਸ ਪੋਥੀ ਦੇ ਵੇਰਵਿਆਂ ਨਾਲ ਭਰੇ ਹੋਏ ਹਨ, ਉਹ ਇਸ ਵੇਲੇ ਪਿੰਜੌਰ ਵਿਚ ਪਈ ਹੋਈ ਹੈ।

ਇਸੇ ਕਾਪੀ ਵਿਚ 'ਅਹਿਆਪੁਰ ਵਾਲੀ ਪੋਥੀ' ਦੇ ਨੋਟ ਸ਼ੁਰੂ ਕਰਨ ਤੋਂ ਪਹਿਲਾਂ ਬਾਬਾ ਜੀ ਨੇ ਇਹ ਸੂਚਨ ਦਿਤੀ ਹੈ :

> ਪਹਿਲੀ ਪੋਥੀ ਬਾਬੇ ਮੋਹਨ ਸਾਹਿਬ ਦੀ ਜਿਹਡੀ ਅਜਕਲ ਦਾਰਾਪੁਰ ਅਈਆਪੁਰ

14. ਡਾ. ਗੁਰਸ਼ਰਨ ਕੌਰ ਜੱਗੀ ਜੀ ਨੇ, ਇਸ ਕਾਪੀ ਵਿਚ ਦਿੱਤੀ ਸਾਮੱਗਰੀ, 'ਬਾਬੇ ਮੋਹਨ ਵਾਲੀਆਂ ਪੋਥੀਆਂ' ਸਿਰਲੇਖ ਹੇਠ ਆਸਰੀ ਪਬਲਿਸ਼ਰਜ਼, ਚਾਂਦਨੀ ਚੌਂਕ, ਦਿੱਲੀ ਪਾਸੋਂ 1987 ਵਿਚ ਕਿਤਾਬੀ ਰੂਪ ਵਿਚ ਛਪਵਾ ਦਿੱਤੀ ਸੀ। ਕਾਪੀ ਤੇ ਕਿਤਾਬ ਵਿਚ ਕੁੱਝ ਫ਼ਰਕ ਵੇਖਣ ਵਿਚ ਆਏ, ਜਿਸ ਲਈ ਅਸੀਂ ਕਾਪੀ ਵਿੱਚੋਂ ਸਿੱਧ ਹਵਾਲੇ ਦੇਣੇ ਹੀ ਉਚਿਤ ਸਮਝੇ ਹਨ।

ਦੇ ਲਾਗੇ ਰੇਲਵੇ ਸਟੇਸ਼ਨ ਟਾਂਡਾ ਉੜਮੁੜ ਦ ਲਾਗੇ ਬਾਬਾ ਦਲੀਪ ਸਿੰਘ ਗਿਆਨ ਚਦ, ਲਾਲ ਚੰਦ ਭਲੇ ਸਾਹਿਬਜ਼ਾਦੇ ਮੋਹਨ ਕੇ ਵਾਲਿਆ ਦੇ ਘਰ ਹੈ ਅਸੀ ੩੦ ਅਪ੍ਰੈਲ ਸੰਨ ੧੯੪੫ ਮੁਤਾਬਕ ੧੮ ਵੈਸਾਖ ਸਮਤ 2002 ਬਿ. ਸੋਮਵਾਰ ਦਾਰਾਪੁਰ ਕੀਤੇ ਪਾਠ ਕੀਤਾ।

ਬਾਬਾ ਜੀ ਦੀ ਕਾਪੀ ਵਿਚ 38 ਤੋਂ 62 ਸਫ਼ੇ ਤਕ ਇਸ 'ਪੋਥੀ' ਦਾ ਵੇਰਵਾ ਦਰਜ਼ ਹੈ।

ਇਹ 'ਪੋਥੀ' ਹੁਣ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਅਹੀਆਪੁਰ ਵਿਚ ਨਹੀਂ ਹੈ। ਬਾਬਾ ਭਗਤ ਸਿੰਘ ਪਿੰਜੌਰ ਵਾਲਿਆਂ ਨੇ 19/8/1986 ਨੂੰ ਬਾਬਾ ਮਨਮੋਹਨ ਸਿੰਘ ਜੀ ਦੀ ਹਾਜ਼ਰੀ ਵਿਚ, ਇਨ੍ਹਾਂ ਸਤਰਾਂ ਦੇ ਲੇਖਕ ਨੂੰ ਦੱਸਿਆ ਸੀ ਕਿ ਅਹੀਆਪੁਰ ਵਾਲੇ ਬਾਬਾ ਦਲੀਪ ਚੰਦ ਆਪਣੀ ਔਲਾਦ ਨਾਲ ਕੁੱਝ ਗੁੱਸੇ-ਰਾਜੀ ਸਨ, ਇਸ ਲਈ ਉਨ੍ਹਾਂ ਨੇ ਆਪਣੇ ਪਾਸ ਸਾਂਭੀ ਹੋਈ 'ਪੋਥੀ' ਆਪਦੇ ਪੁੱਤਰ ਗਿਆਨ ਚੰਦ ਨੂੰ ਸੌਂਪਣ ਦੀ ਥਾਂ, ਆਪਣੇ ਪੋਤਰੇ ਬਾਵਾ ਤੀਰਥ ਰਾਮ ਦੇ ਹਵਾਲੇ ਕਰ ਦਿਤੀ ਸੀ ਤੇ ਅੱਗੋਂ ਉਨ੍ਹਾਂ ਦੇ ਸਪੁੱਤਰ ਸ੍ਰੀ ਵਿਨੋਦ ਕੁਮਾਰ, ਕਿੰਗਜ਼ ਹੋਟਲ, ਜਲੰਧਰ ਵਾਲੇ, ਅੱਜਕਲ ਇਸ ਦੇ ਮਾਲਕ ਹ॥

ਬਾਬਾ ਪ੍ਰੇਮ ਸਿੰਘ ਜੀ ਨੇ ਪਿੰਜੌਰ ਵਾਲੀ ਪੋਥੀ ਵਿਚ ਆਏ ਪਾਠਾਂ ਦਾ ਜੋ ਵੇਰਵਾ ਦਿਤਾ ਹੈ, ਅਸੀਂ ਉਸ ਦੀ ਪੜਤਾਲ ਨਹੀਂ ਕਰਨੀ ਕਿਉਂਕਿ ਸਾਡੇ ਇਸ ਦਾ ਮੂਲ ਪਾਠ ਨਹੀਂ ਹੈ ਪਰ ਅਹੀਆਪੁਰ ਵਾਲੀ 'ਪੋਥੀ' ਦਾ ਜਿੰਨਾ ਕੁ ਤੇ ਜਿਹੋ ਜਿਹਾ ਵੀ ਪਾਠ ਇਸ ਵੇਲੇ ਸਾਡੇ ਪਾਸ ਪ੍ਰਾਪਤ ਹੈ, ਉਸ ਦੀ ਤੁਲਨਾ ਬਾਬਾ ਜੀ ਦੇ ਨੋਟਾਂ ਨਾਲ ਬਖ਼ੂਬੀ ਹੋ ਸਕਦੀ ਹੈ।

ਬਾਬਾ ਜੀ ਨੇ ਆਪਣੀ ਬੰਸਾਵਲੀ ਗੁਰੂ ਅਮਰ ਦਾਸ ਜੀ ਤਕ ਸਾਂਭ ਕੇ ਰੱਖੀ ਹੋਈ ਸੀ। ਭੱਲੇ ਸਾਹਿਬਜ਼ਾਦੇ ਹੋਣ ਕਰ ਕੇ ਉਹ ਕੁੱਝ ਸੀਨਾ-ਬ-ਸੀਨਾ ਤੁਰੀਆਂ ਆਉਂਦੀਆਂ ਖ਼ਾਨਦਾਨੀ ਯਾਦਾਂ ਦਾ ਸਹਾਰਾ ਲੈ ਸਕਦੇ ਸਨ ਤੇ ਕੁੱਝ, ਪੋਥੀਆਂ ਤਕ ਰਸਾਈ ਹੋਣ ਕਰ ਕੇ, ਦਸਤਾਵੇਜ਼ੀ ਸਬੂਤ ਪੇਸ਼ ਕਰ ਸਕਦੇ ਸਨ ਤੇ ਇਸ ਤਰ੍ਹਾਂ ਪੋਥੀ-ਗਿਆਨ ਦੇ ਮੋਹਰੀ ਤੇ ਪ੍ਰਮਾਣਿਕ ਵਿਸ਼ੇਸ਼ੱਗ ਬਣ ਸਕਦੇ ਸਨ, ਪਰ ਬਾਬਾ ਜੀ ਦੇ ਨੋਟਾਂ ਦਾ ਮੁਕਾਬਲਾ ਖ਼ੁਦ 'ਪੋਥੀ' ਦੇ ਪਾਠ ਨਾਲ ਕੀਤਾ ਜਾਏ ਤਾਂ ਛੇਤੀ ਹੀ ਪਤਾ ਲੱਗ ਜਾਂਦਾ ਹੈ ਕਿ ਬਾਬਾ ਜੀ ਦੇ ਨੋਟ 'ਪੋਥੀ' ਦੇ ਅੰਦਰ ਦੀ ਪੂਰੀ ਸੈਰ ਨਹੀਂ ਕਰਾਉਂਦੇ। ਮਸਲਨ, ਬਾਬਾ ਜੀ ਨੇ ਆਪਣੀ ਕਾਪੀ ਦੇ ਸਫ਼ਾ 43 ਉਤੇ, ਇਸ 'ਪੋਥੀ' ਦੇ ਪਾਠ-ਆਰੰਭ ਦੀ ਸੂਚਨਾ ਇਉਂ ਦਿਤੀ ਹੈ :

ੴ ਸਤਿਗੁਰ ਪ੍ਰਸਾਦਿ॥

ਸਚ ਨਾਮ ਕਰਤਾਰ ਅਕਾਲ ਮੂਰਤਿ ਅਜੂਨੀ ਸਭਓ ਗੁਰ ਪੂਰੇ ਪ੍ਰਸਾਦਿ॥

ਰਾਗ ਸੂਹੀ ਗੁਰੂ ਬਾਬੇ ਕੀ

ਪਰ 'ਪੋਥੀ' ਦਾ ਪਾਠ, ਜਿਵੇਂ ਕਿ ਪਾਠਕ ਆਪ 'ਪੋਥੀ' ਦੇ ਪੱਤਰ 1ਅ ਉਤੇ ਵੇਖ ਕੇ ਤਸਦੀਕ ਕਰ ਸਕਦੇ ਹਨ, ਬਾਬਾ ਜੀ ਦੇ ਦੱਸੇ ਪਾਠ ਤੋਂ ਕੁੱਝ ਭਿੰਨ ਹੈ :

| **ਬਾਬਾ ਜੀ ਦਾ ਪਾਠ** | **ਪੋਥੀ ਦਾ ਪਾਠ** |
|---|---|
| ਸਤਗੁਰ | ਸਤਿਗੁਰ |
| ਪ੍ਰਸਾਦਿ | ਪਰਸਦੁ |
| ਸਚ ਨਾਮ | ਸਚੁ ਨਾਮੁ |
| ਕਰਤਾਰ | ਕਰਤਰੁ |
| X | ਨਿਰਭਓ ਨਿਰੀਕਾਰੁ |
| ਅਕਾਲ ਮੂਰਤਿ | ਅਕਲ ਮੁਰਤਿ |
| ਸਭਓ | ਸਾਭਉ |
| ਗੁਰ ਪੂਰੇ ਪ੍ਰਸਾਦਿ | x |
| ਰਾਗ ਸੂਹੀ ਗੁਰੂ ਬਾਬੇ ਕੀ | ਰਗੁ ਸੂਹਬੀ ਗੁਰੂ ਬੇਬੇ ਦੀ |

ਇਕ ਮਿਸਾਲ ਹੋਰ ਲੈਂਦੇ ਹਾਂ :

ਬਾਬਾ ਜੀ ਦੀ ਕਾਪੀ ਦੇ 49ਵੇਂ ਸਫ਼ੇ ਉਤੇ ਰਾਗ ਧਨਾਸਰੀ ਦੇ ਤੀਜੇ ਸ਼ਬਦ ਦੀ ਪਹਿਲੀ ਤੁਕ ਤੇ ਅੰਤ ਵਿਚ ਦਿਤੇ ਹੋਏ ਅੰਕਾਂ ਬਾਰੇ ਇਹ ਲਿਖਿਆ ਮਿਲਦਾ ਹੈ :

ਧਨਾਸਰੀ : ..... ..... .....

ਕਿਉ ਸਿਮਰੀ ਸਿਵਰਿਆ ਨਹੀਂ ਜਾਇ॥...॥ ੪ ॥ ੧ ॥ ੩ ॥

'ਪੋਥੀ' ਦੇ ਪੱਤਰਾ 121ਅ ਉਤੇ ਇਹੀ ਸ਼ਬਦ ਇਉਂ ਲਿਖਿਆ ਹੋਇਆ ਵੇਖਿਆ ਜਾ ਸਕਦਾ ਹੈ :

ਧਨਸਰੀ

ਕਿਵ ਸਿਵਰੀ ਸਿਵਰਿਆ ਨਾਹੀ ਜਾਇ॥ ੪ ॥ ੩ ॥

ਰਹੱਸ ਦੀ ਗੱਲ ਇਹ ਹੈ ਕਿ ਬਾਬਾ ਜੀ ਦੀ ਕਾਪੀ ਵਿਚ ਦਿਤੇ ਹੋਏ ਪਦ-ਜੋੜ ਤੇ ਅੰਕ, 'ਪੋਥੀ' ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਤੁਕ ਨਾਲ ਜਿਉਂ ਦੇ ਤਿਉਂ ਮੇਲ ਖਾਂਦੇ ਹਨ।

ਸਪਸ਼ਟ ਹੈ ਕਿ ਬਾਬਾ ਜੀ ਨੇ 'ਪੋਥੀ' ਦੇ ਪਾਠ ਦੀ ਨਕਲ ਕਰਦਿਆਂ ਮੱਖੀ ਉਤੇ ਮੱਖੀ ਨਹੀਂ ਮਾਰੀ, ਬਲਕਿ ਕਿਤੇ 'ਪੋਥੀ' ਵਾਲੇ ਤੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਪਦ-ਜੋੜ ਪਰਵਾਨ ਕਰ ਕੇ ਆਪਣੀ ਜ਼ਾਤੀ ਖਪਤ ਲਈ ਨੋਟ ਤਿਆਰ ਕੀਤੇ ਹੋਣਗੇ। ਇਸ ਤਰ੍ਹਾਂ ਨੋਟ ਲੈਣ ਪਿੱਛੇ ਉਨ੍ਹਾਂ ਦਾ ਕਿਹੜਾ ਪ੍ਰਯੋਜਨ ਕੰਮ ਕਰ ਰਿਹਾ ਸੀ; ਠੀਕ ਤਰ੍ਹਾਂ ਕਹਿਣਾ ਔਖਾ ਹੈ, ਪਰ ਕੁੱਝ ਸਦੀਆਂ ਤੋਂ ਤਾਲਾ-ਬੰਦ ਖਰੜੇ ਦੇ ਪਾਠ ਨੂੰ ਪ੍ਰਕਾਸ਼ ਵਿਚ ਲਿਆਉਣ ਦਾ ਇਹ ਢੰਗ ਕਿਸੇ ਤਰ੍ਹਾਂ ਵੀ ਵਿਗਿਆਨਿਕ ਨਹੀਂ ਅਖਵਾ ਸਕਦਾ।

ਜੇ ਬਾਬਾ ਜੀ ਆਪਣੇ ਨੋਟਾਂ ਵਿਚ ਇਹੀ ਢੰਗ ਵਰਤੀ ਜਾਂਦੇ ਤਾਂ ਪਾਠਕ ਨੇ ਆਪਣੇ ਆਪ ਸਮਝ ਲੈਣਾ ਸੀ ਕਿ ਹੂ-ਬ-ਹੂ ਭਾਵੇਂ ਨਹੀਂ ਹੋਣਾ, ਪਰ ਫਲਾਣਾ ਪਾਠ 'ਪੋਥੀ' ਵਿਚ ਹੈ ਸਹੀ। ਪਰ ਜਿਉਂ-ਜਿਉਂ ਕਾਪੀ ਵਿਚ ਦਿਤੇ ਮੈਟਰ ਨੂੰ 'ਪੋਥੀ' ਵਿਚਲੇ ਮੈਟਰ ਨਾਲ ਮੇਲਦੇ ਜਾਂਦੇ ਹਾਂ, ਤਿਉਂ ਤਿਉਂ ਤਰ੍ਹਾਂ ਤਰ੍ਹਾਂ ਦੀਆਂ ਗੁੰਝਲਾਂ ਖੜੀਆਂ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ।

ਨਿਰਸੰਦੇਹ, ਬਾਬਾ ਜੀ ਪੋਥੀਆਂ ਦਾ ਆਦਰ-ਮਾਣ ਕਰਦੇ ਸਨ। ਇਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਵਾਲੀ 'ਆਦਿ ਬੀੜ' ਤੋਂ ਪਹਿਲਾਂ ਦੀਆਂ ਲਿਖਤਾਂ ਮੰਨਦੇ ਸਨ। ਉਨ੍ਹਾਂ ਨੇ ਇਹ ਵੀ ਫ਼ਰਜ਼ ਕੀਤਾ ਹੋਇਆ ਸੀ ਕਿ ਗੁਰੂ ਸਾਹਿਬ ਨੇ ਆਪਣੇ ਪਾਵਨ ਸੰਕਲਨ ਦੀ ਤਿਆਰੀ ਵਿਚ ਇਨ੍ਹਾਂ ਪੋਥੀਆਂ ਤੋਂ ਲਾਭ ਉਠਾਇਆ ਸੀ ਪਰ ਪ੍ਰਮਾਣ ਵਜੋਂ ਜਿੰਨਾਂ ਗੌਰਵ ਉਨ੍ਹਾਂ ਦੇ ਸਿੱਖ-ਮਨ ਸ੍ਰੀ ਗੁਰੂ ਅਰਜਨ ਦੇਵ ਦੀ 'ਆਦਿ ਬੀੜ' ਤੋਂ ਵਿਗਸ ਕੇ ਬਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੀ, ਓਨਾ ਗੋਇੰਦਵਾਲ ਵਾਲੀਆਂ ਪੋਥੀਆਂ ਦਾ ਨਹੀਂ ਸੀ ਹੋ ਸਕਦਾ। ਇਸ ਕਰ ਕੇ, ਜਿਥੇ ਕਿਤੇ 'ਪੋਥੀ' ਵਿਚ ਕਿਸੇ ਬੇਮਿਸਾਲ ਤੁਕ ਨਾਲ ਵਾਹ ਪੈਂਦਾ ਸੀ, ਉਹ ਉਸ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਤੁਕ ਆਪਣੀ ਕਾਪੀ ਵਿਚ ਲਿਖਣ ਨੂੰ ਤਰਜੀਹ ਦੇਣ ਦੀ ਕੋਸ਼ਿਸ਼ ਕਰਦੇ ਸਨ।

ਹੈਰਾਨ ਕਰਨ ਵਾਲੀ ਗੱਲੀ ਇਹ ਹੈ ਕਿ ਜੋ ਰਚਨਾਵਾਂ 'ਪੋਥੀ' ਵਿਚ ਹਨ ਹੀ ਨਹੀਂ, ਕਈ ਥਾਂ, ਉਨ੍ਹਾਂ ਨੂੰ ਵੀ ਪੋਥੀ ਵਿਚ ਮਿਲਦੀਆਂ ਦੱਸਿਆ ਹੋਇਆ ਹੈ। ਜਿਵੇਂ ਆਪ ਨੇ ਆਪਣੀ ਕਾਪੀ ਵਿਚ ਰਾਗ ਤਿਲੰਗ ਦਾ ਵੇਰਵਾ ਸਫ਼ਾ 53 ਤੋਂ ਸਫ਼ਾ 54 ਤਕ ਦਿਤਾ ਹੋਇਆ ਹੈ। ਉਨ੍ਹਾਂ ਦੀ ਲਿਖਤ ਲਗਾਤਾਰ ਚਲਦੀ ਹੈ ਤੇ ਉਨ੍ਹਾਂ ਦੇ ਆਪਣੇ ਹੱਥ ਦੀ ਤੇ ਇਕੋ ਸਿਆਹੀ ਨਾਲ ਲਿਖੀ ਹੋਈ ਹੈ। ਅਸੀ ਇਥੇ ਉਨ੍ਹਾਂ ਵਲੋਂ ਦਿਤਾ ਇਕ ਫੁਟ-ਨੋਟ ਕੇ, ਬਾਕੀ ਦੇ ਸਾਰੇ ਵੇਰਵੇ ਦੀ ਜਿਉਂ ਦੀ ਤਿਉਂ ਨਕਲ ਦੇਂਦੇ ਹਾਂ (ਸੁਧਾਈ ਦਾ ਜਤਨ ਨਹੀਂ ਕੀਤਾ ਗਿਆ) :

ਰਾਗ ਤਲੰਗ ੧੯੨

੧ਓ ਸਤਿਗੁਰ ਪ੍ਰਸਾਦਿ॥

ਤਲੰਗ ਬਾਬੇ ਪਾਤਸ਼ਾਹ ਕਾ ਬੋਲਣਾ (ਮੁਰਾਦ ਸ੍ਰੀ ਗੁਰੂ ਨਾਨਕ ਜੀ ਤੋਂ ਹੈ)

ਇਕ ਅਰਜ ਗੁਮਤਮ ਪੇਸਿ ਤੋ ਦਰਗੋਸ ਕੁਨ ਕਰਤਾਰ॥ ੪ ॥ ੧ ॥

ਤਲੰਗः ੧ਓ ਸਤਿਗੁਰ ਪ੍ਰਸਾਦਿ॥

"ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥... ॥ ੩ ॥ ੧ ॥ ੨ ॥

ਤਲੰਗ ਮਹਲ ੧ : ੧ਓ ਸਤਿਗੁਰ ਪ੍ਰਸਾਦਿ॥

"ਜਿਨ ਕੀਆ ਤਿਨ ਦੇਖਿਆ ਕਿਆ ਕਹੀਐ ਰੇ ਭਾਈ॥... ੧੦-੧

ਤਲੰਗ "ਜੈਸੀ ਮੈ ਆਵੇ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥...॥ ੨ ॥ ੩ ॥ ੫ ॥

ਤਲੰਗ ਕਮੀਰ ਜੀ ੧ਓ ਸਤਿਗੁਰ ਪ੍ਰਸਾਦਿ॥

"ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ..॥ ੪ ॥ ੧ ॥

ਨਾਮਦੇਵ ਜੀ" ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥..॥ ੩ ॥ ੧ ॥ ੨ ॥

" ਹਲੇ ਯਾਰਾ ਹਲੇ ਯਾਰਾ, ਖੁਸ਼ਿ ਖਬਰੀ...॥ ੪ ॥ ੨ ॥ ੩ ॥

ਜਿਵੇਂ ਕਿ 'ਪੋਥੀ' ਦਾ ਮੁਤਾਲਿਆ ਸਪਸ਼ਟ ਕਰ ਦੇਵੇਗਾ, ਬਾਬਾ ਜੀ ਦੀ ਉਪ੍ਰੋਕਤ ਸੂਚੀ ਦੇ ਅੰਤਲੇ ਦੋ ਸ਼ਬਦ ('ਮੈ ਅੰਧੁਲੇ ਕੀ ਟੇਕ' ਤੇ 'ਹਲੇ ਯਾਰਾ ਹਲੇ'...) 'ਪੋਥੀ' ਵਿਚ ਮੌਜੂਦ ਨਹੀਂ ਹਨ।

ਇਸੇ ਤਰ੍ਹਾਂ, ਕਾਪੀ ਦੇ 55ਵੇਂ ਸਫ਼ਾ ਉਤੇ ਬਾਬਾ ਜੀ ਨੇ ਰਾਗ ਹਜ਼ਰੀ ਦਾ ਜੋ ਵੇਰਵਾ ਦਿਤਾ ਹੈ, ਉਸ ਦਾ 'ਪੋਥੀ' ਨਾਲ ਮਿਲਾਨ ਕਿਸੇ ਵੀ ਪਾਠਕ ਨੂੰ ਪ੍ਰੇਸ਼ਾਨ ਕਰਨ ਦੇ ਸਮਰੱਥ ਹੈ। ਬਾਬਾ ਜੀ ਦੀ ਸੂਚੀ ਇਉਂ ਹੈ :

ਰਾਗ ਗੁਜਰੀ ੧ੴ ਸਤਿਗੁਰ ਪ੍ਰਸਾਦਿ॥ ਪੋਥੀ ਜੀ ਪੰਨਾ ੧੮੫

ਗੂਜਰੀ ਮਹਲ ੧ "ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥ ੪ ॥ ੧ ॥

" " ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖ ਕਠਿਸਵਾਰ॥ ੪ ॥ ੨॥

ਗੂਜਰੀ 3 ੧ੴ ਸਤਿਗੁਰ ਪ੍ਰਸਾਦਿ॥

"ਧ੍ਰਿਗ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ॥ ੪ ॥ ੧ ॥ ੩ ॥

"ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹ ਨ ਕੋਇ ਜੀ॥ ੪ ॥ ੨ ॥ ੪ ॥

"ਰਾਮ ਰਾਮ ਸਭੁ ਕੋ ਕਹ ਕਹਿਐ ਰਾਮ ਨ ਹੋਇ॥ ... ੪ ॥ ੪ ॥ ੬ ॥

ਗੁਜਰੀ ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ॥ ੫ ॥

ਗੁਜਰੀ ਮਹਲ ੧ ੧ੴ ਸਤਿਗੁਰ ਪ੍ਰਸਾਦਿ॥

"ਭਗਤਿ ਪ੍ਰੇਮ ਆਰਾਧਿੰਤ ਸਚੁ ਪਿਆਸ ਪਰਮ ਹਿੰਤ॥... ੮ ॥ ੧ ॥

ਗੂਜਰੀ ਕਮੀਰ ਜੀ

"ਚਾਰਿ ਪਾਵ ਦੁਇ ਸਿੰਗ ਗੰਗ ਮੁਖ ਤਬ ਕੈਸੇ ਗੁਨ ਗਈ ਹੈ॥ ...4 ॥ ੭ ॥

ਗੂਜਰਿ ਨਾਮੇ ਕੀ "ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ॥ ੩ ॥

ਗੂਜਰੀ ਤ੍ਰਿਲੋਚਨ " ੧ੴ ਸਤਿਗੁਰ ਪ੍ਰਸਾਦਿ॥

"ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਜੇ ਮਰੈ॥...॥ ੫ ॥

ਜੈਦੇਵ ਜੀ ੧ੴ ਸਤਿਗੁਰ ਪ੍ਰਸਾਦਿ

"ਪਰਮਾਦਿ ਪੁਰਖ ਮਨੋ ਪਿਮੰ ਸਤਿ ਆਦਿ ਭਾਵਰਤੰ॥...॥ ੫ ॥ ੧॥

ਅਸ ਦੇ ਅਗੇ ਇਕ ਸਬਦ ਬਲਾਵਲ ਵਿਚ ਹੈ ਜੇਹੜਾ ਪੜਿਆ ਨਹੀਂ ਗਿਆ।

ਰਾਗ ਗੂਜਰੀ ਦੀ ਉਪਰੋਕਤ ਸੂਚੀ ਵਿਚੋਂ ਵਰਤਮਾਨ 'ਪੋਥੀ' ਵਿਚ ਕੇਵਲ ਭਗਤ ਤ੍ਰਿਲੋਚਨ ਜੀ ਦਾ ਸ਼ਬਦ "ਅੰਤਿ ਕਾਲਿ ਜੋ ਲਛਮੀ ਸਿਮਰੇ..." ਹੀ ਲੰਡੇ ਅੱਖਰਾਂ ਵਿਚ ਲਿਖਿਆ ਹੋਇਆ ਪ੍ਰਾਪਤ ਹੈ, ਬਾਕੀ ਸਾਰੇ ਸ਼ਬਦ 'ਪੋਥੀ' ਵਿਚੋਂ ਗਾਇਬ ਹਨ।

ਰਾਗ ਮਾਰੂ ਦਾ ਵੇਰਵਾ ਬਾਬਾ ਜੀ ਨੇ ਆਪਣੀ ਕਾਪੀ ਦੇ ਸਫ਼ਾ 59 ਤੋਂ ਸ਼ੁਰੂ ਕਰ ਕੇ ਸਫ਼ਾ 60 ਉਤੇ ਮੁਕਾਇਆ ਹੈ। ਇਹ ਵੇਰਵਾ ਵੀ ਸਾਡੇ ਲਈ ਕਾਫ਼ੀ ਗੁੰਝਲ ਖੜੀ ਕਰਦਾ ਹੈ। ਬਾਬਾ ਜੀ ਦੀ ਕਾਪੀ ਵਿਚ ਇਉਂ ਲਿਖਿਆ ਹੈ :

ਰਾਗ ਮਾਰੂ ਪੰਨਾ 270 ਤੋਂ ਅਰੰਭ ਹੋਦਾ ਹੈ

੧ੴ ਸਤਿਗੁਰ ਪ੍ਰਸਾਦਿ ॥

ਰਾਗ ਮਾਰੂ ਬਾਬੇ ਪਾਤਸ਼ਾਹ ਕਾ

ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥...॥ ੪ ॥ ੧ ॥

ਮਾਰੂ ਮਹਲ ੧ : ਮਿਲਿ ਮਾਤ ਪਿਤਾ ਪਿੰਡ ਕਮਾਇਆ॥...॥ ੪ ॥ ੨ ॥

੭ ਸਬਦ ਪਹਲੇ ਪਾਤਸਾ ਦੇ ਇਸੇ ਸਿਲਸਿਲੇ ਦੇ ਹਨ

ਮਾਰੂ ਮਹਲਾ ੩ ੧ੴ ਸਤਿਗੁਰ ਪ੍ਰਸਾਦਿ ॥

"ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥ ੫ ॥ ੧ ॥

ਇਸ ਦੇ ਨਾਲ ਪੰਜ ਸਬਦ ਹਨ।

ਇਸ ਤੋਂ ਅਗੇ ਮਾਰੂ ਸੋਲਹੇ ਪਹਲੇ ਪਾਤਸਾ ਦੇ ਹਨ

ਮਾਰੂ ਬਾਣੀ ਕਬੀਰ ਜੀ ਕੀ ੧ੴ ਸਤਿਗੁਰ ਪ੍ਰਸਾਦਿ॥

"ਪੰਡੀਆਂ ਕਵਨ ਕੁਮਤਿ ਤੁਮ ਲਾਗੇ॥...॥ ੪ ॥ ੧ ॥

ਕਬੀਰ ਜੀ ਦੇ ਛੇ ਸਬਦਾ ਬਾਅਦ ਛੇਕੜਾ ਸਬਦ ਇਹ ਹੈ :-

"ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ...॥ ੩ ॥ ੭ ॥

ਰਾਗੁ ਮਾਰੂ ਬਾਣੀ ਜੈਦਉ ਕੀ

੧ੴ ਸਤਿਗੁਰ ਪ੍ਰਸਾਦਿ॥

"ਚੰਦ ਸੁਤ ਭੇਦਿਆ ਨਾਦ ਸਤ ਪੂਰਿਆ ਸੂਰਸਤ ਖੋਜ ਸਾਦਤੁ ਕੀਆ॥ ੨ ॥

ਮਾਰੂ ਰਵਦਾਸ ਜੀ ੧ੴ ਸਤਿਗੁਰ ਪ੍ਰਸਾਦਿ॥

"ਐਸੀ ਲਾਲ ਤੁਝ ਬਿਨੁ ਕਓਨ ਕਰੈ॥...॥ ੨ ॥ ੧ ॥

ਮਾਰੂ "ਸੁ ਸਾਗਰ ਸੁਰਿਤੁ ਚਿੰਤਾਮਨਿ ਕਾਮਧੈਨ ਬਸਿ ਜਾ ਕੇ ਰੇ॥ ੩ ॥ ੨॥

ਵਰਤਮਾਨ 'ਪੋਥੀ' ਵਿਚ ਰਾਗ ਮਾਰੂ ਵਾਲੇ ਮਹਲਾ ੧ ਦੇ ਸੱਤੇ ਸ਼ਬਦ ਮੌਜੂਦ ਹਨ—ਦੋ ਉਹ ਹਨ ਜਿਨ੍ਹਾਂ ਦੀਆਂ ਪਹਿਲੀਆਂ ਤੁਕਾਂ ਬਾਬਾ ਜੀ ਨੇ ਦਿਤੀਆਂ ਹੋਈਆਂ ਹਨ ('ਪਿਛਹੁ ਰਾਤੀ'... ਤੇ 'ਮਿਲਿ ਮਾਤ'...) ਤੇ ਪੰਜ ਸ਼ਬਦ ਹੋਰ ਹਨ। ਇਹ ਪੰਜੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ।

ਮਹਲਾ ੩ ਦੇ ਜਿਸ ਸ਼ਬਦ ਦੀ ਪਹਿਲੀ ਤੁਕ ਬਾਬਾ ਜੀ ਨੇ ਆਪਣੀ ਕਾਪੀ ਵਿਚ ਦਿਤੀ ਹੈ, ('ਜਹ ਬੈਸਾਲਹਿ'...) ਉਹ ਸ਼ਬਦ 'ਪੋਥੀ' ਵਿਚ ਮੌਜੂਦ ਹੈ, ਪਰ ਅਗਲੇ ਪੰਜ ਸ਼ਬਦ ਇਸ ਵੇਲੇ 'ਪੋਥੀ' ਵਿਚ ਪ੍ਰਾਪਤ ਨਹੀਂ ਹਨ। ਇਨ੍ਹਾਂ ਦੀ ਥਾਂ 'ਪੋਥੀ' ਵਿਚ ਹੇਠ-ਲਿਖੇ ਦੋ ਸ਼ਬਦ ਤੀਜੀ ਪਾਤਸ਼ਾਹੀ ਦੇ ਰਚੇ ਮੰਨ ਕੇ ਦਿਤੇ ਹੋਏ ਹਨ, ਜਦਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਨੂੰ ਗੁਰੂ ਨਾਨਕ ਦੇਵ ਰਚਿਤ ਮੰਨਿਆ ਗਿਆ ਹੈ :

(ੳ) ਇਹ ਧਨੁ ਸਰਬ ਰਹਿਆ ਭਰਪੂਰਿ...॥

(ਅ) ਸੂਰੁ ਸੂਰੁ ਸੋਸਿ ਲੇ ਸੋਮ ਸਰੁ ਪੋਖਿ ਲੇ ਜੁਗਤਿ ਕਰਿ ਮਰਤ ਸੁ ਸਨਬੰਧੁ ਕੀਜੇ...॥

ਸਫ਼ਾ 60 ਦੇ ਸਿਰ ਉਤੇ ਬਾਬਾ ਜੀ ਨੇ ਰਾਗ ਮਾਰੂ ਵਿਚ ਪਹਿਲੀ ਪਾਤਸ਼ਾਹੀ ਦੇ ਸੋਲਹਿਆਂ ਦੀ ਹੋਂਦ

ਦੀ ਸੂਚਨਾ ਇਉਂ ਦਿਤੀ ਹੋਈ ਹੈ : "ਇਸ ਤੋਂ ਅਗੇ ਮਾਰੂ ਸੋਲਹੇ ਪਹਲੇ ਪਾਤਸ਼ਾਹ ਦੇ ਹਨ।" ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਰੂ ਵਿਚ ਪਹਿਲੀ ਪਾਤਸ਼ਾਹੀ ਦੇ ੨੨ ਸੋਲਹੇ ਮਿਲਦੇ ਹਨ, ਪਰ 'ਪੋਥੀ' ਵਿਚ ਇਸ ਵੇਲੇ ਇਕ ਵੀ ਸੋਲਹਾ ਮੌਜੂਦ ਨਹੀਂ ਹੈ।

ਇਸ ਤੋਂ ਅੱਗੇ ਬਾਣੀ ਦੀ ਤਰਤੀਬ ਵਿਚ ਵੀ ਕੁੱਝ ਫ਼ਰਕ ਹੈ, ਜਿਵੇਂ ਬਾਬਾ ਜੀ ਅਨੁਸਾਰ ਰਾਗ ਮਾਰੂ ਵਿਚ ਕਬੀਰ ਜੀ ਦਾ ਪਹਿਲਾ ਸ਼ਬਦ ਹੈ :

"ਪੰਡਿਆ ਕਵਨ ਕੁਮਤਿ ਤੁਮ ਲਾਗੇ ॥...॥ ੪ ॥ ੭ ॥

ਤੇ ਇਸ ਦੇ ਬਾਅਦ ਛੇ ਹੋਰ ਸ਼ਬਦਾਂ ਦੀ ਦੱਸ ਪਾਈ ਹੈ, ਜਿਨ੍ਹਾਂ ਵਿਚੋਂ ਅੰਤਲਾ ਹੈ :

"ਦੇਹੀ ਗਾਵਾ ਜੀਉ ਧਰਤ ਮਹਤਵੁ ਬਸਹਿ ਪੰਚ ਕਿਰਸਾਨਾ ॥ ੩ ॥ ੭ ॥

'ਪੋਥੀ' ਵਿਚ ਬਾਬਾ ਜੀ ਦੀ ਦੱਸੀ ਹੋਈ ਇਹ ਤਰਤੀਬ ਨਹੀਂ ਮਿਲਦੀ, ਉਸ ਵਿਚ "ਪੰਡੀਆ ਕਵਨ ਕੁਮਤਿ..." ਵਾਲਾ ਕਬੀਰ ਦਾ ਸ਼ਬਦ ਮਾਰੂ ਦੀ ਥਾਂ ਰਾਗ ਕੇਦਾਰਾ ਵਿਚ ਮਿਲਦਾ ਹੈ, ਪਰ ਉਸ ਵਿਚ ਪਹਿਲਾਂ ਦੋ ਤੁਕਾਂ ਹੋਰ ਦਰਜ ਹੋਈਆਂ ਮਿਲਦੀਆਂ ਹਨ ਤੇ "ਪੰਡੀਆ ਕਵਨ ਕੁਮਤਿ..." ਵਾਲੀਆਂ ਤੁਕਾਂ ਬਾਅਦ ਵਿਚ ਆਉਂਦੀਆਂ ਹਨ :

ਵੇਦ ਪੁਰਾਣ ਪੜੇ ਕਾ ਕਿਆ ਗੁਣੁ ਖਰ ਚੰਦਨ ਜੈਸੇ ਭਾਰਾ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੁਬੇ ਸੈਸਾਰਾ॥ ੧ ॥
ਪੰਡੀਆ ਕਵਨ ਕਮੁਤਿ ਤੁਮ ਲਾਗੇ॥
ਡੁਬਹੁਗੇ ਪਰਵਾਰ ਸਹਿਤ ਸਉ ਰਾਮੁ ਨ ਜਪਹੁ ਅਭਾਵੇ॥ ੧ ॥ ਰਹਉ ॥

ਇਸ ਰਾਗ ਵਿਚ ਦਰਜ ਹੋਈ ਬਾਣੀ ਬਾਰੇ 'ਪੋਥੀ' ਤੇ ਬਾਬਾ ਜੀ ਦੀ ਕਾਪੀ ਦਾ ਢੇਰ ਫ਼ਰਕ ਹੈ, ਪਰ ਵਾਧੂ ਵਧਾਣ ਤੋਂ ਬਚਣ ਲਈ ਅਸੀਂ ਉਸ ਦੇ ਵੇਰਵੇ ਵਿਚ ਪੈਣ ਤੋਂ ਸੰਕੋਚ ਕਰਦੇ ਹਾਂ। ਇਥੇ ਏਨੀ ਗੱਲ ਦੱਸਣ ਦੀ ਖੁੱਲ੍ਹ ਜ਼ਰੂਰ ਲੈ ਲੈਣੀ ਚਾਹੁੰਦੇ ਹਾਂ ਕਿ ਬਾਬਾ ਜੀ ਨੇ ਇਸ ਰਾਗ ਵਿਚ ਭਗਤ ਰਵਿਦਾਸ ਜੀ ਦੇ ਜਿਨ੍ਹਾਂ ਸ਼ਬਦਾਂ ਦੇ ਮੌਜੂਦ ਹੋਣ ਦੀ ਦੱਸ ਪਾਈ ਹੈ, ਉਹ ਸ਼ਬਦ ਇਸ ਵੇਲੇ 'ਪੋਥੀ' ਵਿਚ ਮੌਜੂਦ ਨਹੀਂ ਹਨ।

ਮਾਰੂ ਰਾਗ ਦੇ ਭਗਤ-ਭਾਣੀ ਵਾਲੇ ਭਾਗ ਦਾ ਵੇਰਵਾ ਬਾਬਾ ਜੀ ਨੇ ਜਿਸ ਤਰ੍ਹਾਂ ਦਿਤਾ ਹੈ, ਉਸ ਤੋਂ ਪ੍ਰਤੀਤ ਹੁੰਦਾ ਹੈ ਕਿ ਭਗਤ ਕਬੀਰ ਜੀ ਦੀ ਇਸ ਰਾਗ ਵਿਚ ਖਿੱਲਰੀ ਹੋਈ ਬਾਣੀ ਨੂੰ ਇਕ ਥਾਂ ਇਕੱਤਰ ਕਰ ਕੇ, ਗੁਰੂ ਗ੍ਰੰਥ ਸਾਹਿਬ ਦੇ ਨਮੂਨੇ ਉਤੇ, ਭਗਤ-ਬਾਣੀ ਵਾਲੇ ਭਾਗ ਦੇ ਮੁੱਢ ਵਿਚ ਲਿਆ ਟਿਕਾਇਆ ਹੈ ਤੇ ਭਗਤ ਜੈਦੇਵ ਜੀ ਦਾ ਜਿਹੜਾ ਸ਼ਬਦ 'ਪੋਥੀ' ਵਿਚ ਪਹਿਲੇ ਨੰਬਰ ਉਤੇ ਲਿਖਿਆ ਹੋਇਆ ਸੀ, ਉਸ ਨੂੰ ਭਗਤ ਕਬੀਰ ਜੀ ਦੇ ਬਾਅਦ ਟਿਕਾ ਦਿਤਾ ਹੈ। ਏਨੀ ਕੁ ਆਪਹੁਦਰੀ ਖੁੱਲ੍ਹ ਦੀ ਆਗਿਆ ਉਨ੍ਹਾਂ ਨੇ ਆਪਣੀ ਸ਼ਰਧਾ ਪਾਸੋਂ ਲੈ ਲਈ ਲਗਦੀ ਹੈ।

ਅਸੀਂ ਹੁਣ, 'ਪੋਥੀ' ਵਿਚੋਂ ਆਪਣੀ ਕਾਪੀ ਵਿਚ ਨੋਟ ਲੈਣ ਦੀ ਬਾਬਾ ਜੀ ਦੀ ਜੁਗਤ ਦੇ ਘੱਟੋ-ਘੱਟ ਇਕ ਹਿੱਸੇ ਨੂੰ ਸਮਝਣ ਦੇ ਜੋਗ ਹੋ ਗਏ ਹਾਂ। ਇਹ ਜੁਗਤ, ਜਿਸ ਦੀ ਵਰਤੋਂ ਖੁੱਲ੍ਹ ਕੇ ਕੀਤੀ ਗਈ ਹੈ, ਇਹ ਰਹੇ ਕਿ, ਜਿਥੋਂ ਤਕ ਹੋ ਸਕੇ, ਆਪਣੀ ਕਾਪੀ ਵਿਚ 'ਪੋਥੀ' ਦੇ ਇੰਦਰਾਜ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ਬਦ-ਜੋੜਾਂ ਅਨੁਸਾਰ ਅੰਕਿਤ ਕੀਤਾ ਜਾਏ।

ਇਸੇ ਤਰ੍ਹਾਂ, ਤੁਕਾਂ ਦੇ ਅੰਤ ਵਿਚ ਪੋਥੀ ਵਾਲੇ ਅੰਕਾਂ ਦੀ ਥਾਂ ਗੁਰੂ ਗ੍ਰੰਥ ਸਾਹਿਬ ਵਾਲੇ ਅੰਕਾਂ ਨੂੰ ਤਰਜੀਹ ਦਿਤੀ ਜਾਵੇ।

ਇਕ ਰਾਗ ਵਿਚ ਇਕ ਰਚਿਆਰ ਦੀ ਬਾਣੀ ਨੂੰ ਇੱਕੋ ਥਾਂ ਇੱਕਠਿਆਂ ਕਰਨ ਤੇ ਕਬੀਰ ਨੂੰ ਭਗਤਾਂ ਦਾ ਸਿਰਮੌਰ ਬਣਾਉਣ ਵਾਲਾ ਹੰਭਲਾ ਅਸੀਂ ਵੇਖ ਹੀ ਚੁੱਕੇ ਹਾਂ।

'ਪੋਥੀ'-ਗਿਆਨੀਆਂ ਲਈ ਬਾਬਾ ਜੀ ਦੇ 'ਪੋਥੀ' ਦੇ ਮਤਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਅਨੁਸਾਰੀ ਬਣਾਉਣ ਦੇ ਜਤਨਾਂ ਦੀ ਵਿਆਖਿਆ ਕਰਨੀ ਔਖੀ ਨਹੀਂ, ਪਰ ਜਿਹੜੇ ਸ਼ਬਦ 'ਪੋਥੀ' ਵਿਚ ਪ੍ਰਾਪਤ ਨਹੀ ਹਨ ਤੇ ਬਾਬਾ ਜੀ ਨੇ ਮੌਜੂਦ ਦੱਸੇ ਹਨ, ਉਨ੍ਹਾਂ ਦੀ ਵਿਆਖਿਆ ਸੌਖੀ ਨਹੀਂ ਹੈ।

ਬਾਬਾ ਜੀ ਮਾਵੇ ਦਾ ਸੇਵਨ ਨਹੀਂ ਸਨ ਕਰਦੇ, ਇਸ ਕਰ ਕੇ ਇਹ ਦੂਸ਼ਣ ਨਹੀਂ ਲਗ ਸਕਦਾ ਕਿ ਜਦੋਂ ਉਨ੍ਹਾਂ ਦੀ ਪੀਨਕ ਲੱਗੀ ਹੁੰਦੀ ਸੀ, ਉਦੋਂ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਬਦੋ-ਬਦੀ ਪੋਥੀਆਂ ਵਿਚ ਦਰਜ ਹੋਈ ਦਿੱਸਣ ਲਗ ਪੈਂਦੀ ਸੀ।

ਜੇ ਵਰਤਮਾਨ 'ਪੋਥੀ' ਦੇ ਪੱਤਰਿਆਂ ਦੇ ਅੰਕਾਂ ਨਾਲ ਹੋਈ ਛੇੜ-ਛਾੜ ਤੇ ਜਿਲਦ ਵੇਲੇ ਪੱਤਰਿਆ ਦੇ ਅੱਗੇ-ਪਿੱਛੇ ਲਗ ਜਾਣ ਵਾਲੇ ਤੱਥਾਂ ਦਾ ਗਿਆਨ ਵੀ ਬਾਬਾ ਜੀ ਦੀਆਂ ਦੱਸਾਂ ਦੀ ਸੰਤੋਖਜਨਕ ਵਿਆਖਿਆ ਨਹੀਂ ਕਰ ਸਕਦਾ ਤਾਂ ਇਸ ਦੀ ਵਿਆਖਿਆ ਇੱਕੋ ਤਰ੍ਹਾਂ ਹੋ ਸਕਦੀ ਹੈ ਕਿ ਇੱਕੋ ਘਰ ਵਿਚ ਦੋ ਸਮਾਨ ਪੋਥੀਆਂ ਸਨ ਤੇ ਦੂਜੀ ਵਿਚ ਪਹਿਲੀ ਨਾਲੋਂ ਕੁੱਝ ਵਾਧੂ ਬਾਣੀ ਮੌਜੂਦ ਸੀ। ਇਸ ਮਨੌਤ ਨਾਲ ਬਾਬਾ ਜੀ ਦੇ ਉਤਾਰੇ ਦੇ ਬਾਕੀ ਭੇਦਾਂ ਦੀ ਵੀ ਸਰਲ ਵਿਆਖਿਆ ਹੋ ਜਾਂਦੀ ਹੈ। ਹਰ ਹਾਲਤ ਵਿਚ ਬਾਬਾ ਜੀ ਨੇ 'ਪੋਥੀ'-ਵਿਸ਼ੇਸ਼ੱਗਾਂ ਦੇ ਸਾਹਮਣੇ ਇਕ ਵੱਡੀ ਸਮੱਸਿਆ ਖੜੀ ਕਰ ਦਿਤੀ ਹੈ, ਜਿਸ ਦਾ ਹੱਲ ਲੱਭਣਾ ਹੀ ਪੈਣਾ ਹੈ।

### 3. ਡਾ. ਮੋਹਨ ਸਿੰਘ ਦੀਵਾਨਾ

ਡਾ. ਮੋਹਨ ਸਿੰਘ ਦੀਵਾਨਾ (1899-1984) ਪੰਜਾਬੀ ਯੂਨੀਵਰਸਿਟੀ, ਲਾਹੌਰ ਵਿਚ ਪੰਜਾਬੀ ਵਿਭਾਗ ਦੇ ਮੁਖੀ ਤੇ ਗਿਆਨ ਦੇ ਅੱਛੇ ਖਾਸੇ ਭੰਡਾਰ ਸਨ।

ਆਪ ਨੇ ਜੋ ਲਿਖਤੀ ਸੂਚਨਾ ਸਰਦਾਰ ਜੀ. ਬੀ. ਸਿੰਘ ਨੂੰ ਗੋਇੰਦਵਾਲ ਵਾਲੀ ਇਕ ਪੋਥੀ ਬਾਰੇ ਮੁਹੱਈਆ ਕੀਤਾ ਤੇ ਜਿਸ ਦੇ ਦਰੁਸਤ ਹੋਣ ਦੀ ਹਾਮੀ ਆਪ ਨੇ ਆਪਣੇ ਬਾਅਦ ਵਿਚ ਛਾਪੇ ਕੁੱਝ ਲੇਖਾਂ ਵਿਚ ਵੀ ਪਰੀ, ਉਹ ਜੀ. ਬੀ. ਸਿੰਘ ਹੁਰਾਂ ਦੀ ਕਿਤਾਬ ਦੇ ਛੇਵੇਂ ਜ਼ਮੀਮੇ ਵਿਚ ਛਪੀ ਹੋਈ ਹੈ। ਉਸ ਲਿਖਤ ਵਿਚ ਡਾਕਟਰ ਸਾਹਿਬ ਨੇ ਦਾਅਵਾ ਕੀਤਾ ਹੈ ਕਿ :

> ਸੰਨ ੧੯੩੩ ਦਸੰਬਰ ਵਿਚ ਮੈਨੂੰ ਸ੍ਰੀ ਗੋਇੰਦਵਾਲ ਸਾਹਿਬ ਜੀ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਬਾਬਾ ਮੋਹਨ ਜੀ ਵਾਲੀ ਇਕ ਪੋਥੀ, ਪਹਿਲੀ, ਦੇ ਦਰਸ਼ਨ ਕੀਤੇ। ਪ੍ਰਕਾਸ਼ ਕੀਤੇ ਜਾਣ ਮਗਰੋਂ ਮੈਂ ਆਗਿਆ ਲੈ ਕੇ ਬੈਠਾ। ਉਸ ਵੇਲੇ ਮੈਂ ਕੁੱਝ ਨੋਟ ਵੀ ਨਹੇ ਸਨ, ਜਿਹੜੇ ਐਸ ਵੇਲੇ ਸਾਹਮਣੇ ਨਹੀਂ, ਪਰ ਜੋ ਕੁੱਝ ਮੈਨੂੰ ਜ਼ਬਾਨੀ ਯਾਦ ਹੈ, ਉਹ ਸਨਮੁਖ ਰਖਦਾ ਹਾਂ। (ਸਫ਼ਾ ੪੫੬)

ਇਹ ਨੋਟ, ਅਸਲ ਘਟਨਾ, ਅਰਥਾਤ 1933 ਵਿਚ ਪੋਥੀ ਦੇ ਦਰਸ਼ਨ ਤੋਂ ਬਾਰਾਂ ਸਾਲਾਂ ਬਾਅਦ, ਜਾਣੀਂ 1945 ਵਿਚ ਜਾਂ ਇਸ ਤੋਂ ਕੁੱਝ ਪਹਿਲਾਂ ਲਿਖਿਆ ਗਿਆ। ਡਾਕਟਰ ਸਾਹਿਬ ਦੇ ਚੇਤੇ ਵਿਚ ਉੱਕਰੇ ਹੋਏ ਨਕਸ਼, ਪਹਿਲਾਂ ਭਾਵੇਂ ਕਿੰਨੇ ਉੱਭਰਵੇਂ ਰਹੇ ਹੋਣ, ਸੰਭਾਵਨਾ ਇਹ ਹੈ ਕਿ ਸਮਾਂ ਲੰਘਣ ਉਪਰੰਤ ਉਹ ਮੱਧਮ ਪੈ ਗਏ ਹੋਣੇਗੇ।

ਚੇਤੇ ਵਿਚ ਸਾਂਭੇ ਜਿਨ੍ਹਾਂ ਨੁਕਤਿਆਂ ਬਾਰੇ ਉਹ ਨਿਸਚੇ ਨਾਲ ਲਿਖਦੇ ਹਨ ਉਨ੍ਹਾਂ ਤੋਂ ਇਹੋ ਨਤੀਜਾ ਨਿਕਲਦਾ ਹੈ ਕਿ ਉਨ੍ਹਾਂ ਦੀ ਯਾਦ ਉਨ੍ਹਾਂ ਦਾ ਪੂਰਾ ਸਾਥ ਨਹੀਂ ਦੇ ਸਕੀ, ਮਸਲਨ, ਉਹ ਲਿਖਦੇ ਹਨ ਕਿ :

(ੳ) "ਪੋਥੀ ਵਿਚ ਸਭ ਤੋਂ ਪਹਿਲਾਂ 'ਜਪੁ' ਦਿਤਾ ਹੋਇਆ ਸੀ।"

ਇਸ ਵੇਲੇ ਮੌਜੂਦ ਦੁਹਾਂ ਪੋਥੀਆਂ ਵਿਚੋਂ ਕਿਸੇ ਦੇ ਮੁੱਢ ਵਿਚ ਵੀ 'ਜਪੁ' ਬਾਣੀ ਮੌਜੂਦ ਨਹੀਂ ਹੈ। ਉਹ ਜਿਸ 'ਪਹਿਲੀ ਪੋਥੀ' ਦੇ ਦਰਸ਼ਨ ਦਾ ਜ਼ਿਕਰ ਕਰਦੇ ਹਨ, ਉਸ ਵਿਚ ਬਾਣੀ ਵਾਲੇ ਪੱਤਰਿਆਂ ਦੀ ਗਿਣਤੀ ੧(ਅ) ਤੋਂ ਚਲਦੀ ਹੈ, ਪਰ ਉਸ ਦਾ ਆਰੰਭ 'ਜਪੁ' ਤੋਂ ਨਹੀਂ, ਗੁਰੂ ਨਾਨਕ ਦੇਵ ਦੇ ਰਾਗ ਸੂਹੀ ਦੇ ਸ਼ਬਦ 'ਭਡਾ ਧੋਇ ਬੈਸ ਧੂਪੁ ਦੇਵਹੁ ਤਾ ਦੂਧੇ ਕਉ ਜਾਵੰਹੁ (ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ) ਤੋਂ ਹੁੰਦਾ ਹੈ।

(ਅ) "੧ਓ... ਸਤਿਗੁਰ ਪ੍ਰਸਾਦਿ ਦੀ ਥਾਂ '੧ਓ...ਸਤਿਗੁਰ ਕੇ ਪ੍ਰਸਾਦ' ਲਿਖਿਆ ਹੈ।"

ਜਿਵੇਂ ਕਿ ਮੂਲ 'ਪੋਥੀ' ਵਿਚ ਵੇਖਿਆ ਜਾ ਸਜਦਾ ਹੈ, ਮੂਲ ਮੰਤਰ ਵਿਚ 'ਕੇ' ਤੋਂ ਛੁੱਟ ਹੋਰ ਵੱਡੇ ਫ਼ਰਕ ਵੀ ਮਿਲਦੇ ਹਨ।

(ੲ) "ਜਪੁ ਤੋਂ ਬਾਅਦ 'ਰਹੁਰਾਸ' ਦੇ ਸ਼ਬਦ ਸਨ ਤੇ ਫੇਰ 'ਸਿਧ ਗੋਸ਼ਟ' ਸੀ। ਪੋਥੀ ਦੇ ਅਖ਼ੀਰ ਤੇ ਭਗਤਾਂ ਦੀ ਬਾਣੀ ਸੀ।"

ਉਪਰੋਕਤ ਬਿਆਨ ਵਿਚ ਦਿਤੀ ਗਈ ਸਾਰੀ ਦੀ ਸਾਰੀ ਸੂਚਨਾ ਮੌਜੂਦਾ 'ਪੋਥੀ' ਦੇ ਮਤਨ ਨਾਲ ਕੋਈ ਮੇਲ ਨਹੀਂ ਖਾਂਦੀ। ਸੋ ਜਾਂ ਤਾਂ ਡਾਕਟਰ ਮੋਹਨ ਸਿੰਘ ਦੀਵਾਨਾ ਜੀ ਨੂੰ ਕੋਈ ਅਜਿਹਾ ਖਰੜਾ ਵਿਖਾਇਆ ਗਿਆ ਸੀ; ਜੋ ਹੁਣ ਪ੍ਰਾਪਤ ਨਹੀਂ ਹੈ ਤੇ ਜਾਂ ਫੇਰ, ਜਿਵੇਂ ਕਿ ਉੱਪਰ ਇਸ਼ਾਰਾ ਕੀਤਾ ਗਿਆ ਹੈ। ਡਾਕਟਰ ਸਾਹਿਬ ਦਾ ਚੇਤਾ ਉਨ੍ਹਾਂ ਨਾਲ ਮਜ਼ਾਕ ਕਰ ਰਿਹਾ ਸੀ।

(ਸ) "ਇਕ ਥਾਂ... ਖਬੇ ਪਾਸੇ ਵਾਲੇ ਸਫ਼ੇ ਤੇ ਨਾਮਦੇਵ ਜੀ ਦਾ ਇਕ ਸ਼ਬਦ... ਕੱਟ ਦਿਤਾ ਗਿਆ ਹੈ... ਅਤੇ ਸਜੇ ਸਫ਼ੇ ਤੇ ਉਹੋ ਸ਼ਬਦ ਪਰ ਹੋਰ ਤੇ ਸਹੀ ਰੂਪ ਵਿਚ ਦਿਤਾ ਹੈ।"

'ਪੋਥੀ' ਦੇ ਪੱਤਰਾ 163ੳ ਉਤੇ ਰਾਗ ਧਨਾਸਰੀ ਵਿਚ ਭਗਤ ਨਾਮਦੇਵ ਜੀ ਦਾ ਸ਼ਬਦ "ਪਹਿਲ ਪੁਰੀਏ ਪੰਡਰਕ ਵਨਾ ਤਾ ਚੇ ਹੰਸਾ ਸਗਲੇ ਜਨਾ" ਲਿਖਿਆ ਮਿਲਦਾ ਹੈ। ਪੱਤਰੇ ਦੀ ਅਖ਼ੀਰਲੀ ਤੋਂ ਉੱਪਰਲੀ ਸਤਰ ਦੇ ਆਖ਼ਰੀ ਅੱਖਰ 'ਨਾ' ਨੂੰ ਲਿਖਾਰੀ ਨੇ ਕੱਟਿਆ ਹੋਇਆ ਹੈ। ਇਸ ਤੋਂ ਅਗਲੀ, ਅਖ਼ਰੀਲੀ ਤੁਕ ਉੱਤੇ ਵੀ ਲੀਕਾਂ ਫੇਰੀਆਂ ਹੋਈਆਂ ਹਨ। ਅਗਲੇਂ ਪੱਤਰੇ 163ਅ ਉਤੇ ਉੱਪਰਲੀਆਂ ਅੱਠ ਤੁਕਾਂ ਵੀ ਲੀਕਾਂ ਮਾਰ ਮਾਰ ਕੇ ਕੱਟੀਆਂ ਹੋਈਆਂ ਹਨ, ਪਰ ਅੱਗੋਂ ਮੁੜ ਕੇ, ਸ਼ਬਦ ਦੀ ਤੰਦ ਪਿਛਲੇ ਨਾਲ ਜੋੜ ਕੇ ਸ਼ਬਦ ਪੂਰਾ ਕੀਤਾ ਹੋਇਆ ਹੈ। ਕੱਟੀਆਂ ਹੋਈਆਂ ਤੇ ਮੁੜ ਕੇ ਲਿਖੀਆਂ ਤੁਕਾਂ ਵਿਚ ਭੇਦ ਮੌਜੂਦ ਹਨ। ਸਾਰਾ ਸ਼ਬਦ ਨਹੀਂ ਕੱਟਿਆ ਹੋਇਆ ਤੇ ਨਾਂ ਕੱਟਿਆ ਹੋਇਆ ਸ਼ਬਦ ਖੱਬੇ ਪਾਸੇ ਹੈ ਤੇ ਸੋਧਿਆ ਹੋਇਆ ਸ਼ਬਦ ਵੀ ਸ਼ਬਦ 'ਪੋਥੀ' ਵਿਚ ਨਹੀਂ ਮਿਲਦਾ।

(ਹ) "ਸਿਰੀ ਰਾਗ ਜ਼ਰੂਰ ਪਹਿਲਾਂ ਹੀ ਸੀ"

ਡਾਕਟਰ ਸਾਹਿਬ ਦਾ ਦੱਸਿਆ ਰਾਗ ਦੁਹਾਂ ਪੋਥੀਆਂ ਵਿਚੋਂ ਕਿਸੇ ਇਕ ਵਿਚ ਵੀ ਨਹੀਂ ਹੈ। ਸਾਡੇ ਵਾਲੀ 'ਪੋਥੀ' ਦਾ ਆਰੰਭਿਕ ਰਾਗ 'ਸੂਹੀ' ਹੈ ਤੇ ਪਿੰਜੌਰ ਵਾਲੀ ਪੋਥੀ ਦਾ ਪਹਿਲਾ ਰਾਗ 'ਰਾਮਕਲੀ' ਹੈ।

ਡਾਕਟਰ ਮੋਹਨ ਸਿੰਘ ਜੀ ਦਾ ਦਾਅਵਾ ਹੈ ਕਿ ਮੈਂ ਪੋਥੀ ਆਪ ਫਰੋਲ ਕੇ ਵੇਖੀ ਸੀ। ਹੁਣ ਪਟਿਆਲੇ ਵਿਚ ਵੱਸਦੇ ਸਾਡੇ ਮਿੱਤਰ ਬਾਵਾ ਬੁੱਧ ਸਿੰਘ ਜੀ (ਪਿੱਛੇ ਜਿਹੇ ਉਹ ਚੱਲ ਵੱਸੇ ਹਨ) ਦਸਦੇ ਸਨ ਕਿ "ਜਦੋਂ ਡਾਕਟਰ ਸਾਹਿਬ ਗੋਇੰਦਵਾਲ ਗਏ ਸਨ, ਉਦੋਂ ਉਹ ਤਰਨਤਾਰਨ ਵਿਚ ਮੇਰੇ ਪਾਸ ਹੀ ਠਹਿਰੇ ਸਨ।" ਬਾਵਾ ਜੀ ਇਹ ਵੀ ਦੱਸਦੇ ਸਨ ਕਿ ਲੋਕਾਂ ਵਿਚ ਅਵਾਈ ਉੱਡੀ ਹੋਈ ਸੀ ਕਿ ਗੋਇੰਦਵਾਲ ਵਾਲੇ ਬਾਵਿਆਂ ਪਾਸ ਇਕ ਨਹੀਂ ਦੋ ਪੋਥੀਆਂ ਸਨ ਤੇ ਉਹ ਹਰ ਇਕ ਨੂੰ ਇੱਕੋ ਪੋਥੀ ਵਿਖਾਉਣ ਦੀ ਥਾਂ ਕਿਸੇ ਨੂੰ ਇਕ ਤੇ ਕਿਸੇ ਨੂੰ ਦੂਜੀ ਪੋਥੀ ਵਿਖਾ ਦੇਂਦੇ ਸਨ। ਜੋ ਕੁੱਝ ਬਾਬਾ ਪ੍ਰੇਮ ਸਿੰਘ ਜੀ ਨੇ ਵੇਖਿਆ, ਉਸ ਵਿਚੋਂ ਕਾਫ਼ੀ ਕੁੱਝ 'ਪੋਥੀ' ਵਿਚੋਂ ਨਹੀਂ ਨਿਕਲਿਆ ਤੇ ਜੋ ਕੁੱਝ ਡਾਕਟਰ ਮੋਹਨ ਸਿੰਘ ਜੀ ਨੇ ਵੇਖਿਆ, ਉਹ ਕੁੱਝ ਵੀ 'ਪੋਥੀ' ਵਿਚ ਨਹੀਂ ਮਿਲਦਾ। ਇਹੀ ਗੱਲ ਗਿਆਨੀ ਗਿਆਨ ਸਿੰਘ ਉਤੇ ਵੀ ਲਾਗੂ ਹੈ। ਬਾਵਾ ਬੁੱਧ ਸਿੰਘ ਜੀ ਬਾਰੇ ਤਾਂ ਭਾਵੇਂ ਇਹ ਦਾਅਵਾ ਪੂਰੀ ਤਰ੍ਹਾਂ ਨਾ ਕੀਤਾ ਜਾ ਸਕਦਾ ਹੋਵੇ, ਪਰ ਡਾਕਟਰ ਦੀਵਾਨਾ ਬਾਰੇ ਤਾਂ ਪੱਕੇ ਤੌਰ ਉਤੇ ਕਿਹਾ ਜਾ ਸਕਦਾ ਹੈ ਕਿ ਉਹ ਹੱਥ-ਲਿਖਤਾਂ ਵਾਚਣ ਦੇ ਮਾਮਲੇ ਵਿਚ ਸਿਖਾਂਦਰੂ ਨਹੀਂ ਸਨ। ਫੇਰ ਵੀ ਜਿੰਨਾ ਚਿਰ ਬਾਬਾ ਪ੍ਰੇਮ ਸਿੰਘ ਜੀ ਜਾਂ ਡਾਕਟਰ ਮੋਹਨ ਸਿੰਘ ਜੀ ਦੇ ਦੱਸੇ ਹੋਏ ਮੁਹਾਂਦਰਿਆਂ ਵਾਲੀਆਂ ਪੋਥੀਆਂ ਪ੍ਰਗਟ ਨਹੀਂ ਹੋ ਜਾਂਦੀਆਂ, ਓਨਾ ਚਿਰ ਇਹੀ ਕਹਿਣ ਉਤੇ ਸਤੁੰਸ਼ਟ ਹੋਣਾ ਪਵੇਗਾ ਕਿ ਉਨ੍ਹਾਂ ਦੇ ਬਿਆਨ ਸਾਡੀ ਅਹੀਆਪੁਰ 'ਪੋਥੀ' ਉਤੇ ਪੂਰੀ ਤਰ੍ਹਾਂ ਲਾਗੂ ਨਹੀਂ ਹੁੰਦੇ।

### 4. ਗਿਆਨੀ ਗੁਰਦਿੱਤ ਸਿੰਘ

ਗਿਆਨੀ ਗੁਰਦਿੱਤ ਸਿੰਘ (1923-) ਨੇ ਸਾਰੀ ਉਮਰ ਸਿੱਖ ਸਾਹਿਤ ਤੇ ਸਿੱਖ ਇਤਿਹਾਸ ਦੇ ਵੱਖ ਵੱਖ ਪੱਖਾਂ ਤੇ ਸੋਮਿਆਂ ਦੀ ਘੋਖ-ਪੜਤਾਲ ਨਾਲ ਗੰਭੀਰ ਸਰੋਕਾਰ ਰੱਖਿਆ ਹੈ। ਇਸੇ ਸ਼ੌਕ ਨੇ ਉਨ੍ਹਾਂ ਨੂੰ ਪੁਰਾਣੀਆਂ ਹੱਥ-ਲਿਖਤਾਂ ਦੀ ਭਾਲ ਤੇ ਪ੍ਰਾਪਤੀ ਦੇ ਸੁਮਾਰਗ ਵੱਲ ਤੋਰਿਆ। ਇਹ ਦੱਸਿਆ ਜਾ ਚੁੱਕਾ ਹੈ ਕਿ

ਇਸ 'ਪੋਥੀ' ਦੀ ਮੂਲ ਫ਼ੋਟੋ-ਕਾਪੀ ਇਸੇ ਵਿਦਵਾਨ ਦੀ ਘਾਲ ਤੇ ਉੱਦਮ ਸਦਕਾ ਹੀ ਪ੍ਰਾਪਤ ਹੋਈ ਸੀ।

ਗਿਆਨੀ ਜੀ ਗੋਇੰਦਵਾਲਾ ਵਾਲੀਆਂ ਪੋਥੀਆਂ ਨਾਲ ਆਪਣੀ ਸਿੱਧੀ ਜਾਣਕਾਰੀ ਬਾਰੇ ਕਾਫ਼ੀ ਚਿਰ ਤੋਂ ਲਿਖਦੇ ਆ ਰਹੇ ਹਨ[15] ਪਰ ਕਿਉਂਕਿ ਆਪ ਨੇ ਆਪਣੀ ਸੱਜਰੀ ਰਚਨਾ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ ਭਾਗ), 1990 ਵਿਚ 'ਪੋਥੀਆਂ ਗੋਇੰਦਵਾਲ' ਸਿਰਲੇਖ ਹੇਠ 562ਵੇਂ ਸਫ਼ੇ ਤੋਂ 579ਵੇਂ ਸਫ਼ੇ ਤਕ ਇਨ੍ਹਾਂ ਹੀ ਪੋਥੀਆਂ ਦੀ ਚਰਚਾ ਕੀਤੀ ਹੈ, ਇਸ ਲਈ ਆਪ ਦੇ ਪੋਥੀ-ਗਿਆਨ ਦੀ ਨਿਰਪ-ਪਰਖ ਆਪ ਦੀ ਸੱਜਰੀ ਲਿਖਤ ਦੇ ਆਧਾਰ ਉਤੇ ਹੀ ਹੋਣੀ ਚਾਹੀਦੀ ਹੈ।

ਉਪਰੋਕਤ 'ਇਤਿਹਾਸ' ਲਿਖਣੇ ਵੇਲੇ ਅਹੀਆਪੁਰ ਦੀ (ਜਾਂ ਹੁਣ ਜਲੰਧਰ ਵਾਲੀ) 'ਪੋਥੀ' ਦੀਆਂ ਫ਼ੋਟੋ-ਕਾਪੀਆਂ ਆਪ ਦੇ ਨਿਜੀ ਸੰਚੇ ਵਿਚ ਮੌਜੂਦ ਸਨ, ਇਸ ਲਈ ਆਪ ਨੂੰ ਘੱਟੋ-ਘੱਟ ਇਸ ਇਕ 'ਪੋਥੀ' ਦੇ ਹਰ ਪੱਖ ਦੇ ਡੂੰਘੇ ਅਧਿਐਨ ਦੀ ਸਹੂਲਤ ਵੀ ਹੈ ਸੀ ਤੇ, ਖ਼ੁਸ਼ਕਿਸਮਤੀ ਨਾਲ, ਵਿਹਲ ਵੀ।

ਇਸ ਤੋਂ ਛੁੱਟ ਉਨ੍ਹਾਂ ਪਾਸ, ਉਨ੍ਹਾਂ ਦੀ ਆਪਣੀ ਦੱਸ ਅਨੁਸਾਰ, ਤੁਲਨਾਤਮਕ ਅਧਿਐਨ ਲਈ ਦੁਰਲੱਭ ਪੂਰਬ-'ਪੋਥੀ' ਤੇ ਉੱਤਰ - 'ਪੋਥੀ' ਦਸਤਾਵੇਜ਼ੀ ਸਾਮੱਗਰੀ ਵੀ ਮੌਜੂਦ ਸੀ ਤੇ ਹੈ ਵੀ। ਇਸ ਲਈ ਉਨ੍ਹਾਂ ਪਾਸੋਂ ਅਹੀਆਪੁਰੀ ਦੇ ਪਿੰਜੌਰੀ ਪੋਥੀਆਂ ਬਾਰੇ ਢੇਰ ਸਾਰੇ ਪ੍ਰਮਾਣਿਕ ਗਿਆਨ ਦੀ ਆਸ ਰੱਖੀ ਜਾਣੀ ਸੁਭਾਵਿਕ ਹੈ ਤੇ ਉਨ੍ਹਾਂ ਦੀ ਲਿਖਤ ਤੋਂ ਕਿਤੇ ਕਿਤੇ ਇਸ ਦੀ ਸਪਸ਼ਟ ਝਲਕ ਪੈਂਦੀ ਵੀ ਹੈ, ਜਿਸ ਕਰ ਕੇ ਐਨ ਸੰਭਵ ਸੀ ਕਿ ਪੋਥੀ-ਗਿਆਨ ਦੀ ਸਰਬੁੱਚ ਕਲਗੀ ਉਨ੍ਹਾਂ ਦੀ ਦਸਤਾਰ ਵਿਚ ਟੁੰਗੀ ਜਾਂਦੀ, ਪਰ ਉਨਾਂ ਦੀਆਂ ਕੁੱਝ ਅਲਗਰਜ਼ੀਆਂ, ਅਣਗਹਿਲੀਆਂ ਤੇ ਗ਼ਲਤ-ਬਿਆਨੀਆਂ ਅੜਿੱਕਾ ਬਣ ਖਲੋਤੀਆਂ ਹਨ, ਉਨ੍ਹਾਂ ਦੀ ਦਿਗਵਿਜੇ ਦੇ ਰਾਹ ਵਿਚ।

ਹੁਣ ਅਸੀਂ ਵੇਖਾਂਗੇ ਕਿ ਗਿਆਨੀ ਜੀ ਨੇ ਆਪਣੀ ਝੋਲੀ ਵਿਚ ਇਨਾਮ ਕਿਵੇਂ ਗਵਾ ਲਿਆ ਹੈ।

ਪਹਿਲਾ ਕਾਰਨ ਹੈ 'ਪੋਥੀ' ਦੇ ਪਾਠ ਨੂੰ ਠੀਕ ਤਰ੍ਹਾਂ ਨਾ ਉਠਾ ਸਕਣਾ। ਗਿਆਨੀ ਜੀ ਦੀ ਕਿਤਾਬ ਵਿਚ ਪਰੂਫ਼ਾਂ ਦੀਆਂ ਏਨੀਆਂ ਗ਼ਲਤੀਆਂ ਹਨ ਕਿ ਉਹ 'ਪੋਥੀ' ਦੇ ਪਾਠ ਨੂੰ ਉਠਾਉਣ ਵਿਚ ਕੀਤੀਆਂ ਆਪਣੀਆਂ ਗ਼ਲਤੀਆਂ ਨੂੰ ਵੀ, ਬੜੇ ਆਰਾਮ ਨਾਲ, ਪਰੂਫ਼ ਪੜ੍ਹਨ ਵਾਲੇ ਦੇ ਸਿਰ ਮੜ੍ਹ ਕੇ ਆਪ ਸਾਫ਼ ਬਚ ਸਕਦੇ ਸਨ, ਪਰ ਅੱਗੇ ਦਿਤੇ ਕੁੱਝ ਨਮੂਨਿਆਂ ਦੀ ਹਾਜ਼ਰੀ ਵਿਚ, ਜਿਨ੍ਹਾਂ ਵਿਚ ਥਾਂ ਦੀ ਬਦਲੀ ਤੇ ਅਸ਼ੁੱਧ ਪਾਠ ਦੇ ਨਮੂਨੇ ਸ਼ਾਮਿਲ ਹਨ, ਸਚੇਤ ਪਾਠਕ ਪਾਸੋਂ ਗਿਆਨੀ ਜੀ ਦੀ ਅਸਮਰੱਥਾ ਗੁੱਝੀ ਨਹੀਂ ਰਹਿੰਦੀ। ਮਿਸਾਲ ਲਈ, ਅੱਗੇ-ਦਿਤੇ ਸਾਰੇ ਉਦਾਹਰਣ ਕੇਵਲ ਸੰਮਤ ਵਾਲੇ ਇਕੱਲੇ ਪੱਤਰੇ ਦੇ ਪਾਠਕ ਵਿਚੋਂ ਲਏ ਗਏ ਹਨ, ਜਿਸ ਦਾ ਉਤਾਰਾ ਗਿਆਨੀ ਜੀ ਦੇ 'ਇਤਿਹਾਸ' ਦੇ 562ਵੇਂ ਸਫ਼ੇ ਉਤੇ ਵੇਖਿਆ ਜਾ ਸਕਦਾ ਹੈ।

'ਪੋਥੀ' ਵਿਚ ਸੰਮਤ ਖੱਬੇ ਹੱਥ ਦਿਤਾ ਹੋਇਆ ਹੈ ਪਰ ਗਿਆਨੀ ਜੀ ਦੀ ਕਿਤਾਬ ਵਿਚ ਛਪੇ ਉਸ ਦੇ ਉਤਾਰੇ ਵਿਚ ਸੱਜੀ ਨੁੱਕਰ ਉਤੇ ਰੱਖ ਕੇ ਉਸ ਦੀ ਥਾਂ ਬਦਲ ਦਿਤੀ ਗਈ ਹੈ। 'ਪੋਥੀ' ਦੇ ਸ਼ੁਰੂ ਦੇ ਇਸ ਪੱਤਰੇ ਦੇ

---

15. ਵੇਖੋ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦੇ ਰਿਸਾਲੇ 'ਆਲੋਚਨਾ' (ਜਨਵਰੀ, 1956) ਵਿਚ ਛਪਿਆ ਲੇਖ 'ਗੋਇੰਦਵਾਲ ਵਾਲੀਆਂ ਪੋਥੀਆਂ' (ਸਫ਼ੇ 7 ਤੋਂ 19, ਮਜ਼ਮੂਨ ਅਧੂਰਾ ਹੈ)।

ਸਿਰ ਉਤੇ '੧ਓ ਸਤਿਗੁਰ ਪ੍ਰਸਾਦਿ' ਲਿਖਿਆ ਹੋਇਆ ਹੈ ਪਰ ਗਿਆਨੀ ਜੀ ਨੇ ਉਸ ਨੂੰ ਚੌਥੀ ਸਤਰ ਵਿਚ ਲਿਆ ਮਾਰਿਆ ਹੈ। ਇਸੇ ਤਰ੍ਹਾਂ 'ਪੋਥੀ ਲਿਖੀ ਗੁਰੂ...' ਵਾਲੀ ਸਤਰ ਨੂੰ ਵੀ ਸੱਜੇ ਪਾਸਿਓਂ ਖੱਬੇ ਪਾਸੇ ਸਰਕਾਇਆ ਹੋਇਆ ਹੈ। ਆਦਰਸ਼ ਗੱਲ ਇਹ ਹੁੰਦੀ ਹੈ ਕਿ ਉਤਾਰਾ ਅਸਲ ਅਨੁਸਾਰ ਪੇਸ਼ ਕੀਤਾ ਜਾਏ, ਨਾ ਕਿ ਆਪਣੀ ਮਰਜ਼ੀ ਅਨੁਸਾਰ ਉਸ ਵਿਚ ਅਦਲਾ-ਬਦਲੀ ਕਰ ਕੇ ਪਾਠਕਾਂ ਦੇ ਸਾਹਮਣੇ ਰੱਖਿਆ ਜਾਏ।

ਥਾ-ਬਦਲੀ ਦੇ ਨਮੂਨਿਆਂ ਦੇ ਬਾਅਦ, ਵੇਖਦੇ ਹਾਂ ਅਸ਼ੁੱਧ ਪਾਠਾਂ ਦੇ ਕੁੱਝ ਨਮੂਨੇ :

| **ਪੱਤਰੇ ਦੀ ਸਤਰ** | **ਪੱਤਰੇ ਦਾ ਮੂਲ ਪਾਠ** | **ਗਿਆਨੀ ਜੀ ਦਾ ਪਾਠ** |
|---|---|---|
| ਦੂਜੀ | ਸੰਮਤੁ | ਸੰਮਤ |
| ਦੂਜੀ | ਅਬਿਰ | ਆਬਰ |
| ਤੀਜੀ | ਵਦੀ ੧ | ਵਦੀ ੭ |
| ਚੌਥੀ | ਬਾਰੇ | ਬਾਬੇ।[16] |
| ਚੌਥੀ | ਨਿਰੀਕਾਰ | ਨਿਰੰਕਾਰ। |
| ਪੰਜਵੀਂ | ਸਭਓ॥ ੧ ॥ | ਸੰਭਓ ਗੁਰ ਪੁਰੇ ਕੇ ਪ੍ਰਸਾਦ |
| ਪੰਜਵੀਂ ਤੇ ਛੇਵੀਂ | ਬਰੁ | ਬਰੇ |
| ਸੱਤਵੀਂ | ਸੈ | ਸੈ। |
| ਸੱਤਵੀਂ | ਜਿ | ਜੋ |
| ਅੱਠਵੀਂ | ਨਾਲਿ | ਨਾਲ |
| ਅੱਠਵੀਂ | ਚਿਤੁ | ਚਿਤ |
| ਅੱਠਵੀਂ | ਲਾਏਗਾ | ਲਾਏਗਾ। |
| ਨੌਵੀਂ | ਹੋਗੁ | ਹੋਇਗਾ। |
| ਨੌਵੀਂ | ਦੋਵੈ | ਦੋਵੇ |
| ਨੌਵੀਂ | ਸਵਰਨਿਗੇ | ਸਵਰਨਗੇ |
| ਦਸਵੀਂ | ਹੋਵੈਗਾ | ਹੋਵੇਗਾ। |
| ਦਸਵੀਂ | ਕਿਤੈ | ਕਿਤੇ |
| ਦਸਵੀਂ | ਗਲੈ | ਗਲੋਂ |

16. ਗਿਆਨੀ ਜੀ ਨੇ ਪੱਤਰੇ ਦੇ ਪਾਠ ਦੇ ਅੰਤ ਵਿਚ ਇਕ ਨੋਟ ਬ੍ਰੈਕਟਾਂ ਵਿਚ ਦਿੱਤਾ ਹੋਇਆ ਹੈ ਕਿ "ਮੂਲ ਰਚਨਾ ਵਿਚ ਵਿਸਰਾਮ ਵਾਲੇ ਕਾਮੇ ਤੇ ਬ੍ਰੈਕਟਾਂ ਵਾਲੇ ਲਫ਼ਜ਼ ਨਹੀਂ।" ਇਸ ਨੋਟ ਵਿਚ ਗਿਆਨੀ ਜੀ ਵੱਲੋਂ ਕੀਤੀ ਗਈ ਪੂਰਨ ਵਿਰਾਮ (। ਜਾਂ ॥) ਦੀ ਵਰਤੋਂ ਬਾਰੇ ਕੋਈ ਸੂਚਨਾ ਨਹੀਂ ਦਿੱਤੀ ਹੋਈ, ਜਿਸ ਕਰ ਕੇ ਪਾਠਕ ਦਾ ਇਹ ਸਮਝਣਾ ਕਿ ਗਿਆਨੀ ਜੀ ਵੱਲੋਂ ਵਰਤੀਆਂ ਗਈਆਂ ਡੰਡੀਆਂ ਮੂਲ ਪਾਠਕ ਵਿਚ ਮੌਜੂਦ ਹਨ, ਕੁਦਰਤੀ ਹੋਵੇਗਾ, ਜਦਕਿ ਸੂਚੀ ਵਿਚ ਦੱਸੀਆਂ ਗਈਆਂ ਥਾਵਾਂ ਉੱਤੇ ਇਹ ਗਿਆਨੀ ਜੀ ਵੱਲੋਂ ਪਾਈਆਂ ਗਈਆਂ ਹਨ, ਮੂਲ ਪਾਠ ਵਿਚ ਪ੍ਰਾਪਤ ਨਹੀਂ ਹਨ। ਕੋਈ ਪੁੰਨੀ ਬੰਦਾ ਗਿਆਨੀ ਜੀ ਨੂੰ ਸਮਝਾ ਦੇਵੇ ਕਿ 'ਕਾਮੇ ਤੇ ਬ੍ਰੈਕਟ' 'ਲਫ਼ਜ਼' ਨਹੀਂ ਹੁੰਦੇ ਤਾ ਕਿੰਨਾ ਚੰਗਾ ਹੋਵੇ!

| | | |
|---|---|---|
| ਦਸਵੀਂ | ਥੁੜੀਅਗੁ ਨਾ | ਥਿੜੀਐ ਗਾ ਨ |
| ਯਾਰ੍ਹਵੀਂ | ਮੁਕਤੁ | ਮੁਕਤ |
| ਯਾਰ੍ਹਵੀਂ | ਗੁਰੂ ਪਾਸਿ | ਗੁਰੂ ਪਾਸ |
| ਯਾਰ੍ਹਵੀਂ | ਜਾਵਗੁ | ਜਾਵਗੂ। |
| ਬਾਰ੍ਹਵੀਂ | ਪਰਮੇਸਰੁ | ਪ੍ਰਮੇਸ਼ਰ |
| ਬਾਰ੍ਹਵੀਂ | ਏਸੁ ਮਹ | ਸੁਮਤ |
| ਤੇਰ੍ਹਵੀਂ | ਸਹਿਸਾ | ਸਹਸਾ |
| ਤੇਰ੍ਹਵੀਂ | ਨਾਹੀ | ਨਾਹੀਂ |
| ਤੇਰ੍ਹਵੀਂ | ਏਹ | ਇਹ |
| ਤੇਰ੍ਹਵੀਂ | ਗਲ | ਗੱਲ |
| ਤੇਰ੍ਹਵੀ ਤੋਂ ਚੌਦਵੀਂ | ਵਰਿ | ਸਚ |
| ਚੌਦਵੀਂ | ਜਾਨਣੀ॥ | ਜਾਨਣੀ। |
| ਚੌਦਵੀਂ | ਅਸਾਡੀ | ਸਾਡੀ |
| ਪੰਦਰਵੀਂ | ਹੁੰਡੀ | ਹੱਡੀ |
| ਪੰਦਰਵੀਂ | ਗੁਰੂ | ਗੁਰੁ |
| ਪੰਦਰਵੀਂ | ਛਡਿਕੈ | ਛੋਡੇ ਕੋ |
| ਪੰਦਰਵੀਂ | ਦੁਯੈ | ਦੁਯੇ |
| ਪੰਦਰਵੀਂ ਤੇ ਸੋਲ੍ਹਵੀਂ | ਲਗੈਗਾ | ਲਗੇਗਾ |
| ਸੋਲ੍ਹਵੀਂ | ਸੋ | ਸਿ |
| ਸੋਲ੍ਹਵੀਂ | ਅਵਸਿ | ਅਵਸ |
| ਸੋਲ੍ਹਵੀਂ | ਜਾਇਗੁ | ਜਾਇਗਾ |

ਇਸ ਵਿਚ 'ਪੋਥੀ' ਦੇ ਕੁੱਝ ਉਹ ਪਾਠ ਸ਼ਾਮਿਲ ਨਹੀਂ ਕੀਤੇ ਗਏ, ਜਿਨ੍ਹਾਂ ਨੂੰ 'ਪੋਥੀ' ਦੀ ਉਮਰ ਨੇ ਅਸਪੱਸ਼ਟ ਕਰ ਦਿਤਾ ਹੋਇਆ ਹੈ ਜਾਂ ਜਿਨ੍ਹਾਂ ਨੇ ਉਠਾਉਣ ਬਾਰੇ ਵਿਦਵਾਨਾਂ ਵਿਚ ਵਿਵਾਦ ਹੋ ਸਕਦਾ ਹੈ। ਮਸਲਨ, ਇਨ੍ਹਾਂ ਤਸਰਾਂ ਦੇ ਲੇਖਕ ਅਨੁਸਾਰ 'ਪੋਥੀ' ਦਾ ਪਾਠ ਹੈ: ਅੰਗਦੇ ਅੰਬ/ਰ ਨੈ ਦੀਆਂ (ਛੇਵੀਂ-ਸੱਤਵੀਂ ਸਤਰ) ਜਦਕਿ ਗਿਆਨੀ ਜੀ ਤੇ ਡਾਕਟਰ ਪਿਆਰ ਸਿੰਘ ਨੂੰ 'ਅੰਗਦੇ/ਆ ਗੇ ਦੀਆਂ ਪੜ੍ਹਿਆ ਹੈ।

ਗਿਆਨੀ ਜੀ ਦੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਵਿਦਵਤਾ ਦੇ ਖੇਤਰ ਵਿਚ ਉਕਾਈ ਛੋਟੀ ਹੋਵੇ ਜਾਂ ਵੱਡੀ, ਉਕਾਈ ਹੀ ਗਿਣੀ ਜਾਂਦੀ ਹੈ ਤੇ ਗ਼ਲਤੀ ਵੀ ਛੋਟੀ ਹੋਵੇ ਜਾਂ ਵੱਡੀ, ਗ਼ਲਤੀ ਹੀ ਮੰਨੀਜਾਂਦੀ ਹੈ। ਆਪਹੁਦਰਾ ਪਾਠ ਇਸ ਪੱਤਰੇ ਦਾ ਹੀ ਨਹੀਂ, [17] ਜਿਸ ਦਾ ਬੜਾ ਅਹਿਮ ਭਾਗ, ਮੂਲ 'ਪੋਥੀ'

17. ਜਨਵਰੀ 1956 ਦੇ ਆਲੋਚਨਾ ਦੇ ਪੰਨਾ 8 ਉੱਤੇ ਦਿੱਤੇ ਇਸ ਪੱਤਰੇ ਦੇ ਪਾਠ ਤੋਂ ਪਤਾ ਲਗਦਾ ਹੈ ਕਿ ਪੁਰਾਣੀ ਗੁਰਮੁਖੀ ਨੂੰ ਉਠਾਉਣ ਦੇ ਮਾਮਲੇ ਵਿਚ ਗਿਆਨੀ ਜੀ 1990 ਵਿਚ ਵੀ ਓਥੇ ਹੀ ਖੜੇ ਹਨ, ਜਿੱਥੇ 34 ਵਰ੍ਹੇ ਪਹਿਲਾਂ, ਸੰਨ 1956 ਵਿਚ ਖੜੇ ਸਨ।

ਤੋਂ ਬਾਅਦ ਦਾ ਹੈ। ਬਲਕਿ 'ਪੋਥੀ' ਦੇ ਬਾਣੀ ਭਾਗ ਵਿਚੋਂ ਦਿਤੀਆਂ ਮਿਸਾਲਾਂ ਵਿਚ ਵੀ ਆਪ ਵੱਲੋਂ ਵਿਦਵਤਾ ਦੇ ਮਿਆਰਾਂ ਨਾਲ ਇਸ ਤਰ੍ਹਾਂ ਦੀਆਂ ਬਥੇਰੀਆਂ ਖੁੱਲ੍ਹਾਂ ਲਈਆਂ ਹੋਈਆਂ ਮਿਲਦੀਆਂ ਹਨ। ਜੇ 'ਪੋਥੀ' ਦੇ ਪੱਤਰ 8ਅ ਵਾਲੀ ਬੇਨਤੀ ਦੀ ਫ਼ੋਟੋ ਨੂੰ ਗਿਆਨੀ ਜੀ ਆਪਣੇ 'ਇਤਿਹਾਸ' ਵਿਚ ਪਹਿਲੇ ਸਫ਼ੇ ਦੀ ਫ਼ੋਟੋ ਦੱਸਣ (ਸਫ਼ਾ ੯ ਦੇ ਸਾਹਮਣੇ) ਤਾਂ ਇਸ ਨੂੰ 'ਖੁੱਲ੍ਹ' ਕਹਾਂਗੇ ਕਿ ਕੁੱਝ ਹੋਰ?

ਏਥੇ ਅਸੀਂ ਇਨ੍ਹਾਂ ਖੁੱਲ੍ਹਾਂ ਦੀ ਸੂਚੀ ਦੇਣ ਦੀ ਲੋੜ ਨਹੀਂ ਸਮਝਦੇ, ਪਰ ਇਕ ਇਨ੍ਹਾਂ ਤੋਂ ਕਿਤੇ ਵਧੇਰੇ ਗੰਭੀਰ 'ਕਾਰਸਤਾਨੀ੦ ਹੈ, ਜਿਸ ਵੱਖ ਧਿਆਨ ਦਿਵਾਉਣਾ ਮੈਂ ਆਪਣਾ ਫ਼ਰਜ਼ ਸਮਝਦਾ ਹਾਂ। 'ਕਾਰਸਤਾਨੀ' ਇਹ ਹੈ ਕਿ ਜੋ ਸ਼ਬਦ ਪੋਥੀਕਾਰ ਨੇ 'ਪੋਥੀ' ਵਿਚ ਲਿਖੇ ਨਹੀਂ ਹੋਏ, ਉਨ੍ਹਾਂ ਨੂੰ 'ਪੋਥੀ' ਵਿਚ ਲਿਖਿਆ ਹੋਇਆ ਦੱਸਿਆ ਗਿਆ ਹੈ। ਗਿਆਨੀ ਜੀ ਦੀ ਇਸ 'ਕਾਰਸਤਾਨੀ' ਬਾਰੇ ਇਨ੍ਹਾਂ ਸਤਰਾਂ ਦਾ ਲੇਖਕ ਏਨਾ ਕਹਿਣਾ ਹੀ ਕਾਫ਼ੀ ਸਮਝਦਾ ਹੈ ਕਿ ਇਹ ਕੰਮ ਭਾਵੇਂ ਕੋਈ ਵਿਦਵਾਨ ਕਰੇ, ਅਵੇਸਲੇ ਤੇ ਭੋਲੇ ਪਾਠਕਾਂ ਨਾਲ ਘੋਰ ਅਨਿਆਂ ਹੁੰਦਾ ਹੈ। ਪੋਥੀਆਂ ਬਾਰੇ ਪੇਸ਼ ਕੀਤੀਆਂ ਗਈਆਂ ਗਿਆਨੀ ਜੀ ਦੀਆਂ ਧਾਰਨਾਵਾਂ ਨਾਲ ਕੋਈ ਸਹਿਮਤ ਹੋਵੇ ਜਾਂ ਨਾਂਹ, ਕਿਸੇ ਦਾ ਹੱਕ ਨਹੀਂ ਬਣਦਾ ਕਿ ਉਨ੍ਹਾਂ ਦੇ, ਧਾਰਨਾਵਾਂ ਬਣਾਉਣ ਤੇ ਇਨ੍ਹਾਂ ਧਾਰਨਾਵਾਂ ਨੂੰ ਪ੍ਰਚਾਰਨ ਦੇ ਹੱਕ ਉਤੇ ਇਤਰਾਜ਼ ਕਰੇ। ਮੇਰਾ ਇਤਰਾਜ਼ ਉਨ੍ਹਾਂ ਦੇ ਇਸ ਭੁਲੇਖੇ-ਭਰੇ ਵਿਸ਼ਵਾਸ ਉਤੇ ਹੈ ਕਿ ਜੋ ਸ਼ਬਦ 'ਪੋਥੀ' ਵਿਚ ਲਿਖੇ ਨਹੀਂ ਹੋਏ, ਉਨ੍ਹਾਂ ਨੂੰ ਲਿਖੇ ਹੋਏ ਦੱਸ ਕੇ ਆਪਣੇ ਪਾਠਕਾਂ ਨੂੰ ਗੁਮਰਾਹ ਕਰਨ ਦੀ ਵਿਦਵਾਨ ਖੋਜੀਆਂ ਨੂੰ ਖੁੱਲ੍ਹੀ ਛੁੱਟੀ ਹੁੰਦੀ ਹੈ।

ਆਪਣੀ ਪੁਸਤਕ ਦੇ ਸਫ਼ਾ 562 ਉਤੇ ਗਿਆਨੀ ਜੀ ਫ਼ਰਮਾਉਂਦੇ ਹਨ :

> ਪੋਥੀ ਦੇ ਦਰਸ਼ਨ ਕਰੀਏ ਦੂਜੇ ਪ੍ਰਮੁਖ ਲਿਖਾਰੀ ਗੁਰੂ ਰਾਮਦਾਸ ਜੀ ਪ੍ਰਗਟ ਹੁੰਦੇ ਹਨ॥ ਜੋ ਉਸ ਵੇਲੇ ਭਾਈ ਜੇਠਾ ਜੀ ਸਨ, ਉਨ੍ਹਾਂ ਦਾ ਵਧੇਰੇ ਯੋਗਦਾਨ, ਲਿਖਤ ਤੋਂ ਸਹੀ ਹੁਦਾ ਹੈ ਏਥੇ ਤੱਕ ਪੋਥੀਆਂ ਵਿਚ ਕੁੱਝ ਪੱਤਰੇ ਗੁਰੂ ਰਾਮਦਾਸ ਜੀ ਦੇ ਗੁਰਗੱਦੀ ਉਤੇ ਬੈਠਣ ਤੋਂ ਪਹਿਲਾਂ ਦੀ ਰਚੀ ਆਪਣੀ ਬਾਣੀ ਦੇ ਭੀ ਮਿਲਦੇ ਹਨ। ਉਨ੍ਹਾਂ ਪਤ੍ਰਿਆਂ ਉਤੇ ਖ਼ਾਸ ਕਿਸਮ ਦੀਆਂ ਸੂਚਨਾਵਾਂ ਹਨ, ਗੁਰੂ ਰਾਮਦਾਸ ਜੀ ਦੇ ਪਹਿਲੇ ਨਾਮ ਵਾਲੇ ਦਸਤਖ਼ਤ ਭੀ ਹਨ। ਜਦੋਂ ਆਪ ਜੀ ਜੇਠਾ ਜੀ ਲਿਖਦੇ ਸੀ : ਗੁਲਾਮ ਜੇਠਾ, ਸਦ ਸੇਵਕ ਜੇਠਾ, ਆਦਿ ਸੂਚਨਾ ਇਹ ਪ੍ਰਗਟ ਕਰਦੀਆਂ ਹਨ। (ਇੰਨ-ਬਿੰਨ ਨਕਲ)

ਸਫ਼ਾ 563 ਉਤੇ ਫੇਰ ਲਿਖਿਆ ਹੈ:

> "ਸੂਹੀ ਗੁਲਾਮ, ਸਦ ਗੁਲਾਮ ਜੇਠਾ, ਗੁਲਾਮ ਪ੍ਰਭਾਤੀ ਆਦਿ। ਸੂਚਨਾ ਇਸ ਤਰ੍ਹਾਂ ਦੇ ਵਿਲੱਖਣ ਸਿਰਲੇਖ ਪੋਥੀਆਂ ਵਿਚ ਮਿਲਣ ਤੋਂ ਪੋਥੀਆਂ ਦਾ ਲਿਖਣ ਸਾਲ ਪਹਿਲਾਂ ਦਾ ਸਿਧ ਹੁੰਦਾ ਹੈ..."

ਗਿਆਨੀ ਜੀ ਦੇ ਨਤੀਜੇ, ਉਨ੍ਹਾਂ ਦੀ ਵਾਕਬੰਦੀ ਵਾਂਗ, ਭਾਵੇਂ ਕਾਫ਼ੀ ਸੁਧਾਈ ਦੇ ਇੱਛਕ ਹਨ, ਪਰ ਮੈਂ ਇਨ੍ਹਾਂ ਨਤੀਜਿਆਂ ਬਾਰੇ ਉਨ੍ਹਾਂ ਨਾਲ ਇਥੇ ਕੋਈ ਸੰਬਾਦ ਨਹੀਂ ਛੇੜਨਾ ਚਾਹੁੰਦਾ। ਹਾਂ, ਇਹ ਗੱਲ ਚੰਗੀ ਤਰ੍ਹਾਂ ਸਪੱਸ਼ਟ ਕਰ ਦੇਣੀ ਚਾਹੁੰਦਾ ਹਾਂ ਕਿ ਅਹੀਆਪੁਰ ਵਾਲੀ 'ਪੋਥੀ' ਦਾ ਜੋ ਮਤਨ ਮੈਨੂੰ ਪ੍ਰਾਪਤ ਹੋਇਆ ਹੈ, ਉਸ ਵਿਚ ਕਿਸੇ ਇਕ ਥਾਂ ਵੀ 'ਗੁਲਾਮ ਜੇਠਾ', 'ਸਦ ਸੇਵਕ ਜੇਠਾ' ਜਾਂ 'ਸਦ ਗੁਲਾਮ ਜੇਠਾ' ਨਹੀਂ ਲਿਖਿਆ

ਹੋਇਆ। ਗਿਆਨੀ ਜੀ ਜ਼ਿਕਰ ਤਾਂ ਕਰ ਰਹੇ ਹਨ ਅਹੀਆਪੁਰ ਵਾਲੀ 'ਪੋਥੀ' ਦਾ, ਪਰ ਬਿਨਾਂ ਕੋਈ ਇਸ਼ਾਰਾ ਕੀਤੇ, ਵਿਚੇ ਘੜੀਸ ਲਿਆਏ ਹਨ ਪਿੰਜੌਰ ਵਾਲੀ ਪੋਥੀ ਦੇ ਪੱਤਰਾ 93(ਅ) ਦੇ ਹਾਸ਼ੀਏ ਵਿਚ ਮਿਲਦੀ ਇਕ ਲਿਖਤ 'ਗਲਮ ਮਸਤ ਤਡ ਜਠ ਚਦ' ਨੂੰ, ਜਿਸ ਲੰਡਾ ਲਿਖਤ ਨੂੰ ਇਉਂ ਉਠਾਇਆ ਜਾਂਦਾ ਹੈ :

"ਗੁਲਾਮ ਮਸਤ ਤੈਂਡਾ ਜੇਠ ਚੰਦ"

ਗਿਆਨੀ ਜੀ ਨੇ ਪਿੰਜੌਰੀ ਪੋਥੀ ਦੇ ਮੂਲ ਪਾਠ ਤੋਂ ਬਾਹਰ ਦੀ ਇਸ ਲਿਖਤ ਦੀ ਆੜ ਹੇਠ ਅਹੀਆਪੁਰੀ ਪੋਥੀ ਵਿਚ 'ਗੁਲਾਮ ਜੇਠਾ', 'ਸਦ ਸੇਵਕ ਜੇਠਾ' ਤੇ 'ਸਦ ਗੁਲਾਮ ਜੇਠਾ' ਵਰਗੀਆਂ ਲਿਖਤਾਂ ਦੀ ਹੋਂਦ ਦਾ ਮੁੜ ਮੁੜ ਜ਼ਿਕਰ ਕਰ ਕੇ ਜਿਸ ਤਰ੍ਹਾਂ ਆਪਣੇ ਪਾਠਕਾਂ ਨੂੰ ਕੁਸੂਚਿਤ ਕੀਤਾ ਹੈ, ਉਸ ਨਾਲ ਗਿਆਨੀ ਜੀ ਦੀ ਅਕਾਦਮਿਕ ਦਿਆਨਤਦਾਰੀ ਉਤੇ ਇਤਬਾਰ ਕਰਨ ਵਾਲਿਆਂ ਨੂੰ ਡੋਲਣ ਤੋਂ ਕੌਣ ਰੋਕ ਸਕਦਾ ਹੈ?

ਗਿਆਨੀ ਜੀ ਨੇ 'ਪੋਥੀ' ਨੂੰ ਚਾਨਣ ਵਿਚ ਲਿਆਉਣ ਲਈ ਜੋ ਘਾਲ ਘਾਲੀ ਉਹ ਅਸੀਂ ਸਰਾਹ ਚੁੱਕੇ ਹਾਂ ਤੇ ਜਿਸ ਤਰ੍ਹਾਂ ਅਪਣੀ ਕਿਤਾਬ ਵਿਚ ਇਸ 'ਪੋਥੀ' ਦੇ ਵੇਰਵੇ ਨੂੰ ਥਾਂ ਦਿਤੀ ਹੈ, ਉਸ ਨਾਲ ਵੀ, ਬਾਵਜੂਦ ਅਨੇਕ ਛਿਦਰਾਂ ਦੇ, ਗੱਲ ਕੁੱਝ ਨਾ ਕੁੱਝ ਅੱਗੇ ਹੀ ਤੁਰਦੀ ਹੈ, ਪਰ ਉਪਰੋਕਤ ਦੋ ਵੱਡੇ ਨੁਕਸਾਂ ਕਰਕੇ ਪਾਠ-ਵਿਗਿਆਨ ਦੇ ਖੇਤਰ ਵਿਚ ਜਿਸ ਸ਼੍ਰੋਮਣੀ ਆਸਣ ਉਤੇ ਉਨ੍ਹਾਂ ਨੂੰ ਬਿਠਾਇਆ ਜਾਣਾ ਸੀ, ਉਸ ਉਤੇ ਇਕ ਹੋਰ ਵਿਦਵਾਨ, ਆਪਣੀ ਵਿਧੀਗਤ ਖੋਜ ਤੇ ਨਿਪੁਣ ਪੇਸ਼ਕਾਰੀ ਕਰ ਕੇ ਸਜ ਚੁੱਕਾ ਹੈ।

## 5. ਡਾ. ਪਿਆਰ ਸਿੰਘ

ਇਹ ਵਿਦਵਾਨ ਹੈ ਡਾ: ਪਿਆਰ ਸਿੰਘ (1914-1996)। ਪੋਥੀ-ਗਿਆਨ ਦੀ ਪ੍ਰਮਾਣਿਕਤਾ, ਬਹੁਲਤਾ, ਗਹਿਨਤਾ ਅਤੇ ਇਸ ਗਿਆਨ ਦੀ ਸੁਯੋਗ ਤੇ ਕ੍ਰਮਿਕ ਪੇਸ਼ਕਾਰੀ ਨੇ ਡਾਕਟਰ ਸਾਹਿਬ ਨੂੰ ਪੰਜਾਬੀ ਪਾਠ-ਵਿਗਿਆਨੀਆਂ ਦਾ ਮੁਰੈਲ ਬਣਾ ਦਿਤਾ ਹੈ।

ਆਪ ਦੀ ਰਚਨਾ 'ਗਾਥਾ ਸ੍ਰੀ ਆਦਿ ਗ੍ਰੰਥ' (1992) ਦੇ 71ਵੇਂ ਸਫ਼ੇ ਤੋਂ 112ਵੇਂ ਸਫ਼ੇ ਤਕ ਬਾਬਾ ਮੋਹਨ ਵਾਲੀਆਂ ਜਾਂ ਗੋਇੰਦਵਾਲ ਵਾਲੀਆਂ ਪੋਥੀਆਂ ਦੀ ਚਰਚਾ ਕੀਤਾ ਮਿਲਦੀ ਹੈ।

ਇਨ੍ਹਾਂ ਸਫ਼ਿਆਂ ਵਿਚ ਆਪ ਨੇ ਪੋਥੀਆਂ ਦੇ ਬਹੁਤ ਸਾਰੇ ਪੱਖਾਂ ਨੂੰ ਵਿਚਾਰ-ਅਧੀਨ ਲਿਆਉਣ ਦਾ ਜਤਨ ਕੀਤਾ ਹੈ। ਕੁੱਝ ਸਿਰਲੇਖ ਜਿਨ੍ਹਾਂ ਹੇਠ ਆਪ ਨੇ ਆਪਣੇ ਮਜ਼ਮੂਨ ਨੂੰ ਵਿਚਾਰਿਆ ਹੈ, ਇਹ ਹਨ :

(ੳ) ਪੋਥੀਆਂ ਦਾ ਆਕਾਰ ਤੇ ਬਣਤਰ

(ਅ) ਪਤ੍ਰਾ ਅੰਕਣ ਵਿਧੀ

(ੲ) ਬਾਣੀ ਤੇ ਲੇਖਕ ਕ੍ਰਮ

(ਸ) ਅਹੀਆਪੁਰ ਵਾਲੀ ਪੋਥੀ

(ਹ) ਪਿੰਜੌਰ ਵਾਲੀ ਪੋਥੀ

(ਕ) ਹੋਰ ਵਿਸ਼ੇਸ਼ ਗੱਲ

(ਖ) ਕੱਟੇ ਹੋਏ ਸ਼ਬਦਾਂ ਦੀ ਵਿਥਿਆ

(ਗ) ਲਿਖਾਰੀ ਤੇ ਲਿਖਣ-ਕਾਲ

ਆਪ ਨੇ ਆਪਣੀ 'ਪੋਥੀ'-ਸੰਬੰਧਿਤ ਖੋਜ ਵਿਚ ਹਰ ਵਿਸ਼ੇ ਨੂੰ ਸੱਜਰੀ ਨਜ਼ਰ ਨਾਲ ਪੜਤਾਲਣ ਦਾ ਹੰਭਲਾ ਮਾਰਿਆ ਹੈ ਤੇ ਕੁੱਝ ਬੜੇ ਦਲੇਰ ਅਨੁਮਾਨ ਲਾਏ ਹਨ। ਇਨ੍ਹਾਂ ਵਿਚੋਂ ਜਿਨ੍ਹਾਂ ਨਾਲ ਮੇਰਾ ਮਤਭੇਦ ਹੈ, ਉਨ੍ਹਾਂ ਬਾਰੇ ਪਾਠਕ ਪੜ੍ਹ ਹੀ ਲੈਣਗੇ।

ਡਾਕਟਰ ਸਾਹਿਬ ਦੀ ਖੋਜ ਦਾ ਯੋਗ ਮੁੱਲ ਪਾਉਣ ਵੇਲੇ ਚੇਤੇ ਰੱਖਣ ਦੀ ਲੋੜ ਹੈ ਕਿ ਬਾਬਾ ਪ੍ਰੇਮ ਸਿੰਘ ਜੀ ਵਾਂਗ ਨਾ ਤਾਂ ਉਨ੍ਹਾਂ ਪਾਸ ਪੋਥੀਦਾਰਾਂ ਨਾਲ ਬੰਸ ਦੀ ਸੰਗਲੀ ਜੋੜ ਲੈਣ ਵਾਲਾ ਸੂਤਰ ਸੀ ਤੇ ਨਾ ਗਿਆਨੀ ਗੁਰਦਿੱਤ ਸਿੰਘ ਵਾਲੀ ਸਰਕਾਰੀ ਤੇ ਅੱਧ-ਸਰਕਾਰੀ ਸਰਪ੍ਰਸਤੀ ਵਾਲੀ ਕੋਈ ਸਹੂਲਤ ਸੀ। ਉਨ੍ਹਾਂ ਕੋਲ ਸੀ ਕੇਵਲ ਉਨ੍ਹਾਂ ਦੇ ਬੋਲਾਂ ਦੀ ਮਿਠਾਸ, ਗਰੀਬੀ ਦੀ ਗਦਾ ਅਤੇ ਅਥਾਹ ਸਬਰ, ਠਰ੍ਹੰਮਾ ਤੇ ਸਿਰੜ, ਜਿਨ੍ਹਾਂ ਦੀ ਸਿਆਣੀ ਵਰਤੋਂ ਨਾਲ ਉਹ ਹੌਲੀ-ਹੌਲੀ ਅਹੀਆ ਪੁਰੀ 'ਪੋਥੀ' ਦੇ ਮਾਲਕਾਂ ਨੂੰ ਪਸਮਾਉਣ ਵਿਚ ਸਫ਼ਲ ਹੋਏ। ਮਹੀਨਿਆਂ-ਬੱਧੀ, ਅੰਮ੍ਰਿਤਸਰੋਂ ਜਲੰਧਰ ਤੇ ਜਲੰਧਰੋਂ-ਅੰਮ੍ਰਿਤਸਰ, ਬੱਸਾਂ ਧੱਕੇ ਖਾ ਖਾ ਕੇ, ਉਨ੍ਹਾਂ ਨੇ 'ਪੋਥੀ' ਦੇ ਇਕ ਇਕ ਪੱਤਰੇ ਨੂੰ, ਪ੍ਰਬੀਨ ਵਿਗਿਆਨੀ ਵਾਂਗ, ਬੜੇ ਧਿਆਨ ਨਾਲ ਘੋਖਿਆ। ਇਸੇ ਦੌਰਾਨ, ਉਨ੍ਹਾਂ ਨੇ ਅਹੀਆਪੁਰ ਵਾਲੀ ਤਕਰੀਬਨ ਸਾਰੀ 'ਪੋਥੀ' ਆਪਣੇ ਹੱਥੀਂ ਨਕਲ ਵੀ ਕੀਤੀ। ਡਾਕਟਰ ਸਾਹਿਬ ਦੀ ਉਦਾਰਤਾ ਨੇ 'ਪੋਥੀ' ਦੀ ਇਸ ਦਸਤੀ ਨਕਲ ਵਰਤਣ ਦੀ ਖੁੱਲ੍ਹ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਬਖ਼ਸ਼ੀ, ਜਿਸ ਲਈ ਲੇਖਕ ਸਦਾ ਉਨ੍ਹਾਂ ਦਾ ਧੰਨਵਾਦੀ ਰਹੇਗਾ।

ਦੂਜੀ ਪੋਥੀ ਤਕ ਰਸਾਈ ਲਈ ਵੀ ਉਨ੍ਹਾਂ ਨੇ ਘੁਰਨਾ ਬਣਾ ਲਿਆ ਸੀ, ਪਰ ਮਾਲਕਾਂ ਦੇ ਅੱਧ-ਵਿਚਕਾਰੋਂ ਵਿੱਟਰ ਜਾਣ ਕਾਰਨ, ਉਨ੍ਹਾਂ ਨੂੰ ਮਜਬੂਰਨ, ਆਪਣੀ ਖੋਜ ਦਾ ਅਧੂਰਾ ਸਫ਼ਰ ਬਾਬਾ ਪ੍ਰੇਮ ਸਿੰਘ ਦੇ ਚਾਨਣ ਵਿਚ ਸਿਰੇ ਚਾੜ੍ਹਨਾ ਪਿਆ। ਕੁੱਲ ਮਿਲਾ ਕੇ, ਡਾ: ਪਿਆਰ ਸਿੰਘ ਦੀ ਕਿਤਾਬ ਗੋਇੰਦਵਾਲ ਵਾਲੀਆਂ ਪੋਥੀਆਂ ਬਾਰੇ ਹੁਣ ਤਕ ਦੀ ਖੋਜ ਦੀ ਸਭ ਤੋਂ ਵਧ ਭਰਪੂਰ ਤੇ ਨਿਕਟ-ਸੰਪੂਰਨ ਰਚਨਾ ਕਹੀ ਜਾ ਸਕਦੀ ਹੈ।

ਆਪ ਦੇ ਇਨ੍ਹਾਂ ਗੁਣਾਂ ਨੇ, ਜਿਵੇਂ ਕਿ ਪਾਠਕ ਆਪ ਅਨੁਭਵ ਕਰ ਲੈਣਗੇ, ਸਾਡੇ ਕੰਮ ਨੂੰ ਇੱਕੋ ਵੇਲੇ, ਔਖੇਰਾ ਵੀ ਬਣਾਇਆ ਹੈ ਤੇ ਸੌਖੇਰਾ ਵੀ।

# VIII

# 'ਪੋਥੀ' ਦੀ ਸੈਰ

'ਪੋਥੀ ਦੀ ਸੈਰ' ਇਸ 'ਭੂਮਿਕਾ' ਦਾ ਸਭ ਤੋਂ ਅਹਿਮ ਭਾਗ ਹੈ ਕਿਉਂਕਿ ਇਸ ਵਿਚ 'ਪੋਥੀ' ਦੇ ਪਹਿਲੇ ਪੱਤਰੇ ਤੋਂ ਲੈ ਕੇ ਅਖ਼ੀਰਲੇ ਪੱਤਰੇ ਤਕ, ਕ੍ਰਮਵਾਰ, ਪਾਠਾਂ ਦਾ ਵੇਰਵਾ ਹੀ ਨਹੀਂ ਦਿਤਾ ਗਿਆ, ਹਰ ਖੜੇ ਹੋਣ ਵਾਲੇ ਸਵਾਲ ਨੂੰ ਪੜਤਾਲ ਦਾ ਵਿਸ਼ਾ ਬਣਾਉਣ ਦਾ ਜਤਨ ਵੀ ਕੀਤਾ ਗਿਆ ਹੈ। ਮੈਂ ਆਪਣੇ ਵਲੋਂ ਕੋਸ਼ਿਸ਼ ਤਾਂ ਕੀਤੀ ਹੈ ਕਿ ਦੁਹਰ ਨਾ ਪਵੇ, ਪਰ ਜੇ ਕਿਤੇ, ਵਿਚਾਰ-ਅਧੀਨ ਵਿਸ਼ੇ ਵਿਚ, ਸਪੱਸ਼ਟਤਾ ਲਿਆਉਣ ਦੀ ਖਾਤਰ, ਦੁਹਰਾਉ ਕਰਨਾ ਹੀ ਪਿਆ ਹੈ ਤਾਂ, ਆਸ ਹੈ, ਵਿਦਵਾਨ ਪਾਠਕ ਮਜਬੂਰੀ ਸਮਝ ਕੇ ਖਿਮਾ ਕਰਨਗੇ। ਕੁੱਝ ਮਸਲਿਆਂ ਦੇ ਹੱਲ ਲੱਭਣ ਲਈ ਦਲੇਰ ਅਨੁਮਾਨ ਲਾਉਣੇ ਪਏ ਹਨ ਕਿਉਂਕਿ ਖ਼ੁਦ 'ਪੋਥੀ' ਤੇ ਸਿੱਖ ਇਤਿਹਾਸ ਇਨ੍ਹਾਂ ਬਾਰੇ ਬਿਲਕੁਲ ਚੁੱਪ ਹਨ ਜਾਂ ਮੰਨਣਜੋਗ ਨਹੀਂ ਹਨ ਕਿਉਂਕਿ ਖ਼ੁਦ 'ਪੋਥੀ' ਤੇ ਸਿੱਖ ਇਤਿਹਾਸ ਇਨ੍ਹਾਂ ਬਾਰੇ ਬਿਲਕੁਲ ਚੁੱਪ ਹਨ ਜਾਂ ਮੰਨਣਜੋਗ ਨਹੀਂ ਹਨ। ਕੋਸ਼ਿਸ਼ ਕੀਤੀ ਗਈ ਹੈ ਕਿ ਇਹ ਅਨੁਮਾਨ ਮੰਨਣਯੋਗ ਹੋਣ। ਆਸ ਹੈ ਅਜਿਹੀ ਘਾਲ ਥਾਇ ਪਏਗੀ।

### 1. ਪਿਛਲੀ ਰਾਤ ਤੇ ਅਗਲੀ ਝਾਤ

ਹੁਣ ਤਕ ਅਸੀਂ ਸਿੱਖ ਇਤਿਹਾਸ ਦੇ ਮੁਖ ਇਤਿਹਾਸਕਾਰਾਂ ਤੋਂ ਲੈ ਕੇ 'ਪੋਥੀ' ਦੀ ਪਟਾਰੀ ਖੋਲ੍ਹਣ ਵਾਲੇ ਚੋਣਵੇਂ ਆਧੁਨਿਕ ਵਿਦਵਾਨਾ ਤਕ 'ਪੋਥੀ'-ਗਿਆਨ ਦੀਆਂ ਸੁੰਗੜਦੀਆਂ-ਫੈਲਦੀਆਂ ਸੀਮਾਵਾਂ ਨਾਲ ਜਾਣਕਾਰੀ ਪ੍ਰਾਪਤ ਕਰ ਚੁੱਕੇ ਹਾਂ। ਇਸ ਸਰਵੇਖਣ ਤੋਂ ਇਹ ਗੱਲ ਉੱਭਰ ਕੇ ਸਾਹਮਣੇ ਆਈ ਹੈ ਕਿ ਪੋਥੀਆਂ ਦੇ ਗੋਇੰਦਵਾਲ ਵਿਚ ਨਿਵਾਸ ਦੇ ਸਮੇਂ ਤਕ ਇਹ ਵਿਦਵਾਨਾ ਦੀ ਘੋਖਵੀਂ ਪੜਤਾਲ ਤੋਂ ਬਚੀਆਂ ਰਹੀਆਂ, ਪਰ ਗੋਇੰਦਵਾਲ ਦੀ ਰਾਮ-ਕਾਰ ਤੋਂ ਬਾਹਰ ਨਿਕਲਣ ਪਿੱਛੋਂ ਇਹ ਪੂਰੀ ਤਰ੍ਹਾਂ ਬੰਦ ਖ਼ਜ਼ਾਨਾ ਨਹੀਂ ਰਹਿ ਸਕੀਆਂ। ਇਸ ਲਈ ਅੱਜ ਦੇ ਵਿਦਵਾਨਾਂ ਨੂੰ 'ਪੋਥੀ'-ਖਤੇਰ ਵਿਚ ਖੋਜ ਤੇ ਮੁਲੰਕਣ, ਆਦਿ ਦੇ ਕੰਮਾਂ ਲਈ ਬੁਨਿਆਦੀ ਤੇ ਪ੍ਰਮਾਣਿਕ ਖੋਜ-ਸਾਮੱਗਰੀ ਦੀ ਅਣਹੋਂਦ ਦੀ ਸ਼ਿਕਾਇਤ ਨਹੀਂ ਹੋਣੀ ਚਾਹੀਦੀ ਅਤੇ ਹਥਲੀ ਪੁਸਤਕ ਦੇ ਪ੍ਰਕਾਸ਼ ਵਿਚ ਆਉਣ ਉਪਰੰਤ ਤਾਂ ਉੱਕਾ ਹੀ ਨਹੀਂ ਰਹਿਣੀ ਚਾਹੀਦੀ। ਮੈਂ ਭੁੱਲਿਆ ਹੋਇਆ ਨਹੀਂ ਕਿ ਪੋਥੀਆਂ ਨਾਲ ਸੰਬੰਧ ਰੱਖਣ ਵਾਲੇ ਕਈ ਮਸਲੇ ਅਜੇ ਹੱਲ-ਤਲਬ ਹਨ। ਹੋ ਸਕਦਾ ਹੈ ਇਨ੍ਹਾਂ ਵਿਚੋਂ ਕੁੱਝ, ਇਸ 'ਪੋਥੀ' ਦੇ ਇੰਨ-ਬਿੰਨ ਪਾਠ ਦੇ ਸਾਹਮਣੇ ਆਉਣ ਨਾਲ ਜਾਂ 'ਭੂਮਿਕਾ' ਵਿਚ ਕੀਤੀ ਗਈ ਚਰਚਾ ਦੇ ਚਾਨਣ ਵਿਚ, ਹੱਲ ਹੋਣ ਵਾਲੇ ਪਾਸੇ ਦਾ ਰੁਖ਼ ਧਾਰ ਲੈਣ। ਪਰ ਜੇ ਇਉਂ ਨਾ ਵੀ ਹੋ ਸਕੇ ਤਾਂ ਨਿਰੋਲ ਪਾਠ ਦੀ ਮੌਜੂਦਗੀ ਹੀ ਖੋਜੀਆਂ ਲਈ ਦੁਰਲੱਭ ਨਿਆਮਤ ਸਾਬਤ ਹੋਣ ਦੀ ਆਸ ਹੈ।

ਪੋਥੀਆਂ ਬਾਰੇ ਹੁਣ ਤਕ ਹੋਏ ਸਾਰੇ ਜਤਨ, ਸਿਵਾਏ ਬਾਬਾ ਪ੍ਰੇਮ ਸਿੰਘ ਦੇ ਨੋਟਾਂ ਦੇ, ਜਿਨ੍ਹਾਂ ਦੀ ਪ੍ਰੈਸ-ਕਾਪੀ ਉਹ ਜੀਉਂਦੇ-ਜੀ ਤਿਆਰ ਨਹੀਂ ਸਨ ਕਰ ਸਕੇ, ਵਡੇਰੀਆਂ ਸਾਹਿਤਿਕ ਯੋਜਨਾਵਾਂ ਦਾ ਭਾਗ ਬਣ ਕੇ ਹੀ ਸਾਹਮਣੇ ਆਉਂਦੇ ਰਹੇ ਹਨ ਤੇ ਜਾਂ ਫੇਰ ਫੁਟਕਲ ਲੇਖਾਂ ਦੀ ਸੂਰਤ ਵਿਚ। ਸਰਦਾਰ ਜੀ.ਬੀ. ਸਿੰਘ ਦੀ

ਕਿਤਾਬ ਦਾ ਮੂਲ-ਮੁੱਦਾ ਪ੍ਰਾਚੀਨ ਬੀੜਾਂ ਸਨ, ਗਿਆਨੀ ਗੁਰਦਿੱਤ ਸਿੰਘ ਹੁਰੀ ਭਗਤਾਂ ਨਾਲ ਉਲਝੇ ਹੋਏ ਸਨ ਤੇ ਡਾ: ਪਿਆਰ ਸਿੰਘ ਜੀ ਬੀੜਾਂ ਵਿਚੋਂ ਹਸਤਾਖੇਪਾਂ ਦੀ ਨਿਸ਼ਾਨਦੇਹੀ ਵਲ ਲੱਗੇ ਹੋਏ ਸਨ, ਇਸ ਲਈ ਅਤੇ ਵਿਸਤ੍ਰਿਤ ਖੋਜ ਦੀ ਗੁੰਜਾਇਸ਼ ਮੌਜੂਦ ਹੈ। ਪਰ ਕਿਉਂਕਿ ਇਸ ਤਰ੍ਹਾਂ ਦਾ ਕੋਈ ਤਨਕੀਦੀ ਅਧਿਐਨ ਸਿਰੇ ਚੜ੍ਹ ਕੇ ਸਾਹਣੇ ਨਹੀਂ ਆਇਆ, ਇਸ ਲਈ ਹਥਲੇ ਉੱਦਮ ਬਾਰੇ ਇਹ ਦਾਅਵਾ ਕਰਨਾ ਜਾਇਜ਼ ਹੋਵੇਗਾ ਕਿ ਇਸ ਰਾਹੀਂ ਪਹਿਲੀ ਵਾਰੀ ਗੋਇੰਦਵਾਲ ਵਾਲੀ ਇਕ 'ਪੋਥੀ' ਦੇ ਪ੍ਰਤੱਖ ਦਰਸ਼ਨ ਕਰਵਾਏ ਜਾ ਰਹੇ ਹਨ ਤੇ ਪਹਿਲੀ ਵਾਰੀ ਹੀ 'ਪੋਥੀ' ਨੂੰ ਸੁਤੰਤਰ ਤੇ ਵਿਸਤ੍ਰਿਤ ਖੋਜ ਦਾ ਵਿਸ਼ਾ ਵੀ ਬਣਾਇਆ ਜਾ ਰਿਹਾ ਹੈ।

ਜਤਨ ਕੀਤਾ ਗਿਆ ਹੈ ਕਿ ਬਹੁਤ ਜਟਿਲ ਤੇ ਨਾਜ਼ੁਕ ਮਸਲਿਆਂ ਨੂੰ ਵੀ ਜਜ਼ਬਾਤੀ ਪੱਧਰ ਦੀ ਥਾਂ ਤਰਕ-ਸੰਗਤ ਤੇ ਵਿਗਿਆਨਿਕ ਪੱਧਰ ਉਤੇ ਹੀ ਨਜਿੱਠਿਆ ਜਾਵੇ।

ਆਸ ਹੈ, ਜਿਉਂ ਜਿਉਂ ਇਨ੍ਹਾਂ ਸਤਰਾਂ ਦੇ ਲੇਖਕ ਵਲੋਂ ਇਸ 'ਪੋਥੀ' ਦੀਆਂ ਛੋਹੀਆਂ, ਅੱਧ-ਛੋਹੀਆਂ ਜਾਂ ਅਣਛੋਹੀਆਂ ਪਰਤਾਂ ਵਿਚਾਰ-ਅਧੀਨ ਲਿਆਂਦੀਆਂ ਜਾਣਗੀਆਂ, ਤਿਉਂ ਤਿਉਂ ਗੰਭੀਰ ਪਾਠਕਾਂ ਦੀਆਂ ਬਹੁਤ ਸਾਰੀਆਂ ਗੁੰਝਲਾ ਦੇ ਖੁਲ੍ਹੱਣ ਦੀਆਂ ਸੰਭਾਵਨਾਵਾਂ ਜਾਗਦੀਆਂ ਜਾਣਗੀਆਂ। ਮੇਰੀ ਇਸ ਆਸ ਨੂੰ ਫਲ ਲਗ ਜਾਵੇ ਤਾਂ ਮੈਂ ਇਸ ਵਡ-ਆਕਾਰੀ ਜਤਨ ਦੀ ਸਾਰਥਿਕਤਾ ਬਾਰੇ ਸਤੁੰਸ਼ਟ ਹੋ ਜਾਵਾਂਗਾ।

## 2. ਸੰਪਾਦਕ ਵੱਲੋਂ ਕੀਤੀ ਗਈ ਅਦਲ-ਬਦਲੀ

ਕਈ ਤਰ੍ਹਾਂ ਦੀਆਂ ਅਦਲਾ-ਬਦਲੀਆਂ ਕਰਕੇ, ਹੁਣ ਵਾਲੀ 'ਪੋਥੀ' ਉਹ ਨਹੀਂ ਰਹੀ, ਜੋ ਮੁੱਢ ਵਿਚ ਹੁੰਦੀ ਹੋਵੇਗੀ। ਹੁਣ ਇਸ ਵਿਚ ਕੁੱਝ ਫ਼ਾਲਤੂ ਰਚਨਾਵਾਂ ਪੈ ਚੁੱਕੀਆਂ ਹਨ, ਪੱਤਰਿਆਂ ਉਤੇ ਪੁਰਾਣਿਆਂ ਨਾਲ ਨਵੇਂ ਅੰਕ ਲਗ ਚੁੱਕੇ ਹਨ, ਜਿਲਦਬੰਦੀ ਹੋ ਗਈ ਹੈ ਅਤੇ ਜਿਲਦਬੰਦੀ ਵੇਲੇ ਪੱਤਰੇ ਅੱਗੇ-ਪਿੱਛੇ ਵੀ ਲਗ ਗਏ ਹਨ। ਇਨ੍ਹਾਂ ਵਾਧਿਆਂ ਤੇ ਅਦਲਾ-ਬਦਲੀਆਂ ਦਾ ਨਤੀਜਾ ਇਹ ਹੋਇਆ ਹੈ ਕਿ 'ਪੋਥੀ' ਦੇ ਮੂਲ ਸਰੂਪ ਤਕ ਪਹੁੰਚਣ ਲਈ ਕਿਸੇ ਹਸਤਾਖ਼ਰ-ਵਿਸ਼ੇਸ਼ੱਗ ਦੀ ਸੇਵਾ ਦੀ ਲੋੜ ਵੀ ਪੈ ਸਕਦੀ ਹੈ — ਖਾਸ ਕਰ ਕੇ ਇਸ ਲਈ ਕਿ ਕੁੱਝ ਇੰਦਰਾਜ ਉਸ ਸਮੇਂ ਦੇ ਅੰਦਰ-ਅੰਦਰ ਹੋ ਗਏ, ਜਿਸ ਵਿਚ ਮੂਲ ਲੇਖਕ ਵਾਲੀ ਗੁਰਮੁਖੀ ਦੀ ਲਿਖਣ-ਸ਼ੈਲੀ ਅਜੇ ਚਾਲੂ ਸੀ। ਇਨ੍ਹਾਂ ਵਾਧਿਆਂ ਤੇ ਅਦਲਾ-ਬਦਲੀਆਂ ਨਾਲ ਅਗਲੇ ਪੱਤਰਿਆਂ ਵਿਚ ਜਾਣਕਾਰੀ ਦੇਣ ਦਾ ਪੂਰਾ ਜਤਨ ਕੀਤਾ ਗਿਆ ਹੈ, ਪਰ ਜਿਹੜੀ ਵੱਡੀ ਬਦਲੀ ਸੰਪਾਦਕ ਨੇ ਜਾਣ-ਬੁੱਝ ਕੇ ਕੀਤੀ ਹੈ, ਉਸ ਬਾਰੇ ਵਿਦਵਾਨ ਪਾਠਕਾਂ ਨੂੰ ਪਹਿਲਾਂ ਹੀ ਸੂਚਿਤ ਕਰ ਦੇਣਾ ਉਚਿਤ ਹੈ। ਸੰਪਾਦਕ ਦਾ ਵਿਸ਼ਵਾਸ ਹੈ ਕਿ ਉਸ ਵਲੋਂ ਕੀਤੀ ਗਈ ਬਦਲੀ ਨਾਲ ਕੁੱਝ ਬੇਮਿਸਾਲ ਪੱਤਰੇ, ਜਿਨ੍ਹਾਂ ਦਾ ਵੇਰਵਾ ਅੱਗੇ ਦਿਤਾ ਜਾ ਰਿਹਾ ਹੈ, ਮਿਸਲ ਵਿਚ ਠੁੱਕ ਸਿਰ ਲਗ ਗਏ ਹਨ।

ਰਾਗ ਬਸੰਤ ਦੇ ਸ਼ਬਦ, 'ਪੋਥੀ' ਦੇ ਪੱਤਰਾ 168ਅ ਤੋਂ 178ਅ ਤਕ ਬਾਕਾਇਦਾ ਚਲਦੇ ਹਨ। ਪੱਤਰਾ 178ੳ ਉਤੇ ਸ਼ੁਰੂ ਹੋਇਆ ਤੇਰ੍ਹਵਾਂ ਸ਼ਬਦ (ਸਗਲ ਭਵਣ ਤੇਰੀ ਮਾਇਆ ਮੋਹਿ) 178ਅ ਉਤੇ ਜਾਰੀ ਰਹਿੰਦਾ ਹੈ, ਪਰ ਮੁੱਕਦਾ ਨਹੀਂ। ਪੱਤਰਾ 179ੳ ਤੇ ਅ ਕੋਰੇ ਪਏ ਹਨ। ਇਸ ਤੋਂ ਅਗਲੇ ਪੱਤਰੇ ਉਤੇ ਪੱਤਰਾ 178ੳ ਵਾਲਾ ਅਧੂਰਾ ਸ਼ਬਦ ਮੁੜ ਕੇ ਸ਼ੁਰੂ ਹੋ ਜਾਂਦਾ ਹੈ ਪਰ ਪੱਤਰੇ ਉਤੇ ਅੰਕ 300 ਪਿਆ ਹੋਇਆ ਹੈ। ਇਸੇ ਪੱਤਰੇ (300ੳ) ਦੀ ਸੱਤਵੀਂ ਸਤਰ ਤੋਂ ਬਸੰਤ ਰਾਗ ਦਾ ਹੀ ਅਗਲਾ ਸ਼ਬਦ (ਮੇਰੀ ਸਖੀ ਸਹੇਲੀ ਸੁਨਹੁ ਭਾਇ) ਸ਼ੁਰੂ ਹੁੰਦਾ ਹੈ ਤੇ ਅਗਲੇ ਜਿਸ ਪੱਤਰੇ ਉਤੇ ਮੁੱਕਦਾ ਹੈ, 'ਪੋਥੀ' ਵਿਚ ਉਸ ਦੇ ਉੱਪਰ ਅੰਕ 187 ਪਿਆ

ਹੋਇਆ ਹੈ। ਇਸੇ ਪੱਤਰੇ (187ੳ) ਉਤੇ, ਬਸੰਤ ਰਾਗ ਵਿਚ ਹੀ, ਮਹਲਾ 4 ਦੇ ਸਿਰਲੇਖ ਵਾਲਾ ਸ਼ਬਦ (ਆਪੇ ਕੁਦਰਤਿ ਕਰੇ ਸਾਜਿ) ਚਲ ਪੈਂਦਾ ਹੈ ਜੋ 187ਅ ਉਤੇ ਜਾ ਮੁੱਕਦਾ ਹੈ। ਅੱਗੋਂ 180ੳ/ਅ ਤੇ 181ੳ ਕੋਰੇ ਪੱਤਰੇ ਹਨ। 181ਅ ਤੋਂ ਨਵੇਂ ਮੰਗਲ ਨਾਲ ਰਾਗ ਤਿਲੰਗ ਦਾ ਆਰੰਭ ਹੋ ਜਾਂਦਾ ਹੈ। ਇਸ ਰਾਗ ਦੇ ਕੁੱਲ 6 ਸ਼ਬਦ ਹਨ, ਜਿਨ੍ਹਾਂ ਦੀਆਂ ਪਹਿਲੀਆਂ ਤੁਕਾਂ ਹਨ :

(ੳ) ਇਕ ਅਰਜ ਗਫਤੰ ਪੇਸਿ ਤੂ ਦਰ ਗੋਸ ਕੂ ਕਰਤਰ॥ (ਪੱਤਰਾ 181ਅ)

(ਅ) ਭਉ ਤੇਰਾ ਭਾਗ ਖਲੜੀ ਮੇਰਾ ਚੀਤੁ ਹਉ ਦੇਵਾਨਾ ਭਇਆ ਅਤੀਤੁ॥ (ਪੱਤਰਾ 182ੳ)

(ੲ) ਜਿਨਿ ਕੀਆ ਤਿਨਿ ਦੇਖਿਆ ਕਿਅ ਕਹੀਐ ਰੇ ਭਾਈ॥ (ਪੱਤਰਾ 182ਅ)

(ਸ) ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸਾ ਕਰੀ ਗਿਆਨੁ ਵੇ ਲਾਲੋ॥ (ਪੱਤਰਾ 183ੳ)

(ਹ) ਅਲਹ ਏਕੁ ਕਰੀਮੁ ਕੁਦਰਤਿ ਸਚੁ ਕਦਰੁ ਪਾਕੁ॥ (ਪੱਤਰਾ 184ੳ)

(ਕ) ਬੇਦੰ ਕਤੇਬੰ ਇਫਤਰਾ ਜਿਤੁ ਦਿਲ ਕਾ ਫਿਕਰੁ ਨ ਜਾਇ॥ (ਪੱਤਰਾ 299ਅ)

ਇਨ੍ਹਾਂ ਤੋਂ ਬਾਅਦ ਪੱਤਰਾ 299 ਮਿਲਦਾ ਹੈ ਜਿਸ ਦੇ ੳ ਪਾਸੇ ਉਤੇ ਰਾਗ ਗੂਜਰੀ ਦੇ ਸ਼ਬਦ (ਅੰਤ ਕਾਲਿ ਜੋ ਲਖਮੀ ਸਿਵਰੈ) ਦੀਆਂ ਸਵਾ ਪੰਜ ਤੁਕਾਂ ਤੇ ਪੱਤਰਾ 299ਅ ਉਤੇ ਰਾਗ ਤਿਲੰਗ ਵਿਚ ਭਗਤ ਕਬੀਰ ਜੀ ਦਾ ਪੂਰਾ ਸ਼ਬਦ (ਬੇਦੰ ਕਤੇਬੰ ਇਫਤਰਾ ਜਿਤੁ ਦਿਲ ਕਾ ਫਿਕਰੁ ਨਾ ਜਾਇ) ਦਿਤਾ ਹੋਇਆ ਹੈ। ਇਸ ਤੋਂ ਅੱਗੇ 185ੳ ਉਤੇ ਮੁੜ ਕੇ ਲੰਡਿਆਂ ਵਿਚ ਰਾਗ ਗੂਜਰੀ ਵਾਲਾ ਸ਼ਬਦ (ਅੰਤ ਕਲ ਜ ਲਖਮ ਸਵਰ ਅਸ ਚਤ ਜ ਮਰ) ਪੂਰਾ ਦਿਤਾ ਹੋਇਆ ਹੈ ਤੇ 185ਅ ਕੋਰਾ ਛੱਡ ਕੇ 186ੳ ਉਤੇ ਬਿਲਾਵਲ ਰਾਗ ਦਾ (ਮਨ ਮਦਰ ਤਨ ਵਸ ਕਲੰਦਰ ਘਟ ਹ ਤਰਥ ਨਵ) ਸ਼ਬਦ ਲੰਡੇ ਅੱਖਰਾਂ ਵਿਚ ਦਿਤਾ ਮਿਲਦਾ ਹੈ, ਜਿਸ ਉਤੇ ਰਾਗ ਬਸੰਤ ਵਿਚ ਚੌਥੇ ਮਹਲੇ ਦੇ ਸਿਰਲੇਖ ਵਾਲਾ ਸ਼ਬਦ ਮਿਲਦਾ ਹੈ। ਇਸ ਤੋਂ ਅੱਗੇ, 188ੳ ਤੋਂ ਭੈਰਉ ਰਾਗ ਦੇ ਆਰੰਭ ਤਕ (ਪੱਤਰਾ 227ਅ), ਰਾਗ ਬਸੰਤ ਦੀ ਲੜੀ ਨਿਰਵਿਘਨ ਚਲਦੀ ਹੈ।

ਇਸ ਵੇਰਵੇ ਤੋਂ ਪਤਾ ਲਗਦਾ ਹੈ ਕਿ ਰਾਗ ਤਿਲੰਗ ਵਾਲੇ ਸਾਰੇ ਪੱਤਰੇ ਕੋਰੇ ਪਏ ਹੋਣਗੇ ਤੇ ਇਨ੍ਹਾਂ ਉਤੇ ਕਿਸੇ ਨੇ ਰਾਗ ਤਿਲੰਗ ਦੇ ਸ਼ਬਦ ਲਿਖ ਦਿਤੇ, ਜੋ ਕਿਸੇ ਵੇਲੇ-ਸ਼ਾਇਦ ਜਿਲਦ ਵੇਲੇ-ਰਾਗ ਬਸੰਤ ਦੇ ਵਿਚਕਾਰ ਸੀਤੇ ਗਏ। ਮੈਂ ਇਨ੍ਹਾਂ ਪੱਤਰਿਆਂ ਨੂੰ ਰਾਗ ਬਸੰਤ ਦੇ ਅੰਦਰੋਂ ਚੁੱਕ ਕੇ 'ਪੋਥੀ' ਦੇ ਅੰਤ ਵਿਚ ਲਾ ਦਿਤਾ ਹੈ ਤੇ ਪੱਤਰਾ 299ਵੀਂ ਅੰਤ ਵਿਚ, ਥਾਂ ਸਿਰ ਟਿਕਾ ਦਿਤਾ ਹੈ। ਇਉਂ ਕਰਨ ਨਾਲ ਰਾਗ ਬਸੰਤ ਦੇ ਪੰਦਰਵੇਂ ਸ਼ਬਦ ਵਿਚ ਪਿਆ ਵਿਘਨ ਹਟ ਜਾਂਦਾ ਹੈ ਤੇ ਸੋਲ੍ਹਵਾਂ ਸ਼ਬਦ ਲਗਾਤਾਰ ਚੱਲ ਪੈਂਦਾ ਹੈ। ਨਾਲ ਹੀ ਰਾਗ ਤਿਲੰਗ ਨੂੰ ਵੱਖਰੀ ਥਾਂ ਮਿਲ ਗਈ ਹੈ।

ਮੈਂ 'ਪੋਥੀ' ਵਿਚ ਦੋ ਵਾਰੀ ਲੱਗੇ ਹੋਏ ਪੱਤਰਾ-ਸੂਚਕ ਅੰਕਾਂ ਨੂੰ ਜਿਉਂ ਦਾ ਤਿਉਂ ਰਹਿਣ ਦਿਤਾਹੈ, ਪਰ ਖੱਪਿਆ ਨੂੰ ਪੂਰਨ, ਟੁੱਟੀਆਂ ਹੋਈਆਂ ਅੰਕ-ਲੜੀਆਂ ਨੂੰ ਜੋੜਨ ਤੇ ਹਵਾਲਿਆਂ ਨੂੰ ਸਰਲ ਬਣਾਉਣ ਦੀ ਖਾਤਰ, ਹਰ ਪੱਤਰੇ ਦੇ ਥੱਲਵੇਂ ਹਾਸ਼ੀਏ ਦੇ ਵਿਚਕਾਰ ਜਿਹੇ, ਨਵੇਂ ਅੰਦਰ-ਰਾਸ਼ਟਰੀ ਅੰਕ ਪਾ ਦਿਤੇ ਹਨ, ਜੋ ਪੱਤਰਾ 0ਅ ਤੋਂ 300ਅ ਤਕ ਨਿਰਵਿਘਨ ਚੱਲਦੇ ਹਨ। ਜਿੱਥੇ ਕਿਤੇ 'ਪੋਥੀ' ਦੇ ਪੁਰਾਣੇ ਅੰਕ ਬਾਰੇ ਕੁੱਝ ਦੱਸਣ ਦੀ ਲੋੜ ਪਈ ਹੈ, ਉਥੇ ਉਸ ਬਾਰੇ ਉਚੇਚਾ ਜ਼ਿਕਰ ਕੀਤਾ ਮਿਲੇਗਾ, ਬਾਕੀ ਪੱਤਰਾ-ਸੂਚਕ ਅੰਕਾਂ ਦੇ

ਹਵਾਲਿਆਂ ਲਈ ਇਸ ਥੱਲੇ ਵਾਲੀ ਨਵੀਂ ਅੰਕ-ਲੜੀ ਨੂੰ ਵੇਖਿਆ ਜਾਵੇ।

ਹਵਾਲਿਆਂ ਵਿਚ ਸਹੂਲਤ ਲਿਆਉਣ ਦੇ ਖ਼ਿਆਲ ਨਾਲ ਨਵੇਂ ਪੱਤਰਾ-ਅੰਕਾਂ ਤੇ 'ਪੋਥੀ' ਦੇ ਆਪਣੇ ਪੁਰਾਣੇ ਦੋ ਤਰ੍ਹਾਂ ਦੇ ਪੱਤਰਾ-ਅੰਕਾ ਦੀ ਇਕ ਸਮਾਨੰਤਰ ਸੂਚੀ ਤਿਆਰ ਕਰ ਦਿਤੀ ਗਈ ਹੈ, ਜੋ ਪਹਿਲੇ ਜ਼ਮੀਮੇ ਵਿਚ ਵੇਖੀ ਜਾ ਸਕਦੀ ਹੈ।

### 3. ਖੱਪਿਆ ਦੀ ਪੂਰਤੀ

ਸੰਪਾਦਕ ਸਮੇਤ ਹੈ ਕਿ ਪਾਠਕਾਂ ਨੂੰ 'ਪੋਥੀ' ਦੇ ਕੁੱਝ ਪੱਤਰਿਆਂ ਦੀਆਂ ਫ਼ੋਟੋਆਂ ਦੀ ਅਣਹੋਂਦ ਬਹੁਤ ਅੱਖਰੇਗੀ। ਸਾਡਾ ਵੱਸ ਚੱਲਦਾ ਤਾਂ ਇਹ ਖੱਪੇ ਕਦੇ ਨਾ ਪੈਣ ਦੇਂਦੇ। ਇਹ ਖੱਪੇ ਇਸ ਲਈ ਪਏ ਕਿ ਜਿਸ ਫ਼ੋਟੋਗਰਾਫ਼ਰ ਨੇ ਅਹੀਆਪੁਰ ਵਿਚ 'ਪੋਥੀ' ਦੀਆਂ ਫ਼ੋਟੋਆਂ ਖਿੱਚਣ ਦੀ ਸੇਵਾ ਨਿਭਾਈ ਸੀ, ਉਸ ਪਾਸੋਂ, ਗ਼ਲਤੀ ਨਾਲ, ਇਕ ਪੂਰੀ ਖਿੱਚੀ ਹੋਈ ਰੀਲ ਦੂਜੀ ਵਾਰੀ ਕੈਮਰੇ ਵਿਚ ਚੜ੍ਹ ਗਈ। ਇਉਂ 29 ਫ਼ੋਟੋਆਂ ਦਾ ਨੁਕਸਾਨ ਹੋ ਗਿਆ। ਇਸ ਨੁਕਸਾਨ ਨੂੰ ਪੂਰਾ ਕਰਨ ਲਈ ਯੂਨੀਵਰਸਿਟੀ ਵੱਲੋਂ ਉਦੋਂ ਹੀ ਕੋਈ ਫ਼ੌਰੀ ਕਦਮ ਚੁੱਕ ਲਿਆ ਜਾਂਦਾ ਤਾਂ ਸ਼ਾਇਦ ਇਹ ਘਾਟ ਸੌਖਿਆਂ ਪੂਰੀ ਹੋ ਜਾਂਦੀ। ਪਰ ਹਾਲ ਦੀ ਘੜੀ ਨਵੇਂ ਮਾਲਕਾਂ ਦਾ ਵਤੀਰਾ ਕੋਈ ਬਹੁਤ ਸਹਿਯੋਗੀ ਨਹੀਂ, ਇਸ ਲਈ ਇਨ੍ਹਾਂ ਫ਼ੋਟੋਆਂ ਦੀ ਅਣਹੋਂਦ ਬਾਰੇ ਪਾਠਕਾਂ ਪਾਸੋਂ ਖਿਮਾ ਮੰਗਣ ਤੋਂ ਸਿਵਾ ਸੰਪਾਦਕ ਪਾਸ ਅਜੇ ਕੋਈ ਹੋਰ ਚਾਰਾ ਨਹੀਂ ਹੈ। ਸ਼ੁਕਰ ਇਹ ਹੈ ਕਿ ਤਕਰੀਬਨ ਸਾਰੇ ਪੱਤਰਿਆਂ ਦਾ ਪਾਠ ਸਾਡੇ ਪਾਸ ਮੌਜੂਦ ਹੈ। ਇਹ ਸੰਭਵ ਹੋਇਆ ਹੈ ਡਾਕਟਰ ਪਿਆਰ ਸਿੰਘ ਜੀ ਦੇ ਦਸਤੀ ਉਤਾਰੇ ਦੀ ਪ੍ਰਾਪਤੀ ਨਾਲ। ਡਾਕਟਰ ਸਾਹਿਬ ਨੇ ਉਤਾਰਾ ਪੱਤਰੇਵਾਰ ਕੀਤਾ ਹੋਇਆ ਸੀ, ਤੁਕਵਾਰ ਨਹੀਂ, ਇਸ ਲਈ ਇਨ੍ਹਾਂ ਪੱਤਰਿਆਂ ਦਿਆਂ ਉਤਾਰਿਆਂ ਨੂੰ ਅਨੁਮਾਨ ਦੇ ਆਧਾਰ ਉਤੇ ਤੁਕਾਂ ਵਿਚ ਵੰਡਣ ਦਾ ਕੰਮ ਸਾਨੂੰ ਆਪ ਸਿਰੇ ਚਾੜ੍ਹਨਾ ਪਿਆ ਹੈ। ਅੱਗੇ ਦੱਸੇ ਹੋਏ 29 ਪੱਤਰਿਆਂ ਦੀਆਂ ਫ਼ੋਟੋਆਂ ਬੇਸ਼ਕ ਨਹੀਂ ਹਨ, ਪਰ ਆਸ ਹੈ, ਇਨ੍ਹਾਂ ਦੇ ਪਾਠ ਅਸਲ 'ਪੋਥੀ' ਅਨੁਸਾਰ ਹੀ ਹੋਣਗੇ, ਭਾਵੇਂ ਪੱਤਰਿਆਂ ਉਤੇ ਤੁਕਾਂ ਦੇ ਤੁਕਾਂ ਵਿਚ ਪਦਾਂ ਦੀ ਇੰਨ-ਬਿੰਨ ਗਿਣਤੀ ਬਾਰੇ ਇਹੀ ਦਾਅਵਾ ਨਹੀਂ ਕੀਤਾ ਜਾ ਸਕਦਾ।

ਇਹ ਪੱਤਰੇ ਹਨ :

| | | |
|---|---|---|
| (ੳ) 3ੳ | (ਚ) 91ਅ | (ਤ) 150ਅ |
| (ਅ) 4ੳ | (ਛ) 143ੳ | (ਥ) 152ੳ |
| (ੲ) 45ਅ | (ਜ) 144ੳ | (ਦ) 153ੳ |
| (ਸ) 47ਅ | (ਝ) 146ੳ | (ਧ) 154ੳ |
| (ਹ) 48ਅ | (ਞ) 147ੳ | (ਨ) 155 ੳ |
| (ਕ) 49ਅ | (ਟ) 148ੳ | (ਪ) 156ੳ |
| (ਖ) 50ਅ | (ਠ) 149ੳ | (ਫ) 180ਅ |
| (ਗ) 281ਅ | (ਡ) 284ਅ | (ਬ) 288ਅ |
| (ਘ) 282ਅ | (ਢ) 285ਅ | (ਭ) 300ਅ |
| (ਙ) 283ਅ | (ਣ) 287ਅ | ਕੁੱਲ ਪੱਤਰੇ = 29 |

ਕੁੱਝ ਫ਼ੋਟੋ–ਕਾਪੀਆਂ ਦੀ ਅਸਪੱਸ਼ਟਤਾ ਜਨਮਜਾਤ ਹੈ। ਅਸਪੱਸ਼ਟਤਾ ਦਾ ਜ਼ਿੰਮੇਵਾਰ ਕੈਮਰਾ ਸੀ ਕਿ ਫ਼ਿਲਮ, ਮੌਸਮ ਸੀ ਕਿ ਫ਼ੋਟੋਗ਼ਰਾਫ਼ਰ, ਮੋਟੀ ਗੱਲ ਇਹ ਹੈ ਕਿ ਇਹ ਘਾਟ ਮੂਲ ਸਾਮੱਗਰੀ ਵਿਚ ਮੌਜੂਦ ਹੋਣ ਕਰ ਕੇ, ਪਰਵਾਨ ਕਰਨ ਪਈ ਹੈ। ਇਹੋ ਜਿਹੀ ਕੁੜਿੱਕੀ ਵਿਚ ਫਸਿਆ ਹੋਵਾਂ ਤਾਂ ਮੈਂ ਕਦੀ ਕਦੀ ਇਕ ਮੰਤਰ ਗੁਣਗੁਣਾਉਂਦਾ ਹਾਂ; 'ਦੜ ਵੱਟ ਜ਼ਮਾਨਾ ਕੱਟ, ਭਲੇ ਦਿਨ ਆਉਣਗੇ। ਉਦੋਂ 'ਪੋਥੀ' ਦੇ ਬੇਰੋਕ ਦਰਸ਼ਨ ਹੋ ਸਕਿਆ ਕਰਨਗੇ ਤੇ ਜਿਗਿਆਸਾ ਦੀ ਪੂਰੀ ਤ੍ਰਿਪਤੀ ਹੋ ਸਕਿਆ ਕਰੇਗੀ!

### 4. 'ਪੋਥੀ' ਦੀ ਦੱਖ

ਜਿਵੇਂ ਕਿ ਪਹਿਲਾ ਦੱਸਿਆ ਜਾ ਚੁੱਕਾ ਹੈ, ਮੈਨੂੰ ਅਸਲ 'ਪੋਥੀ' ਆਪਣੀ ਘੋਖ ਹੇਠ ਲਿਆਉਣ ਦਾ ਮੌਕਾ ਨਹੀ ਮਿਲ ਸਕਿਆ ਪਰ ਮੇਰੇ ਵਿਦਵਾਨ ਮਿੱਤਰ ਡਾ: ਪਿਆਰ ਸਿੰਘ ਨੂੰ, 1988 ਤੋਂ 1989 ਵਿਚ, ਇਸ 'ਪੋਥੀ' ਨੂੰ ਅੰਦਰੋਂ–ਬਾਹਰੋਂ ਚੰਗੀ ਤਰ੍ਹਾਂ ਵੇਖਣ–ਘੋਖਣ ਦੇ ਕਾਫ਼ੀ ਬੇਰੋਕ ਮੌਕੇ ਮਿਲਦੇ ਰਹੇ। ਉਨ੍ਹਾਂ ਨੇ ਅਹੀਆਪੁਰ ਵਾਲੀ 'ਪੋਥੀ' ਦੀ ਰੂਪ–ਰੇਖਾ, ਪਿੰਜੌਰ ਵਾਲੀ ਪੋਥੀ ਨਾਲ ਜੋੜ ਕੇ, ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੀ ਹੈ :

... ਪਹਲੀ, ਅਹੀਆਪੁਰ ਵਾਲੀ, ਤੇ ਦੂਜੀ, ਪਿੰਜੌਰ ਵਾਲੀ, ਦੋਹਾਂ ਪੋਥੀਆਂ ਦਾ ਆਕਾਰ ਲਗਪਗ ਇੱਕੋ ਜਿੱਡਾ ਹੈ, ਅਰਥਾਤ 24 ਸੈਂ. ਮੀ. x 35 ਸੈਂ. ਮੀ. ਤੇ ਲਿਖਤ 16 ਸੈਂ.ਮੀ. x 23 ਸੈਂ.ਮੀ. ਹੈ। ਲਿਖਤ ਦਾ ਆਕਾਰ ਹਰ ਥਾਂ ਇਕਸਾਰ ਨਹੀਂ, ਵਧ ਘਟ ਹੈ। ਸ਼ਕਲ ਇਨ੍ਹਾਂ ਪੋਥੀਆਂ ਦੀ ਕਿਤਾਬੀ ਹੈ; ਦੂਜੇ ਸ਼ਬਦਾਂ ਵਿਚ, ਥੱਲਾ ਇਨ੍ਹਾਂ ਦਾ ਛੋਟਾ ਤੇ ਉੱਚਾਈ ਵੱਡੀ ਹੈ। ਹਰੇਕ ਪੰਨੇ ਉਪਰ ਲਗਪਗ 5 ਸੈਂ.ਮੀ. ਚੌੜਾ ਹਾਸ਼ੀਆ ਤਿੰਨ ਪਾਸੇ ਛਡਿਆ ਹੋਇਆ ਹੈ। ਹਾਸ਼ੀਏ ਪੁਰ ਸਾਦੀ ਲਕੀਰਦਾਰ ਵੇਲ ਪੰਨੇ ਦੇ ਦੋਹੀਂ ਪਾਸੀਂ ਚਲਦੀ ਹੈ। ਵੇਲ ਦੀ ਬਣਤਰ ਇਸ ਤਰ੍ਹਾਂ ਹੈ : ਇਕ ਲਾਲ ਲਕੀਰ ਤੇ ਇਕ ਕਾਲੀ ਲਕੀਰ ਨੇੜੇ ਨੇੜੇ ਖਿੱਚੀਆ ਸੱਜੇ ਪਾਸੇ, ਦੋ ਲਕੀਰਾਂ ਇਸੇ ਤਰ੍ਹਾਂ ਦੀਆਂ ਖੱਬੇ ਪਾਸੇ, ਤੇ ਇਨ੍ਹਾਂ ਦੇ ਵਿਚਕਾਰ ਨਾਰੰਗੀ ਭਾਹ ਮਾਰਦੀ ਮੋਟੀ ਧਾਰੀ। ਆਪ ਪੰਨਿਆਂ ਉਪਰ 13 ਪਾਲਾਂ ਤੇ ਹਰੇਕ ਪਾਲ ਵਿਚ 13 ਜਾਂ 14 ਅੱਖਰ ਹਨ, ਪਰ ਕਈਆਂ ਪੰਨਿਆਂ ਉਪਰ ਪਾਲਾਂ ਘੱਟ ਵੱਧ ਵੀ ਹਨ। ਲਿਖਾਈ ਮੁੱਖ ਪੋਥੀ ਦੀ ਇਕ ਹੱਥ ਦੀ ਹੈ; ਮਗਰੋਂ ਵਧਾਏ ਪਦੇ ਤਿੰਨ ਚਾਰ ਹੱਥਾਂ ਦੇ ਲਿਖੇ ਸਹੀ ਹੁੰਦੇ ਹਨ। ਅੱਖਰਾਂ ਦੀ ਉੱਚਾਈ ਅੱਧਾ ਕੁ ਸੈਂਟੀਮੀਟਰ ਤੇ ਮੋਟਾਈ ਵੀ ਇੰਨੀ ਕੁ ਹੈ। ਸਿਆਹੀ ਇਕਸਾਰ ਕਾਲੀ ਨਹੀਂ, ਕਿਧਰੇ ਫਿੱਕੀ ਹੈ, ਕਿਧਰੇ ਗੂਹੜੀ। ਕਾਗ਼ਜ਼ ਭੂਰੇ ਰੰਗ ਦਾ ਮੋਟਾ, ਕਸ਼ਮੀਰੀ ਵੰਨਗੀ ਦਾ ਹੈ... [18]

---

18. 'ਗਾਥਾ ਸ੍ਰੀ ਆਦਿ ਗ੍ਰੰਥ' ਸਫ਼ੇ 72–73

# IX
# 'ਪੋਥੀ' ਦੇ ਵਿਹੜੇ ਵਿਚ

'ਪੋਥੀ' ਦੇ ਆਰੰਭ ਵਿਚ ਕੋਈ ਸੂਚੀ-ਪੱਤਰ ਨਹੀਂ ਲੱਗਾ ਹੋਇਆ। ਪਾਠਕਾਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਰਾਗ-ਸੂਚਕ, ਲੇਖਕ-ਸੂਚਕ ਜਾਂ ਵਿਸ਼ੇ-ਸੂਚਕ ਬਿਉਰੇ ਪੋਥੀਆਂ ਦੇ ਮੁੱਢ ਵਿਚ ਦੇਣ ਦਾ ਰਿਵਾਜ ਪੰਜਾਬ ਤੇ ਰਾਜਸਥਾਨ, ਆਦਿ ਦੇ ਤਤਕਾਲੀ ਸੰਕਲਨਾਂ ਵਿਚੋਂ ਦਿੱਸ ਪੈਂਦਾ ਹੈ।[19] ਕੁੱਝ ਹਾਲਤਾਂ ਵਿਚ ਸ਼ਬਦਾਂ ਦੀਆਂ ਪਹਿਲੀਆਂ ਤੁਕਾਂ ਦੀਆਂ ਸੂਚੀਆਂ ਵੀ ਪ੍ਰਾਪਤ ਹਨ। ਇਸ ਤਰ੍ਹਾਂ ਦੀਆਂ ਸੂਚੀਆਂ ਸਦਕਾ ਪਾਠਕਾਂ ਨੂੰ ਕਿਸੇ ਵੀ ਪੋਥੀ ਦੇ ਅੰਦਰ ਲੋੜੀਂਦੇ ਪਾਠ ਤਕ ਪਹੁਚੰਣ ਵਿਚ ਬੜੀ ਸਹੂਲਤ ਹੋ ਜਾਂਦੀ ਹੈ। ਇਹ ਸੂਚੀਆਂ ਆਮ ਤੌਰ ਉਤੇ, ਆਪ ਲਿਖਾਰੀ ਵਲੋਂ ਜਾਂ ਉਸ ਦੇ ਕਿਸੇ ਸਹਾਇਕ ਜਾਂ ਸਹਿਯੋਗੀ ਵਲੋਂ, ਪੋਥੀ ਦੀ ਲਿਖਾਈ ਸੰਪੂਰਨ ਹੋਣ ਉਪਰੰਤ, ਤਿਆਰ ਕੀਤੀਆਂ ਜਾਂਦੀਆਂ ਸਨ। ਹੋ ਸਕਦਾ ਹੈ ਗੋਇੰਦਵਾਲ ਵਾਲੀਆਂ ਪੋਥੀਆਂ ਤਿਆਰ ਕਰਨ/ਕਰਾਉਣ ਵਾਲੀ ਧਿਰ ਨੂੰ ਇਹ ਝਾਕ ਹੋਵੇ ਕਿ ਇਨ੍ਹਾਂ ਸੰਕਲਨਾਂ ਵਿਚ ਅਜੇ ਹੋਰ ਇੰਤਰਾਜ ਹੋਣ ਵਾਲੇ ਹਨ, ਇਸ ਲਈ ਇਨ੍ਹਾਂ ਦੇ ਸੰਪੂਰਨ ਹੋਣ ਦੇ ਪਿਛੋਂ ਹੀ ਸੂਚੀ ਪੱਤਰ ਤਿਆਰ ਕਰਾਂ/ਕਰਾਵਾਂਗੇ। ਇਉਂ ਵੀ ਹੋ ਸਕਦਾ ਹੈ ਕਿ ਲਿਖਾਰੀ ਨੂੰ ਜਾਂ 'ਪੋਥੀ' ਤਿਆਰ ਕਰਵਾਵੁਣ ਵਾਲੀ ਧਿਰ ਨੂੰ, ਬਾਣੀ ਸੰਗ੍ਰਹਿਤ ਕਰਨ ਦੀ ਮੁੱਢਲੀ ਜੋਸ਼ੀਲੀ ਝੁੱਟੀ ਦੇ ਉਪਰੰਤ, ਸਾਰੀ ਯੋਜਨਾ ਨੂੰ ਸਿਰੇ ਚਾੜ੍ਹਨ ਦੀ ਵਿਹਲ ਹੀ ਨਾ ਮਿਲ ਸਕੀ ਜਾਂ ਉਮਰ ਨੇ ਸਾਥ ਨਾ ਦਿਤਾ ਜਾਂ ਅਣਚਾਹੁੰਦਿਆਂ ਵੀ ਪੋਥੀਆਂ ਦੀ ਵੰਡ ਛੇਤੀ ਕਰਨੀ ਪੈ ਗਈ ਜਾਂ ਖ਼ਬਰੇ ਕੀ ਹੋਇਆ, ਪਰ ਕਾਰਨ ਕੋਈ ਵੀ ਹੋਵੇ, ਇਹ ਸਪੱਸ਼ਟ ਹੈ ਕਿ ਇਸ ਵੇਲੇ 'ਪੋਥੀ' ਵਿਚ ਮਿਲਦੇ ਸਾਰੇ ਤਤਕਰਾ ਨਹੀਂ ਲੱਗਿਆ ਹੋਇਆ। ਇਸ ਘਾਟ ਨੂੰ ਪੂਰਾ ਕਰਨ ਲਈ, ਮੌਜੂਦਾ 'ਪੋਥੀ' ਵਿਚ ਮਿਲਦੇ ਸਾਰੇ ਸ਼ਬਦਾਂ ਦੀਆਂ ਪਹਿਲੀਆਂ ਤੁਕਾਂ ਦਾ ਇਹ ਮੁਕੰਮਲ ਤੁਕ-ਤਤਕਰਾ, 'ਪੋਥੀ' ਦੀ ਦੂਜੀ ਜਿਲਦ ਵਿਚ, ਪਾਠ ਦੇ ਆਰੰਭ ਵਿਚ ਦੇ ਦਿਤਾ ਗਿਆ ਹੈ।

'ਪੋਥੀ' ਦਾ ਆਰੰਭ ਇਕ ਅੰਕ-ਹੀਨ ਪੱਤਰੇ ਨਾਲ ਹੁੰਦਾ ਹੈ। ਜਿਸ ਦਾ ਉਝੜਾ ਪਾਸਾ ਖਾਲੀ ਪਿਆ ਹੈ ਪਰ ਐੜੇ ਪਾਸੇ ਉਤੇ (ਸਾਡਾ ਅੰਕ ਹੈ, 0ਅ) ਇਕ ਲਿਖਤ ਹੈ ਜਿਸ ਉਤੇ 'ਪੋਥੀ' ਦੇ ਲਿਖੇ ਜਾਣ ਦਾ ਸੰਮਤ ਦਿਤਾ ਹੋਇਆ ਹੈ ਅਤੇ ਗੁਰੂਆਂ ਦੀਆਂ ਤਿੰਨ ਪੀੜ੍ਹੀਆਂ ਵੱਲੋਂ ਦਿਤੇ ਗਏ 'ਬਰ' (ਵਰ) ਦਾ ਜ਼ਿਕਰ ਹੈ। ਇਸ ਪੱਤਰੇ ਦੀਆਂ ਚਹੁੰ ਨੁੱਕਰਾ ਉਤੇ ਪਿੱਪਲ ਦੇ ਪੱਤੇ ਜਿਹੇ ਬਣਾ ਕੇ ਉਨ੍ਹਾਂ ਦੇ ਅੰਦਰ ਸਜਾਵਟੀ ਨਮੂਨੇ ਬਣਾਏ ਹੋਏ ਹਨ। ਸਤਰਾਂ ਦੇ ਵਿਚਕਾਰ ਖ਼ਾਲੀ ਪਈ ਥਾਂ ਨੂੰ ਵੀ ਸਜਾਇਆ ਹੋਇਆ ਹੈ। ਇਹ ਪੱਤਰਾ ਉਚੇਰੇ ਤਨਕੀਦੀ ਧਿਆਨ ਦੀ ਮੰਗ ਕਰਦਾ ਹੈ, ਇਸ ਲਈ ਅਸੀਂ ਅੱਗੇ ਚੱਲ ਕੇ, ਇਸ ਦੇ ਵੱਖ ਵੱਖ ਪੱਖਾਂ ਦਾ ਬੜੀ ਗਹਿਰਾਈ ਨਾਲ ਨਿਰੀਖਣ ਕੀਤਾ ਹੈ।

---

19. ਜਿਵੇਂ, 'ਆਦਿ ਬੀੜ' (1604 ਈ.); ਰੱਜਬ ਦੀ 'ਸਰਵਾਂਗੀ' (1600 ਈ. ਦੇ ਲਗਭਗ) ਤੇ ਗੋਪਾਲ ਦਾਸ ਦੀ 'ਸਰਵਾਂਗੀ' (1627 ਈ.)।

ਸੰਮਤ ਤੇ ਵਰ ਵਾਲੇ ਪੱਤਰੇ ਤੋਂ ਅਲੇ ਪੱਤਰੇ ਦਾ 'ੳ' (1ੳ) ਪਾਸਾ ਕੋਰਾ ਪਿਆ ਹੋਇਆ ਹੈ। ਇਸ ਦੇ ਪਿਛਲੇ ਪਾਸੇ, ਅਰਥਾਤ 'ਅ' ਪਾਸੇ (1ਅ) ਉਤੇ, 'ਪੋਥੀ' ਦਾ ਬਾਕਾਇਦਾ ਆਰੰਭ ਹੁੰਦਾ ਹੈ ਤੇ ਇਹੋ ਇਸ 'ਪੋਥੀ' ਦਾ ਪਹਿਲਾ ਪੱਤਰ ਸਮਝਣਾ ਚਾਹੀਦਾ ਹੈ। ਇਸ ਦੀ ਉੱਪਰਲੀ ਖੱਬੀ ਨੁੱਕਰ ਦੇ ਉਤੇ ਹਾਸ਼ੀਏ ਤੋਂ ਬਾਹਰਵਾਰ ਪਿਆ ਹੋਇਆ ਅੰਕ 1 ਵੀ ਇਹੀ ਦਰਸਾਉਂਦਾ ਹੈ। ਪਾਠ-ਆਰੰਭ ਵਾਲਾ ਪੱਤਰਾ ਤੇ ਇਸ ਤੋਂ ਅਗਲੇ ਪੱਤਰੇ ਦੇ ਦੋਵੇਂ ਪਾਸੇ, ਅਰਥਾਤ 2ੳ ਤੇ 2ਅ, ਸੰਮਤ ਵਾਲੇ ਪੱਤਰੇ ਵਾਂਗ, ਰੰਗ-ਬਰੰਗੀ ਸਜਾਵਟ ਨਾਲ ਸ਼ਿੰਗਾਰੇ ਹੋਏ ਹਨ। ਪੱਤਰਾ 1ਅ ਉਤੇ ਝਾਤ ਮਾਰਦੇ ਸਾਰ, ਸਿਰੇ ਉਤੇ ਸੱਜੇ ਹੱਥ ਮੂਲ-ਮੰਤਰ ਦੇ ਦਰਸ਼ਨ ਹੁੰਦੇ ਹਨ। ਇਹ ਮੰਤਰ, ਜੋ ਕੁੱਝ ਵੇਰਵਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ-ਮੰਤਰ ਤੋਂ ਭਿੰਨ ਹੈ, ਖੱਬੇ ਪਾਸੇ ਕੁੱਝ ਥਾਂ ਛੱਡ ਕੇ, 6 ਪਾਲਾਂ ਵਿਚ ਲਿਖਿਆ ਹੋਇਆ ਹੈ। ਖ਼ਾਲੀ ਬਚ ਗਈ ਥਾਂ ਉਤੇ ਬਹੁਰੰਗੀ ਸਜਾਵਟ ਕੀਤੀ ਹੋਈ ਹੈ। ਮੂਲ-ਮੰਤਰ ਦੇ ਮੁੱਕਣ ਸਾਰ ਸੱਤਵੀਂ ਸਤਰ ਵਿਚ ਸਿਰਲੇਖ ਦਿਤਾ ਹੈ : "ਰਗ [ਰਾਗ] ਸੂਹਬੀ [ਸੂਹੀ] ਗੁਰੂ ਬੇਬੇ [ਬਾਬੇ] ਦੀ" ਤੇ ਇਸ ਦੇ ਥੱਲੇ ਸ੍ਰੀ ਗੁਰੂ ਗ੍ਰੰਥ ਸਾਹਿਰ ਦੇ ਪੱਤਰਾ 728 ਉਤੇ ਪ੍ਰਾਪਤ ਸ਼ਬਦ (ਭਾਂਡਾ ਧੋਹਿ ਬੈਸਿ ਧੂਪੁ ਦੇਵਹੁ ਤਉ ਦੂਧੇ ਕਉ ਜਾਵਹੁ....) ਕੁੱਝ ਫ਼ਰਕਾਂ ਨਾਲ ਲਿਖਿਆ ਹੋਇਆ ਹੈ। 'ਸੂਹਬੀ' ਰਾਗ, ਜਿਸ ਨੂੰ 'ਪੋਥੀ' ਵਿਚ ਅੱਗੇ ਜਾ ਕੇ 'ਸੂਹੀ' ਲਿਖਿਆ ਹੈ, ਪੱਤਰਾ 37ਅ ਉਤੇ ਮੁੱਕਦਾ ਹੈ। 37ਅ ਤਕ ਇਸ ਰਾਗ ਵਿਚ ਕੁੱਲ 24 ਸ਼ਬਦ ਦਿਤੇ ਹੋਏ ਹਨ। ਇਨ੍ਹਾਂ 24 ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ :

| | | |
|---|---|---|
| (ੳ) ਗੁਰੂ ਨਾਨਕ ਦੇਵ | = | 3 ਸ਼ਬਦ |
| (ਅ) ਗੁਰੂ ਅੰਗਦ ਦੇਵ | = | 1 ਸ਼ਬਦ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਗੁਰੂ ਨਾਨਕ ਦੇਵ ਦਾ ਦੱਸਿਆ ਹੋਇਆ ਹੈ) |
| (ਸ) ਗੁਰੂ ਅਮਰ ਦਾਸ | = | 9 ਸ਼ਬਦ (ਇਨ੍ਹਾਂ ਵਿਚੋਂ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਰਚਿਤ ਦੱਸੇ ਗਏ ਹਨ) |
| (ਹ) ਸਿਰਲੇਖ ਤੋਂ ਬਿਨਾਂ | = | 11 ਸ਼ਬਦ (ਇਨ੍ਹਾਂ ਵਿਚੋਂ ਦਸ ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਰਚਿਤ ਮੰਨਿਆ ਗਿਆ ਹੈ ਤੇ ਯਾਰ੍ਹਵਾਂ ਸ਼ਬਦ ਉਥੇ ਹੈ ਹੀ ਨਹੀਂ; ਪਰ 'ਪੋਥੀ' ਨੇ, ਇਸ ਨਾਨਕ-ਛਾਪ ਵਾਲੇ ਸ਼ਬਦ ਨੂੰ ਗੁਰੂ ਅਮਰ ਦਾਸ ਜੀ ਦੇ ਸ਼ਬਦਾਂ ਦੇ ਅੰਤ ਵਿਚ ਰੱਖਿਆ ਹੈ, ਜਿਸ ਦੇ ਅਰਥ ਇਹ ਹਨ ਕਿ 'ਪੋਥੀ' ਦਾ ਸੰਕਲਨ-ਕਰਤਾ ਇਨ੍ਹਾਂ ਸ਼ਬਦਾਂ ਨੂੰ ਗੁਰੂ ਅਮਰਦਾਸ ਜੀ ਦੀ ਕਿਰਤ ਮੰਨਦਾ ਹੈ) |

ਉਪਰੋਕਤ 24 ਸ਼ਬਦਾਂ ਤੋਂ ਬਾਅਦ ਰਾਗ ਵਡਹੰਸ ਦੇ ਸਿਰਲੇਖ ਹੇਠ ਇਕ ਸ਼ਬਦ ਲੰਡਿਆਂ ਵਿਚ ਲਿਖਿਆ ਮਿਲਦਾ ਹੈ ਤੇ ਇਸ ਤੋਂ ਅੱਗੇ ਫੇਰ ਰਾਗ ਸੂਹੀ ਦੇ 24 ਸ਼ਬਦਾਂ ਦਾ ਦੂਜਾ ਪਰਾਗਾ ਦਿਤਾ ਹੋਇਆ ਹੈ, ਜੋ 39ਅ ਤੋਂ ਸ਼ੁਰੂ ਹੋ ਕੇ 61ਅ ਉਤੇ ਜਾ ਮੁੱਕਦਾ ਹੈ। ਇਨ੍ਹਾਂ ਸ਼ਬਦਾਂ ਦੀ ਰਚਿਆਰਵਾਰ ਵੰਡ ਇਉਂ ਹੈ :

| | | |
|---|---|---|
| (ੳ) ਗੁਰੂ ਅਮਰ ਦਾਸ | = | 4 ਸ਼ਬਦ |
| (ਅ) ਗ਼ੁਲਾਮ | = | 3 ਸ਼ਬਦ (ਕੱਟੇ ਹੋਏ ਹਨ) |
| (ੲ) ਸਦਾ ਸੇਵਕ | = | 1 ਸ਼ਬਦ (ਕਟਿਆ ਹੋਇਆ ਹੈ) |
| (ਸ) ਕਬੀਰ | = | 1 ਸ਼ਬਦ (ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ) |
| (ਹ) ਫਰੀਦ | = | 1 ਸ਼ਬਦ |
| (ਕ) ਰਵਿਦਾਸ | = | 3 ਸ਼ਬਦ |
| (ਖ) ਸਿਰਲੇਖ ਤੋਂ ਬਿਨਾਂ | = | 11 ਸ਼ਬਦ (ਇਨ੍ਹਾਂ ਵਿਚੋਂ ਤਿੰਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਰਚਿਤ, ਦੋ ਨੂੰ ਸੇਖ ਫ਼ਰੀਦ ਰਚਿਤ ਤੇ ਤਿੰਨਾਂ ਨੂੰ ਭਗਤ ਕਬੀਰ ਰਚਿਤ ਮੰਨਿਆ ਗਿਆ ਹੈ। ਬਕਾਇਆ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ। ਇਨ੍ਹਾਂ ਵਿਚੋਂ ਇਕ ਭਗਤ ਕਬੀਰ ਦਾ, ਇਕ ਭਗਤ ਨਾਮਦੇਵ ਦਾ ਤੇ ਇਕ ਸੇਖ ਸਰਫ ਦਾ ਹੈ।) |

ਅਸੀਂ ਇਥੇ 'ਪੋਥੀ' ਦੇ ਪਹਿਲੇ ਰਾਗ, ਸੂਹੀ ਦਾ, ਸਵਿਸਤਾਰ ਵੇਰਵਾ ਕੇਵਲ ਨਮੂਨੇ ਵਜੋਂ ਦਿਤਾ ਹੈ 'ਪੋਥੀ' ਵਿਚ ਦਰਜ ਸਾਰੇ ਅਗਲੇ ਪਾਠਾਂ ਦਾ ਅਜਿਹਾ ਵੇਰਵਾ ਏਥੇ ਦੇਣ ਤੋਂ ਸੰਕੋਚ ਕਰ ਰਹੇ ਹਾਂ ਕਿਉਂਕਿ ਇਹ ਵੇਰਵਾ ਅਗਲੇ ਸਫ਼ਿਆਂ ਵਿਚ ਦਿਤਾ ਹੋਇਆ ਮਿਲੇਗਾ।

'ਪੋਥੀ' ਦੇ ਇਕ ਇਕ ਇੰਦਰਾਜ ਦੇ ਵੇਰਵੇ ਵਿਚ ਪੈਣ ਤੋਂ ਪਹਿਲਾਂ, ਪਾਠਕ ਪਾਸ ਏਨੀ ਕੁ ਸੂਚਨਾ ਮੌਜੂਦ ਹੋਣੀ ਚਾਹੀਦੀ ਹੈ ਕਿ 'ਪੋਥੀ' ਦੇ ਕੁੱਲ 300 ਪੱਤਰੇ (600 ਸਫ਼ੇ) ਹਨ, ਜਿਨ੍ਹਾਂ ਵਿਚੋਂ ਕੁੱਠ ਉੱਘੜ-ਦੁੱਘੜ ਲੱਗੇ ਹੋਏ ਹਨ ਤੇ ਕੁੱਝ ਕੋਰੇ ਪਏ ਹਨ। ਇਹੋ ਜਿਹੇ ਸਾਰੇ ਪੱਤਰਿਆਂ ਦਾ ਵੇਰਵਾ ਕਾਫ਼ੀ ਵਿਸਤਾਰ ਨਾਲ ਅਗਲੇ ਪੱਤਰਿਆਂ ਵਿਚ ਦਿਤਾ ਹੋਇਆ ਮਿਲੇਗਾ। 'ਪੋਥੀ' ਵਿਚ ਮੂਲ ਲਿਖਾਰੀ ਤੇ ਹੋਰ ਕਈ ਹੱਥਾਂ ਦੇ ਲਿਖੇ ਹੋਏ ਕੁੱਲ 293 ਸ਼ਬਦ ਤੇਰਾਂ ਰਾਗਾਂ ਵਿਚ ਦਰਜ ਹਨ। ਇਨ੍ਹਾਂ ਵਿਚ ਕੱਟੇ ਹੋਏ ਤੇ ਹਸਤਾਖੇਪੀ ਸ਼ਬਦ ਸ਼ਾਮਿਲ ਹਨ। 'ਪੋਥੀ' ਵਿਚ ਨਾ ਕੋਈ 'ਵਾਰ' ਤੇ ਨਾ ਕੋਈ ਤੋਰ ਲੰਮੀ ਬਾਣੀ ਮਿਲਦੀ ਹੈ। ਬਾਬਾ ਫਰੀਦ ਦੇ ਤਿੰਨ ਸ਼ਬਦ ਮੌਜੂਦ ਹਨ, ਪਰ ਸਲੋਕ ਕੋਈ ਨਹੀਂ। ਵਧੇਰੇ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਹੀ ਹੈ ਪਰ ਕੁੱਝ ਕੱਚੀ ਬਾਣੀ ਵੀ ਹੈ, ਮਸਲਨ, ਇਕ ਸ਼ਬਦ ਸੇਖ ਸਰਫ ਦਾ ਤੇ ਤੇਰਾਂ ਸ਼ਬਦ ਗੁਲਾਮ/ਸਦਾ ਸੇਵਕ ਦੇ ਮੌਜੂਦ ਹਨ। 'ਪੋਥੀ' ਵਿਚ ਵਰਤੀ ਗਈ ਲਿਪੀ ਪੁਰਾਣੀ ਗੁਰਮੁਖੀ ਹੈ। ਵਿਚੇ ਹੀ ਪੰਜ ਸ਼ਬਦ ਲੰਡਿਆਂ ਵਿਚ ਲਿਖੇ ਹੋਏ ਮਿਲਦੇ ਹਨ, ਜੋ ਵਿਚ'ਵਿਚ ਕੋਰੇ ਛੱਡੇ ਹੋਏ ਪੱਤਰਿਆਂ ਉਤੇ ਹੋਰ ਲਿਖਾਰੀਆਂ ਵੱਲੋਂ ਬਾਅਦ ਵਿਚ ਲਿਖੇ ਜਾਂਦੇ ਰਹੇ। 'ਪੋਥੀ' ਵਿਚ ਬਾਰਾਂ ਸ਼ਬਦਾਂ ਉਤੇ ਮਹਲਾ 4 ਦੀ ਤੇ ਦੋ ਸ਼ਬਦਾਂ ਉਤੇ ਹਮਲਾ 5 ਦੀ ਸੂਚਨਾ ਦਿਤੀ ਹੋਈ ਵੀ ਮਿਲਦੀ ਹੈ। ਇਹ ਸਾਰੇ ਸ਼ਬਦ ਗਿਣ-ਗਿਣਾ ਕੇ ਹੀ ਸ਼ਬਦਾਂ ਦਾ ਕੁੱਲ ਜੋੜ 293 ਬਣਦਾ ਹੈ।

ਹੁਣ ਅਸੀਂ 'ਪੋਥੀ' ਦੇ ਕੁੱਝ ਅੰਦਰਲੇ ਇੰਦਰਾਜਾਂ ਨੂੰ, ਇਨ੍ਹਾਂ ਦੇ 'ਪੋਥੀ' ਵਿਚ ਪ੍ਰਵੇਸ-ਕ੍ਰਮ ਅਨੁਸਾਰ ਇਕ ਇਕ ਕਰ ਕੇ, ਵਿਚਾਰ-ਅਧੀਨ ਲਿਆਉਣ ਦਾ ਜਤਨ ਕਰਦੇ ਹਾਂ। ਸਭ ਤੋਂ ਪਹਿਲਾਂ ਲੈਂਦੇ ਹਾਂ, ਸੰਮਤ

ਵਾਲੇ ਪੱਤਰੇ ਨੂੰ ਕਿਉਂਕਿ 'ਪੋਥੀ' ਵਰਤਣ ਵਾਲੇ ਨੂੰ ਸਭ ਤੋਂ ਪਹਿਲਾਂ ਕਿਸੇ ਪੱਤਰੇ ਨਾਲ ਵਾਹ ਪੈਂਦਾ ਹੈ।

**1. ਸੰਮਤ ਵਾਲਾ ਪੱਤਰਾ**

'ਪੋਥੀ' ਵਿਚ, ਪਾਠ ਵਾਲੇ ਮੁੱਢਲੇ ਪੱਤਰੇ ਤੋਂ ਲੈ ਕੇ ਅੰਤਲੇ ਪੱਤਰੇ ਤਕ, ਲਿਖਣ ਦਾ ਸੰਮਤ ਕਿਤੇ ਵੀ ਨਹੀਂ ਦਿਤਾ ਹੋਇਆ, ਪਰ ਪਾਠ-ਆਰੰਭ ਤੋਂ ਪਹਿਲਾਂ, ਇਕ ਅੰਕਹੀਨ ਪੱਤਰੇ ਉਤੇ, ਜੋ 'ਪੋਥੀ' ਦੇ ਸ਼ੁਰੂ ਵਿਚ ਖਾਲੀ ਛੱਡੇ ਹੋਏ ਪੱਤਰਿਆਂ ਵਿਚੋਂ ਪਾਠ ਦੇ ਬਿਲਕੁਲ ਨਾਲ ਲਗਦਾ ਹੈ, ਸੰਮਤ ਲਿਖਿਆ ਮਿਲਦਾ ਹੈ। ਇਸ ਪੱਤਰੇ ਉਤੇ ਲਿਖੇ ਲੇਖ ਤੋਂ, ਜਿਸ ਦੀ ਨਕਲ ਹੇਠਾਂ ਦਿਤੀ ਜਾ ਰਹੀ ਹੈ, ਪਤਾ ਲਗਦਾ ਹੈ ਕਿ ਇਹ ਕੇਵਲ ਸੰਮਤ ਕਰਕੇ ਹੀ ਨਹੀਂ, ਕੁੱਝ ਹੋਰ ਸੂਚਨਾਵਾਂ ਵੀ ਬਡਾ ਅਹਿਮ ਹੈ :

ੴ ਸਤਿਗੁਰ ਪ੍ਰਸਾਦਿ
ੴ ਸੰਮਤੁ 1652 ਪੋਥੀ ਲਿਖੀ ਗੁਰੂ ਅਬਿ
ਮਾਘ ਵਦੀ 1
ਰ ਬਾਬੇ ਨਾਮ ਕਰਤਾਰੁ ਨਿਰਭਉ ਨਿਰੀਕਾਰ
ਅਜੂਨੀ ਸਭਉ॥ 1॥ ਏਹ ਬ
ਬ ਗੁਰੂ ਬਾਬੇ ਦੀਆ ਸੈ ਗੁਰੂ ਅੰਗਦੈ ਅੰਬ
ਰ ਨੈ (?) ਦੀਆ ਸੈ ਤਿਹਾ ਪੀੜੀਆ ਦੀਆ ਸੈ ਜਿ ਕੋਈ
ਬਾਣੀ ਨਾਲਿ ਚਿਤੁ ਲਾਏਗਾ ਸੋ ਜੀਵਣ ਮੁ
ਕਤ ਹੋਗੁ ਤਿਸ ਦੇ ਦੋਵੈ ਥੋਕ ਸਵਰਨਿਗੇ ਸੁ
ਖਾਲਾ ਹੋਵੈਗਾ ਕਿਤੈ ਗਲੈ ਥੁੜੀਆਗੁ ਨਾ
ਹੀ (?) ਮੁਕਤੁ ਹੋਵਗੁ ਗੁਰੂ ਪਾਸਿ ਜਾਵਗੁ
ਪਾਰਬ੍ਰਹਮੁ ਪਰਮੇਸਰੁ ਹੈ ਏਸੁ ਮਹ
ਸਹਿਸਾ ਸੁਭਾ ਮੂਲਿ ਨਾਹੀ ਏਹ ਗਲ ਵ
ਰਿ ਜਾਨਣੀ॥ ਜਿ ਕੋਈ ਅਸਾਡੀ
ਹੁੰਡੀ (?) ਵਿਚਹ ਗੁਰੂ ਛਡਿ ਕੈ ਦੁਯੈ ਲਗੈ
ਗਾ ਸੋ ਅਵਸਿ ਨਰਕਿ ਜਾਇਗੁ

ਮੈਨੂੰ ਇਸੇ ਪੱਤਰੇ ਵਿਚੋਂ ਅੱਗੇ-ਦਿਤੀਆਂ ਸੂਚਨਾਵਾਂ ਲੱਭਦੀਆਂ ਹਨ :

(ੳ) 'ਪੋਥੀ' ਸੰਮਤ 1652 ਮਾਘ ਵਦੀ 1 ਨੂੰ ਲਿਖੀ ਗਈ।

(ਅ) 'ਪੋਥੀ' ਗੁਰੂ ਅਮਰ ਦਾਸ ਜੀ ਨੇ ਲਿਖੀ।

(ੲ) ਗੁਰਿਆਈ ਦੀਆਂ ਤਿੰਨ ਪੀੜ੍ਹੀਆਂ (ਗੁਰੂ ਨਾਂਲਕ ਦੇਵ, ਗੁਰੂ ਅੰਗਦ ਦੇਵ, ਗੂਰੂ ਅਮਰ ਦਾਸ) ਦਾ ਵਰ ਹੈ ਕਿ ਜਿਹੜਾ ਗੁਰੁਬਾਣੀ ਵਿਚ ਚਿੱਤ ਲਾਏਗਾ ਉਸ ਦੇ "ਦੋਵੈ ਥੋਕ ਸਵਰਨਿਗੇ" ਤੇ "ਕਿਤੇ ਗਲੈ ਥੁੜੀਅਗੁ ਨਾਹੀਂ।"

(ਸ) ਨਿਰਸੰਦੇਹ ਇਸ ਬਾਣੀ ਵਿਚ ਆਪ "ਪਾਰਬ੍ਰਹਮ ਪਰਮੇਸਰੁ" ਮੌਜੂਦ ਹੈ ਤੇ

(ਹ) ਸਾਡੀ (ਅਰਥਾਤ ਭੱਲਿਆਂ ਦੀ?) ਬੰਸ ਵਿਚੋਂ ਜੋ ਕੋਈ ਵੀ ਗੈਰ (– ਭੱਲੇ?) ਗੁਰੂਆਂ (ਅਰਥਾਤ ਸੋਢੀਆਂ?) ਦੇ ਲੜ ਲੱਗੇਗਾ ਉਹ ਨਰਕਾਂ ਨੂੰ ਜਾਏਗਾ।

ਦੱਸਣ ਦੀ ਲੋਣ ਨਹੀਂ ਕਿ ਇਹ ਸਾਰੇ ਮੁੱਦੇ, 'ਪੋਥੀ' ਲਈ ਪ੍ਰਸੰਗਿਕ ਵੀ ਹਨ ਤੇ ਮਹਤਵਪੂਰਨ ਵੀ ਅਤੇ ਇਨ੍ਹਾਂ ਦੇ ਸ਼ਾਬਦਿ ਉਹਲਿਆਂ ਵਿਚੋਂ ਇਤਿਹਾਸ ਦੀਆਂ ਕਈ ਕੰਨੀਆਂ ਫੜੀਆਂ ਜਾ ਸਕਦੀਆਂ ਹਨ। ਇਹ ਵੀ ਸਪੱਸ਼ਟ ਹੈ ਕਿ ਲਿਖਣ ਵਾਲੇ/ਵਾਲਿਆਂ ਦੇ ਮਨ ਵਿਚ ਇਹ ਪੰਜ ਮੁੱਦੇ, ਇਕ ਦੂਜੇ ਨਾਲ ਜੁੜੇ ਹੋਏ ਸਨ, ਕਿਉਂਕਿ ਇਨ੍ਹਾਂ ਦੇ ਪਿੱਛੇ ਕੁੱਝ ਪਰਿਵਾਰਿਕ ਤੇ ਸੰਪ੍ਰਦਾਇਕ ਤਣਾਉ ਕੰਮ ਕਰਦੇ ਪ੍ਰਤੀਤ ਹੁੰਦੇ ਹਨ। ਸੋਚਣ ਵਾਲੀ ਗੱਲ ਇਹ ਹੈ ਕਿ ਇਸ ਪੱਤਰੇ ਦੇ ਲੇਖਕ ਨੂੰ ਇਹ ਢੰਡੋਰਾ ਪਿੱਟਣ ਦੀ ਲੋੜ 'ਕਿਉਂ ਪਈ ਕਿ ਸਾਡੀ 'ਪੋਥੀ' ਗੁਰੂ ਸਾਹਿਬਾਨ ਦੀਆਂ ਤਿੰਨ ਪੀੜ੍ਹੀਆਂ ਤੋਂ ਵਰੋਸਾਈ ਹੋਈ ਹੈ ਤੇ, ਇਸ਼ਾਰੇ ਨਾਲ, ਇਹ ਦਾਅਵਾ ਕਿਉਂ ਕਰਨਾ ਪਿਆ ਕਿ ਇਹੀ ਉਹ 'ਪੋਥੀ' ਹੈ ਜੋ ਆਪ ਪਰਮੇਸ਼ਰ ਦਾ ਥਾਨ ਹੈ? ਮਤਲਬ ਇਹ ਹੈ ਕਿ ਜੇ ਕਿਸੇ ਹੋਰ ਪੋਥੀ ਬਾਰੇ ਇਹ ਦਾਅਵਾ ਕੀਤਾ ਜਾਂਦਾ ਹੈ ਤਾਂ ਬਿਲਕੁਲ ਬੇਥਵਾ ਹੈ। ਇਸ ਦਾ ਜਵਾਬ ਇਹੋ ਹੈ ਕਿ ਪੱਤਰੇ ਦੇ ਲੇਖਕ ਨੂੰ ਇਹ ਕੁੱਝ ਕਰਨਾ ਪਿਆ, ਪਰਿਵਾਰਿਕ ਤਣਾਉ ਕਰਕੇ। ਪਿਛੋਕੜ ਵਿਚ ਪਰਿਵਾਰਿਕ ਤਣਾਉ ਨਾ ਹੋਵੇ ਤਾਂ ਇਹ ਸਮਝਣਾ ਔਖਾ ਹੋ ਜਾਵੇਗਾ ਕਿ ਪਾਠ–ਆਰੰਪ ਤੋਂ ਝੱਟ ਪੂਰਬਲੇ, ਬਿਲਕੁਲ ਨਾਲ–ਲਗਦੇ ਪੱਤਰੇ ਦਾ ਲੇਖਕ, ਆਪਣੇ ਗੋਤੀਆਂ ਨੂੰ, ਪਰਗੋਤੀ ਗੁਰੂਆਂ ਦੇ ਮਗਰ ਲੱਗਣ ਤੋਂ ਵਰਜ ਰਿਹਾ ਹੈ?

ਮੇਰੇ ਖ਼ਿਆਲ ਵਿਚ ਇਸ ਤਣਾਉ ਦਾ ਰਹੱਸ ਬੜੀ ਛੇਤੀ ਖੁੱਲ੍ਹ ਜਾਂਦਾ ਹੈ ਜੇ ਇਹ ਫ਼ਰਜ਼ ਕਰ ਲਿਆ ਜਾਏ ਕਿ ਗੁਰੂ ਅਮਰ ਦਾਸ ਜੀ ਸਮਾ ਚੁੱਕੇ ਹਨ (1574ਈ. ਵਿਚ), ਜੋ ਤੱਥ ਤਿੰਨਾ ਗੁਰੂ–ਪੀੜ੍ਹੀਆਂ ਵਾਲੇ ਵਾਕ ਤੋਂ ਸਪੱਸ਼ਟ ਹੀ ਹੈ; ਗੁਰੂ ਰਾਮ ਦਾਸ ਜੀ ਵੀ ਆਪਣੀ ਗੁਰਿਆਈ ਦੀ ਮਿਆਦ ਪੁਗਾ ਕੇ ਤੇ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਵਾਰਿਸ ਥਾਪ ਕੇ, ਚੜ੍ਹਾਈ ਕਰ ਚੁੱਕੇ ਹਨ (1581ਈ. ਵਿਚ); ਅੰਮ੍ਰਿਤਸਰ ਵਿਚ ਗੁਰੂ ਅਰਜਨ ਦੇਵ ਆਪਣੇ ਸਿੱਖਾਂ ਲਈ ਇਕ ਨਵੀਂ 'ਬੀੜ' ਦਾ ਬਨ੍ਹਣੂੰ ਬੰਨ੍ਹ ਰਹੇ ਹਨ ਜਾਂ ਬੰਨ੍ਹ ਚੁੱਕੇ ਹਨ (1604ਈ.) ਅਤੇ ਉਸ ਦੀ ਕੀਰਤੀ ਤੇ ਮਾਨਤਾ ਸਿੱਖ ਸੰਗਤਾਂ ਵਿਚ, ਗੋਇੰਦਵਾਲ ਵਾਲੀ 'ਪੋਥੀ' ਨਾਲੋਂ, ਛਾਲਾਂ ਮਾਰ ਕੇ ਅੱਗੇ ਵਧ ਰਹੀ ਹੈ ਤੇ ਭੱਲਾ ਖ਼ਾਨਦਾਨ ਦੇ ਕੋਈ ਰੋਸ਼ਨ ਚਿਰਾਗ, ਆਪਣੀ ਸ਼ਰਧਾ ਦੇ ਫੁੱਲ ਸੋਢੀ ਬੰਸ ਦੇ ਗੁਰੂ–ਰਚਨਾ ਉਤੇ ਨਿਛਾਵਰ ਕਰਨ ਲਗ ਪਏ ਹਨ।

ਇਸ ਪਿਛੋਕੜ ਤੋਂ ਮੈਂ ਇਸ ਵੇਲੇ ਇਹ ਕਾਹਲਾ ਨਤੀਜਾ ਨਹੀਂ ਕੱਢਣਾ ਚਾਹੁੰਦਾ ਕਿ 'ਪੋਥੀ' ਵਿਚ ਪਾਠ ਲਿਖਣ ਦਾ ਆਰੰਭ, ਗੁਰੂ ਅਰਜਨ ਦੇਵ ਜੀ ਵੱਲੋਂ 'ਆਦਿ ਬੀੜ' ਦੇ ਸੰਕਲਨ ਤੋਂ ਬਾਅਦ ਹੋਇਆ। ਗੱਲ ਚੱਲ ਰਹੀ ਹੈ ਸੰਮਤ ਵਾਲੇ ਪੱਤਰੇ ਦੀ, ਜਿਸ ਦੀ ਰਚਨਾ 'ਆਦਿ ਬੀੜ' ਦੇ ਸੰਕਲਨ ਤੋਂ ਬਾਅਦ ਦੀ ਕਹੀ ਜਾ ਸਕਦੀ ਹ। 'ਪੋਥੀ' ਦੇ ਲਿਖੇ ਜਾਣ ਦੇ ਸਮੇਂ ਬਾਰੇ ਚਰਚਾ ਸਫ਼ਿਆਂ ਵਿਚ ਹੋਵੇਗੀ।

ਜਿਸ ਪਿਛੋਕੜ ਦਾ ਜਿਕਰ ਹੋ ਚੁੱਕਾ ਹੈ, ਜੇ ਉਹ ਵਿਆਪਕ ਗੋਇੰਦਵਾਲ ਹੋਵੇ ਤਾਂ ਗੋਇੰਦਵਾਲ ਵਾਲੀ 'ਪੋਥੀ' ਦੇ ਮਾਲਕ/ਮਾਲਕਾਂ ਦਾ ਕੁਦਰਤੀ ਸੁਰੱਖਿਅਕ ਪ੍ਰਤਿਕਰਮ ਕੀ ਹੋਵੇਗਾ? ਸਾਧਾਰਨ ਸੂਝ

ਅਨੁਸਾਰ ਮਾਲਕ ਸਾਬਤ ਕਰਨ ਦਾ ਜਤਨ ਕਰਨਗੇ ਕਿ ਸਾਡੀ 'ਪੋਥੀ' ਅਸਲ ਹੈ ਤੇ ਅੰਮ੍ਰਿਤਸਰੀ ਪੋਥੀ ਉਸ ਦੀ ਨਕਲ ਹੈ; ਅਸੀਂ ਪਹਿਲ ਉਤੇ ਆਉਂਦੇ ਹਾਂ, ਉਹ ਦੂਜ ਉਤੇ ਖੜੇ ਹਨ; ਸਾਡੀ 'ਪੋਥੀ' ਮੂਲਿਕ ਤੇ ਮੁੱਢ-ਕਦੀਮੀ ਹੈ, ਤਿੰਨ ਗੁਰੂ-ਪੀੜ੍ਹੀਆਂ ਦੀ ਵਰੋਸਾਈ ਹੋਈ ਹੈ, ਪਰਮਾਤਮਾ ਦਾ ਵਾਸ ਹੈ ਇਸ ਵਿਚ, ਬਲਕਿ ਇਹ ਆਪ ਪਰਮੇਸ਼ਰ ਹੈ ਤੇ ਅੰਮ੍ਰਿਤਸਰੀ ਧਿਰ ਆਪਣੀ ਪੋਥੀ ਬਾਰੇ ਜਿਹੜਾ ਦਾਅਵਾ ਕਰਦੀ ਫਿਰਦੀ ਹੈ ਕਿ ਸਾਡੀ ਪੋਥੀ "ਪਰਮੇਸਰ ਕਾ ਥਾਨੁ" [20] ਹੈ, ਉਹ ਬਿਲਕੁਲ ਖੋਖਲਾ ਹੈ, ਵਗੈਰਾ, ਵਗ਼ੈਰਾ। ਤੇ ਇਹੀ ਗੱਲਾਂ ਹਨ ਜੋ ਇਸ ਸੰਮਤ ਤੇ ਵਰ ਵਾਲੇ ਪੱਤਰੇ ਵਿਚ ਕੁੱਝ ਇਸ਼ਾਰੇ ਨਾਲ ਤੇ ਕੁੱਝ ਖੁੱਲ੍ਹ ਕੇ ਕਹੀਆਂ ਹੋਈਆਂ ਹਨ।

ਲਿਖਣ ਵਾਲੇ ਦੀ ਝਾਕ ਇਕ ਪਾਸੇ 'ਪੋਥੀ' ਦੇ ਦਰਸ਼ਨ ਲਈ ਆਉਣ ਤੇ ਚੜ੍ਹਾਵੇ ਚਾੜ੍ਹਨ ਵਾਲੀ ਸੰਗਤ ਉਤੇ ਹੈ ਤੇ ਦੂਜੇ ਪਾਸੇ ਆਪਣੀ ਬਿੰਦੀ ਸੰਤਾਨ ਉਤੇ ਹੈ। ਪੱਤਰੇ ਰਾਹੀਂ ਦਿਤੀ ਜਾ ਰਹੀ ਸੂਚਨਾ, ਉਹ ਦੁਹਾਂ ਧਿਰਾਂ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹੈ। ਇਕ ਧਿਰ ਨੂੰ ਦੁਨਿਆਵੀ ਤੇ ਅਧਿਆਤਮਿਕ ਲਾਲਚ ਨਾਲ ਭਰਮਾਉਂਦਾ ਹੈ ਤੇ ਸੱਦਾ ਦੇਂਦਾ ਹੈ".... ਜਿ ਕੋਈ ਬਾਣੀ ਨਾਲਿ ਚਿਤੁ ਲਾਏਗਾ ਸੇ ਜੀਵਣੁ ਮੁਕਤ ਹੋਗੁ ਤਿਸ ਦੇ ਦੋਵੈ ਥੋਕ ਸਵਰਲਿਗੇ ਸੁਖਾਲਾ ਹੋਵੈਗਾ ਕਿਤੈ ਗਲੈ ਬੁੜੀਆਗੁ ਨਾ... ਮੁਕਤ ਹੋਵਗੁ ਗੁਰੂ ਪਾਸਿ ਜਾਵਗੁ..." ਤੇ ਦੂਜੀ ਧਿਰ ਦੇ ਕਥਿਤ ਦੋਸ਼ੀਆਂ ਨੂੰ ਨਰਕ ਵਿਚ ਭੇਜਣਾ ਲੋਚਦਾ ਹੈ,"... ਜਿ ਕੋਈ ਅਸਾਡੀ ਹੁੰਡੀ ਵਿਚਹ ਗੁਰੂ ਛਡਿ ਕੈ ਦੁਯੈ ਲਗੈਗਾ ਸੋ ਅਵਸਿ ਨਰਕਿ ਜਾਇਗੁ.."। ਇਸ ਕਰਕੇ ਹੀ ਇਸ ਪੱਤਰੇ ਨੂੰ 'ਪੋਥੀ' ਦੇ ਬੂਹੇ ਉਤੇ ਟੰਗਿਆ ਗਿਆ ਹੈ ਤਾਂ ਜੋ ਇਸ ਨੂੰ ਪੜ੍ਹੇ ਬਿਨਾਂ ਕੋਈ ਅੰਦਰ ਲੰਘ ਹੀ ਨਾ ਸਕੇ।

ਇਕ ਵਿਸ਼ੇਸ਼ੱਗ ਅਨੁਸਾਰ ਸੰਮਤ ਵਾਲੇ ਪੱਤਰੇ ਦਾ ਮੂਲ ਪਾਠ 'ਪੋਥੀ' ਦੇ ਲਿਖਾਰੀ ਦੇ ਹੱਥ ਦਾ ਹੀ ਲਿਖਿਆ ਹੋਇਆ ਹੈ, ਪਰ ਹਿਸ ਵਿਚ ਕਈ ਇੰਦਰਾਜ ਆਖੇਪਕ ਹਨ, ਜਿਵੇ,

(ੳ) ਪਹਿਲੀ ਪਾਲ : '੧ਓ... ਪ੍ਰਸਾਦਿ' ਵਾਲਾ ਮੰਗਲ ਹਸਤਾਖੇਪ ਹੈ।

(ਅ) ਦੂਜੀ ਪਾਲ : 'ਸੰਮਤ 1652.... ਗੁਰੂ ਅਬਿ' ਹਸਤਾਖੇਪ ਹੈ।

(ੲ) ਤੀਜੀ ਪਾਲ : 'ਮਾਘ ਵਦੀ 1' ਹਸਤਾਖੇਪ ਹੈ।

(ਸ) ਚੌਥੀ ਪਾਲ ਦੇ ਮੁੱਢਲੇ ਅੱਖਰ, 'ਰ ਬਾਬੇ', ਜੋ ਦੂਜੀ ਪਾਲ ਦੇ ਬਕਾਇਆ ਹਨ, ਹਸਤਾਖੇਪ ਹਨ।

(ਹ) ਸੱਜੇ ਤੇ ਖੱਬੇ ਪਾਸੇ ਦੇ ਹਾਸ਼ੀਆਂ ਵਲ ਦੇ ਕੁੱਝ ਮਿਟ ਚੁੱਕੇ ਜਾਂ ਮੱਧਮ ਪੈ ਚੁੱਕੇ ਅੱਖਰ ਮੁੜ ਕੇ ਪਾਏ ਗਏ ਹਨ ਜਾਂ ਉਘਾੜੇ ਗਹੇ ਹਨ ਤੇ ਕਈ ਅੱਖਰਾਂ ਉਤੇ ਨਵੇਂ ਸਿਰਿਓਂ ਕਲਮ ਚਲਾ ਕੇ ਉਨ੍ਹਾਂ ਦੀ ਸ਼ਨਾਖ਼ਤ ਗਈ ਲਗਦੀ ਹੈ।

ਪਹਿਲੀ ਪਾਲ ਵਿਚ ਲਿਖਿਆ ਮੰਗਲ ਆਖੇਪਕ ਹੈ ਕਿਉਂਕਿ 'ਪੋਥੀ' ਦੇ ਅੰਦਰਵਾਰ ਇਹੀ ਸੰਖੇਪ ਮੰਗਲ 7 ਵਾਰੀ ਵਰਤਿਆ ਮਿਲਦਾ ਹੈ, ਸਮੇਤ 'ਵਡਹੰਸ' ਵਾਲੀ ਆਖੇਪਕ ਤੇ ਅਪੰਗ ਵਰਤੋਂ ਦੇ (ਵੇਖੋ 'ਪੋਥੀ' ਦੇ ਪੱਤਰੇ 38ੳ, 47ੳ, 82ਅ, 102ੳ, 135ੳ, 145ੳ ਤੇ 206ੳ), ਪਰ ਇਨ੍ਹਾਂ ਵਿਚੋਂ ਕਿਸੇ ਵਿਚ 'ਸਤਿਗੁਰੂ' ਨੂੰ 'ਸਤਿਗੁਰ' ਤੇ 'ਪਰਸਾਦੁ' ਨੂੰ 'ਪਰਸਾਦਿ' ਨਹੀਂ ਲਿਖਿਆ ਹੋਇਆ। 'ਸਤਗੁਰ' ਤੇ 'ਪ੍ਰਸਾਦਿ' ਵਾਲੇ ਪਦ-ਜੋੜਾਂ ਨੇ ਹਸਤਾਖੇਪ ਕਰਨ ਵਾਲੇ ਦੀ ਚੋਰੀ ਫੜਾ ਦਿਤੀ ਹੈ। ਜਾਅਲਸਾਜ਼ ਨੇ ਸਹਿਵਨ ਉਹ ਪਦ-ਜੋੜ ਵਰਤ ਲਏ ਹਨ, ਜੋ ਗੁਰੂ ਅਰਜਨ ਦੇਵ ਜੀ ਵਾਲੀ 'ਆਦਿ ਬੀੜ' ਰਾਹੀਂ, ਸਿੱਖ ਜਗਤ ਵਿਚ

20. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੨੬

ਪ੍ਰਚਲਿਤ ਹੋਏ ਸਨ। ਜੇ ਇਸ ਪੱਤਰੇ ਦੇ ਸਿਰ ਉਤੇ ਮੂਲ ਲਿਖਾਰੀ ਇਹ ਦੋਵੇਂ ਪਦ ਆਪ ਲਿਖਦਾ ਤਾਂ, ਬਿਨਾ ਸ਼ੱਕ, ਉਸ ਨੇ ਉਹੀ ਪਦ-ਜੋੜ ਵਰਤਣੇ ਸਨ ਜੋ ਉਸ ਦੇ, ਕਈ ਵਾਰੀ ਲਿਖ ਲਿਖ ਕੇ, ਪੱਕ ਚੁੱਕੇ ਸਨ। ਪਰ ਹਸਤਾਖੇਪ ਕਰਨ ਵਾਲਾ ਜਦੋਂ 'ਆਪਣੇ ਘਰ ਦੇ' ਪਦ-ਜੋੜ ਛੱਡ ਕੇ, ਅਚੇਤ ਹੀ, ਗੁਰੂ ਅਰਜਨ ਦੇਵ ਜੀ ਦੀ 'ਆਦਿ ਬੀੜ' ਵਾਲੇ ਜੋੜ ਵਰਤਦਾ ਹੈ ਤਾਂ ਉਹ ਲਗਦੇ-ਹੱਥ ਇਹ ਵੀ ਦੱਸ ਜਾਂਦਾ ਹੈ ਕਿ ਮੈਂ ਹਸਤਾਖੇਪ ਗੁਰੂ ਅਰਜਨ ਦੇਵ ਵਾਲੀ ਬੀੜ ਦੀ ਤਿਆਰੀ ਤੋਂ ਬਾਅਦ ਉਦੋਂ ਕੀਤਾ ਸੀ ਜਦੋਂ ਉਨ੍ਹਾਂ ਵਾਲੇ ਮੂਲ-ਮੰਤਰ ਦੇ ਪਦ-ਜੋੜ ਸਿੱਖ ਸੰਸਾਰ ਵਿਚ ਪਰਵਾਨ ਤੇ ਪਰਿਪੱਕ ਹੋ ਚੁੱਕੇ ਸਨ।

ਦੂਜੀ ਪਾਲ ਵਿਚ, ਵਿਵਾਦ-ਗ੍ਰਸਤ ਸੰਮਤ ਅੰਕਾਂ ਵਿਚਚ ਦੇਣ ਦੇ ਬਾਅਦ, 'ਪੋਥੀ' ਦੇ ਅਸਲ ਲਿਖਾਰੀ ਬਾਰੇ ਸੂਚਨਾ ਦੇਣੀ ਸ਼ੁਰੂ ਕੀਤੀ ਗਈ ਹੈ, ਪਰ ਥਾਂ ਦੀ ਤੰਗੀ ਕਾਰਨ ਮੁਕਾਈ ਨਹੀਂ ਜਾ ਸਕੀ। ਤੀਜੀ ਪਾਲ ਵਿਚ ਸੰਮਤ ਦਾ ਬਕਾਇਆ ਹਿੱਸਾ 'ਮਾਘ ਵਦੀ 1' ਦੂਜੀ ਤੇ ਚੌਥੀ ਪਾਲ ਦੇ ਵਿਚਕਾ ਘੁਸੇੜ ਕੇ ਪੂਰਾ ਕੀਤਾ ਗਿਆ ਹੈ ਤੇ ਚੌਥੀ ਪਾਲ ਵਿਚ ਦੂਜੀ ਅਧੂਰੀ-ਛੱਡੀ ਪਾਲ ਪੂਰੀ ਕੀਤੀ ਗਈ ਹੈ।

ਉਂਜ ਤਾਂ ਸੰਮਤ ਵਾਲਾ ਪੱਤਰਾ ਕੂਕ-ਕੂਕ ਕੇ ਪੁਕਾਰ ਰਿਹਾ ਹੈ ਕਿ ਸੰਮਤ ਮਗਰੋਂ ਪਾਇਆ ਗਿਆ ਹੈ, ਪਰ ਇਸ ਮਸਲੇ ਨੂੰ ਹਮੇਸ਼ਾ ਲਈ ਨਜਿੱਠਣ ਖ਼ਾਤਰ ਮੈਂ ਇਸ ਦੀਆਂ ਤੇ ਕੁੱਝ ਹੋਰ ਪੱਤਰਿਆ ਦੀਆਂ ਵੱਡੀਆਂ ਫ਼ੋਟੋਆਂ ਆਪਣੇ ਮਿਹਰਬਾਨ ਮਿੱਤਰ ਸ੍ਰੀ ਕੇ. ਐਸ. ਪੁਰੀ ਨੂੰ ਰਾਏ ਵਾਸਤੇ ਪਹੁੰਚਾਈਆਂ ਸਨ। ਹੱਥ-ਲਿਖਤਾਂ ਦੀ ਜਾਅਲਸਾਜ਼ੀ ਫੜਨ ਵਿਚ ਪੁਰੀ ਸਾਹਿਬ ਦੀ ਵਿਸ਼ੇਸ਼ੱਗਣਾ ਨੂੰ ਦੇਸ ਦੇ ਸੁਪ੍ਰੀਮ ਕੋਰਟ, ਬਲਕਿ ਬਦੇਸਾਂ ਦੀਆਂ ਸਰਕਾਰਾਂ ਨੇ ਵੀ ਮਾਨਤਾ ਦਿਤੀ ਹੋਈ ਹੈ। ਘੋਖ ਉਪਰੰਤ, ਪੁਰੀ ਸਾਹਿਬ ਦੀ ਰਾਏ ਵੀ ਇਹੀ ਬਣੀ ਹੈ ਕਿ ਇਹ ਸੰਮਤ ਪਹਿਲਾਂ ਲਿਖੇ ਹੋਏ ਪੱਤਰੇ ਉਤੇ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ (ਵੇਖੋ ਪੁਰੀ ਸਾਹਿਬ ਦੀ ਰਪੋਟ ਵਿਚ ਦੂਜੇ ਜ਼ਮੀਮੇ ਦਾ ਪਹਿਲਾ ਸਵਾਲ।)

ਮੁੱਢ ਦੀ ਜਾਅਲੀ ਲਿਖਤ ਨੂੰ ਛੱਡ ਕੇ "ਨਾਮੁ ਕਰਤਾਰੁ ਨਿਰਭਓ..." ਤੋਂ ਲੈ ਕੇ "...ਅਵਸ ਨਰਕਿ ਜਾਇਗੁ" ਤਕ ਵਾਲੀ ਲਿਖਤ ਉਸੇ ਹੱਥ ਦੀ ਲਿਖੀ ਹੋਈ ਹੈ, ਜਿਸ ਨੇ ਰਾਗ ਸੂਹਬੀ ਵਾਲੇ ਆਰੰਭਿਕ ਪੱਤਰੇ ਉਤੇ ਗੁਰਬਾਣੀ ਲਿਖਣੀ ਸ਼ੁਰੂ ਕੀਤੀ ਸੀ। ਪਰ, ਜਿਵੇਂ ਕਿ ਪੁਰੀ ਸਾਹਿਬ ਨੇ ਇਸ਼ਾਰਾ ਕੀਤਾ ਹੈ, ਪੱਤਰੇ ਤੇ 'ਪੋਥੀ' ਦੀ ਲਿਖਤ ਇੱਕੋ ਵੇਲੇ ਦੀ ਨਹੀਂ ਹੈ। 'ਪੋਥੀ' ਤੇ ਸੰਮਤ ਵਾਲੇ ਪੱਤਰੇ ਦੇ ਇੰਦਰਾਜ਼ਾਂ ਦੀ ਕ੍ਰਮਿਕ ਤਰਤੀਬ ਇਉਂ ਬਣੇਗੀ: ਪਹਿਲਾਂ 'ਪੋਥੀ', ਫੇਰ ਵਰ ਤੇ ਸਰਾਪ ਵਾਲਾ ਪੱਤਰਾ ਤੇ ਅੰਤ ਵਿਚ ਸੰਮਤ, ਆਦਿ।

ਇਸ ਪੱਤਰੇ ਦਾ ਮੁਲੰਮਾ ਲਾਹ ਕੇ ਲਿਖਾਰੀ ਦੇ ਧੁਰ ਅੰਦਰ-ਵੱਸਦੇ ਮੁੱਦੇ ਲੱਭਣ ਦਾ ਜਤਨ ਕੀਤਾ ਜਾਏ ਤਾਂ ਹੇਠੋਂ ਤੱਤ ਇਹੀ ਨਿਕਲੇਗਾ ਕਿ ਗੁਰਬਾਣੀ ਦੀ ਅਸਲੀ ਤੇ ਆਦਿ 'ਪੋਥੀ' ਸਾਡੇ ਕਬਜ਼ੇ ਵਿਚ ਹੈ, ਸੋ ਇਸ ਦੀ ਮਾਨਤਾ ਵਜੋਂ ਜੋ ਆਦਰ-ਮਾਣ ਮਿਲਦਾ ਹੈ ਅਤੇ ਜਿਸ ਤਰ੍ਹਾਂ ਦਾ ਤੇ ਜਿੰਨਾ ਚੜ੍ਹਾਵਾ ਚੜ੍ਹਦਾ ਹੈ, ਉਹ ਵੀ ਸਾਡੀ ਹੀ ਝੋਲੀ ਵਿਚ ਪੈਣਾ ਚਾਹੀਦਾ ਹੈ, ਸ਼ਰੀਕਾਂ ਦੀ ਝੋਲੀ ਵਿਚ ਨਹੀਂ।

ਲਿਖਾਰੀ ਨੇ ਆਪਣੇ ਮੁੱਦੇ ਠੇਠ ਮੱਧਕਾਲੀ ਧਾਰਮਕ ਮੁਹਾਵਰੇ ਵਿਚ ਪੇਸ਼ ਕੀਤੇ ਹਨ ਤਾਂ ਜੋ ਉਹ ਤਤਕਾਲੀ ਸ਼ਰਧਾਲੂ ਪਾਠਕ ਦੇ ਮੱਥੇ ਵਿਚ ਸਿੱਧੇ ਵੱਜਣ। ਇਹ ਲਿਖਾਰੀ ਜੋ ਕੋਈ ਵੀ ਸੀ, ਇਸ ਦੇ ਲਿਖੇ ਪੱਤਰੇ ਤੋਂ ਅੱਗੇ-ਦਿੱਤੇ ਨਤੀਜੇ ਆਪਣੇ ਆਪ ਸਾਹਮਣੇ ਆਉਂਦੇ ਪ੍ਰਤੀਤ ਹੁੰਦੇ ਹਨ :

(ੳ) 'ਭੱਲਾ ਪੋਥੀ', 'ਸੋਢੀ ਬੀੜ' ਦੀ ਸ਼ਰੀਕ ਬਣ ਚੁੱਕੀ ਹੈ। ਜੇ ਕਦੀ 'ਭੱਲਾ ਪੋਥੀ' ਵਿਚ ਮਿੱਤਰਾਂ

ਜਾਂ ਸਹਿਯੋਗੀਆਂ ਵਾਲੀ ਭਾਵਨਾ ਹੁੰਦੀ ਸੀ, ਤਾਂ ਉਹ ਖ਼ਤਮ ਹੋ ਚੁੱਕੀ ਸੀ।

(ਅ) ਜੇ ਸੰਮਤ ਵਾਲੇ ਪੱਤਰੇ ਤੇ 'ਪੋਥੀ' ਦੇ ਆਰੰਭਿਕ ਪਾਠ ਦਾ ਲਿਖਾਰੀ ਇੱਕੋ ਹੈ, ਜਿਵੇਂ ਕਿ ਵਿਸ਼ੇਸ਼ੱਗ ਮਿਸਟਰ ਪੁਰੀ ਦਾ ਨਿਰਣਾ ਹੈ ਤਾਂ ਲਿਖਣ ਵਾਲਾ ਜ਼ਰੂਰ ਭੱਲਾ-ਗੋਤੀ ਸਿੱਖਾਂ ਵਿਚ ਵੱਡੇ ਧਾਰਮਿਕ ਰਸੂਖ਼ ਵਾਲਾ ਕੋਈ ਅਜਿਹਾ ਵਿਅਕਤੀ ਹੀ ਹੋ ਸਕਦਾ ਹੈ, ਜੋ ਵਰ ਤੇ ਸਰਾਪ ਦੀ ਬੋਲੀ ਬੋਲੇ ਤਾਂ ਉਸ ਦੇ ਮੂੰਹ ਤੋਂ ਓਪਰੀ ਨਾ ਲੱਗੇ। ਕੀ ਇਹ ਵਿਅਕਤੀ ਸਹੰਸਰ ਰਾਮ ਹੋ ਸਕਦਾ ਹੈ? ਇਸ ਦਾ ਫ਼ੈਸਲਾ ਤਾਂ ਅਗਲੇ ਪੰਨਿਆਂ ਵਿਚ 'ਪੋਥੀ' ਦੀ ਅੱਗੇ ਆ ਰਹੀ ਘੋਖ ਹੀ ਕਰੇਗੀ।

ਉਪਰੋਕਤ ਸਾਰੀ ਬਹਿਸ ਦਾ ਸਾਰ ਦੇਣਾ ਹੋਵੇ ਤਾਂ ਇਉਂ ਦਿਤਾ ਜਾ ਸਕਦਾ ਹੈ:

(ੳ) 'ਪੋਥੀ' ਵਿਚ ਗੁਰਬਾਣੀ ਦੇ ਆਰੰਭਿਕ ਪੱਤਰੇ ਤੇ 'ਵਰ-ਸਰਾਪ' ਵਾਲੇ ਪੱਤਰੇ ਦੀਆਂ ਲਿਖਤਾਂ ਇੱਕੋ ਹੱਥ ਦੀਆਂ ਲਿਖੀਆਂ ਹੋਈਆਂ ਹਨ, ਪਰ ਦੋਵੇਂ ਲਿਖਤਾਂ ਹਮ-ਉਮਰ ਨਹੀਂ ਹਨ। ਪੱਤਰਾ, ਉਮਰ ਵਿਚ ਛੋਟਾ ਹੈ।

(ਅ) ਸੰਮਤ ਜਾਅਲੀ ਹੈ ਤੇ ਇਸ ਦੀ ਜਾਅਲਸਾਜ਼ੀ ਦਾ ਮਕਸਦ 'ਪੋਥੀ' ਨੂੰ ਗੁਰੂ ਅਰਜਨ ਦੇਵ ਵਾਲੀ 'ਆਦਿ ਬੀੜ' ਤੋਂ ਪਹਿਲਾਂ ਦੀ ਲਿਖਤ ਸਾਬਤ ਕਰਨਾ ਸੀ।

(ੲ) ਜਾਅਲੀ ਸੰਮਤ (1652=195ਈ.) ਅਨੁਸਾਰ ਗੁਰੂ ਅਮਰ ਦਾਸ ਜੀ ਪੂਰੇ ਹੋ ਚੁੱਕੇ ਸਨ (1574 ਈ. ਵਿਚ): ਗੁਰੂ ਰਾਮ ਦਾਸ ਜੀ ਸਮਾ ਚੁੱਕੇ ਸਨ (1581ਈ. ਵਿਚ), ਪਰ ਪੱਤਰੇ ਵਿਚ ਵਰ ਦੇਣ ਵਾਲੇ ਪਹਿਲੇ ਤਿੰਨਾਂ ਗੁਰੂਆਂ ਨੂੰ ਹੀ ਦੱਸਿਆ ਗਿਆ ਹੈ, ਚੌਥੇ ਦਾ ਨਾਂ ਨਹੀਂ ਲਿਆ ਗਿਆ। ਓਦੋਂ ਗੁਰੂ ਅਰਜਨ ਦੇਵ ਗੁਰ-ਗੱਦੀ ਉਤੇ ਸਜ ਚੁੱਕੇ ਸਨ, ਪਰ ਪੱਤਰੇ ਨੇ ਇਸ ਸਚਾਈ ਵੱਲੋਂ ਵੀ ਅੱਖਾਂ ਬੰਦ ਕੀਤੀਆਂ ਹੋਈਆਂ ਸਨ।

(ਸ) ਪੱਤਰੇ ਤੇ 'ਪੋਥੀ' ਦਾ ਮੂਲ ਲੇਖਕ ਆਪ ਭੱਲਾ ਗੋਤ ਵਿਚੋਂ ਸੀ ਤੇ ਆਪਣੇ ਗੋਤੀਆਂ ਵਿਚ ਕਾਫ਼ੀ ਉੱਚੀ ਪ੍ਰਭੁਤਾ ਦਾ ਮਾਲਕ ਸੀ।

(ਹ) ਪੱਤਰੇ ਦੀ ਵਾਕ-ਵਿਉਂਤ ਤੇ ਸ਼ੈਲੀ ਉਤੇ ਗੁਰਿਆਈ ਦੀ ਅਧਵਾਟਿਓਂ ਟੁੱਟੀ ਉਮੰਗ ਵਰਗੀ ਮਾਨਸਿਕਤਾ ਦਾ ਨਿਮਨ-ਪਸਾਰ ਅਨੁਭਵ ਕਰਨਾ ਔਖਾ ਨਹੀਂ ਹੈ।

## 2. 'ਪੋਥੀ' ਦੇ ਸਿਰਲੇਖ

'ਪੋਥੀ' ਦਾ ਅਸਲ ਆਰੰਭ ਪੱਰਤਾ 1ਅ[21] ਉਤੇ ਗੁਰੂ ਨਾਨਕ ਦੇਵ ਦੇ ਪ੍ਰਸਿੱਧ ਸ਼ਬਦ 'ਭਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੁਧੈ ਕਉ ਜਾਵਹੁ' (ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੇ ਕਉ ਜਾਵਹੁ)[22] ਨਾਲ ਹੁੰਦਾ ਹੈ, ਪਰ ਸ਼ਬਦ ਤੋਂ ਵੀ ਪਹਿਲਾਂ ਦਿਤਾ ਹੋਇਆ ਹੈ ਸਿਰਲੇਖ, ਜਿਸ ਵਿਚ ਮੰਗਲਾਚਰਣ ਹੈ, ਰਾਗ ਤੇ ਸ਼ਬਦ ਦੇ ਰਚਿਆਰ ਦੀ ਸੂਚਨਾ ਹੈ ਤੇ ਜਿਵੇਂ ਕਿ 'ਪੋਥੀ' ਦੇ ਕੁੱਝ ਅਗਲੇ ਸਿਰਲੇਖਾਂ ਤੋਂ ਪਤਾ ਲੱਗੇਗਾ, ਕੁੱਝ ਥਾਵਾਂ ਉਤੇ ਛੰਦਾਂ ਤੇ ਕਾਵਿ-ਰੂਪਾ ਦਾ ਵੀ ਪਤਾ ਦਿਤਾ ਹੋਇਆ ਹੈ। ਇਹੋ ਜਿਹੀਆਂ ਸੂਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ

21. ਪੱਤਰਾ-ਅੰਕਾਂ ਦੇ ਨਾਲ 'ੳ' ਤੇ 'ਅ' ਵਾਲਾ ਵੇਰਵਾ ਸੰਪਾਦਕ ਦਾ ਪਾਇਆ ਹੋਇਆ ਹੈ, ਮੂਲ 'ਪੋਥੀ' ਵਿਚ ਕੇਵਲ ਪੱਤਰੇ ਦੇ 'ੳ' ਪਾਸੇ ਉੱਤੇ ਹੀ ਅੰਕ ਦਿੱਤੇ ਹੋਏ ਹਨ, 'ਅ' ਪਾਸਾ ਅੰਕ-ਰਹਿਤ ਹੈ।

22. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੮

ਵਿਚ ਵੀ ਮੌਜੂਦ ਹਨ, ਇਸ ਲਈ ਮੁਨਾਸਿਬ ਹੋਵੇਗਾ ਕਿ ਸਿਰਲੇਖਾਂ ਵਿਚ ਮਿਲਦੀਆਂ ਹਰ ਤਰ੍ਹਾਂ ਦੀਆਂ ਸੂਚਨਾਵਾਂ ਨੂੰ, ਇਕ ਇਕ ਕਰ ਕੇ, ਘੋਖਵੀਂ ਦ੍ਰਿਸ਼ਟੀ ਦੇ ਥੱਲਿਓਂ ਲੰਘਾ ਲਿਆ ਜਾਵੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਮਿਲਦੇ ਸੰਬੰਧਿਤ ਇੰਦਰਾਜਾਂ ਨਾਲ ਮਿਲਾਨ ਵੀ ਨਾਲੋ-ਨਾਲ ਕਰ ਦਿਤਾ ਜਾਵੇ। ਆਸ ਹੈ, ਇਕ ਇਕ ਅੰਗ ਦੀ ਇਸ ਤਰ੍ਹਾਂ ਦੀ ਕੀਤੀ ਹੋਈ ਤੁਲਨਾ, 'ਪੋਥੀ' ਤੇ 'ਆਦਿ ਬੀੜ' ਦੇ ਆਪਸੀ ਸੰਬੰਧਾਂ ਉਤੇ ਭਰਪੂਰ ਤੇ ਵਿਸਤ੍ਰਿਤ ਚਾਨਣ ਪਾਉਣ ਵਿਚ ਮਦਦ ਕਰੇਗੀ। ਸਿਰਲੇਖਾਂ ਵਿਚ, ਤਰਤੀਬ ਅਨੁਸਾਰ, ਸਭ ਤੋਂ ਪਹਿਲਾਂ ਆਉਂਦਾ ਹੈ 'ਮੰਗਲਾਚਰਣ', ਇਸ ਲਈ ਅਸੀਂ ਪਹਿਲਾਂ 'ਪੋਥੀ' ਦੇ ਮੰਗਲਾਂ ਦਾ ਅਧਿਐਨ ਕਰਦੇ ਹਾਂ।

**(ੳ) ਸਿਰਲੇਖਾਂ ਵਿਚ ਮੰਗਲ**

'ਪੋਥੀ' ਦੇ ਆਰੰਭਿਕ ਪੱਤਰੇ 1ਅ ਦੇ ਸਿਰ ਉਤੇ ਮੰਗਲ ਦਿਤਾ ਹੋਇਆ ਹੈ। ਮੰਗਲ ਕੀ ਹੈ? ਕੇਵਲ ਮੂਲ ਮੰਤਰ ਹੈ, ਜਿਸ ਵਿਚ ਇਕ ਪ੍ਰਭੂ ਤੇ ਉਸ ਦੇ ਗੁਣਾਂ-ਲੱਛਣਾਂ ਦਾ ਵਰਣਨ ਹੈ ਤੇ ਉਸ ਦੀ ਗੁਰੂ-ਕਿਰਪਾ ਰਾਹੀਂ ਪ੍ਰਾਪਤ ਹੋ ਸਕਣ ਦੀ ਸੂਚਨਾ ਦਿਤੀ ਹੋਈ ਹੈ। 'ਓਮ ਗਣੇਸ਼ਾਯ ਨਮਹ', ਦੀ ਵਰਤੋਂ ਤੋਂ ਪਰਹੇਜ ਕੀਤਾ ਗਿਆ ਹੈ: ਵਿਸ਼ਨੂੰ ਨੂੰ ਨਮਸਕਾਰ ਕਰਨ ਦੀ ਲੋੜ ਨਹੀਂ ਸਮਝੀ ਗਈ ਤੇ ਨਾ ਸਾਹਿਤ ਤੇ ਕਲਾਂ ਦੀ ਦੇਵੀ ਸਰਸਵਤੀ ਨੂੰ ਹੀ ਧਿਆਇਆ ਗਿਆ ਹੈ। ਕੇਵਲ ਪੂਰਾ ਮੂਲ-ਮੰਤਰ ਦਿਤਾ ਹੋਇਆ ਹੈ। 'ਪੋਥੀ' ਦੇ ਅੰਦਰ ਵਰਤੇ ਗਏ ਮੰਗਲਾਂ ਵਿਚ ਇਸ ਮੰਤਰ ਦੇ ਛੋਟੇ ਸਰੂਪ ਵੀ ਮਿਲਦੇ ਹਨ। ਕੁੱਲ ਮਿਲਾ ਕੇ 'ਪੋਥੀ' ਵਿਚ ਚਮੰਗਲ ਦੇ ਛੇ ਸਰੂਪ ਪ੍ਰਾਪਤ ਹਨ, ਜਿਨ੍ਹਾਂ ਨੂੰ 36 ਥਾਵਾਂ ਉਤੇ ਵਰਤਿਆਂ ਗਿਆ ਹੈ। ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ :

(ੳ) ਪੂਰੇ ਮੂਲ-ਮੰਤਰ ਲਈ ਵੇਖੋ ਪੱਤਰੇ 1ਅ; 12ਅ; 39ਅ; 55ਅ; 62ਅ; 85ਅ; 104ਅ; 119ਅ; 138ਅ; 115ਅ; 168ਅ; 196ਅ; 216ਅ; 222ਅ; 242ਅ 268ੳ; 271ਅ; ਤੇ 294ਅ = ਕੁੱਲ 18 ਵਾਰ

(ਅ) ਕੇਵਲ '੧ਓ'; 29ੳ; 53ਅ; 54ੳ ਤੇ 108ੳ = ਕੁੱਲ 4 ਵਾਰ

(ੲ) ੧ਓ ਸਤਿਗੁਰ ਪਰਸਾਦੁ: 38ੳ; 47ੳ; 82ਅ; 102ੳ; 135ੳ; 145ਅ ਤੇ 206ੳ = ਕੁੱਲ 7 ਵਾਰ

(ਸ) ੧ਓ ਸਤਿਗੁਰ : 61ਅ; 149ਅ; 208ਅ ਤੇ 265ਅ = ਕੁੱਲ 4 ਵਾਰ

(ਹ) ਸਤਗੁਰੂ ਸਤਿਗੁਰੂ : 278ੳ = ਕੇਵਲ 1 ਵਾਰ

ਕੁੱਲ ਜੋੜ : 36

'ਪੋਥੀ' ਵਿਚ ਕੁਲ 293 ਸ਼ਬਦ[23] ਹਨ, ਸਮੇਤ ਕੱਟੀਆਂ ਹੋਈਆਂ ਰਚਨਾਵਾਂ ਦੇ[24], ਪਰ ਇਨ੍ਹਾਂ ਵਿਚੋਂ ਮੰਗਲ ਕੇਵਲ ਛੱਤੀਆਂ ਉਤੇ ਲਿਖੇ ਹੋਏ ਮਿਲਦੇ ਹਨ। ਬਾਕੀ ਸਾਰੇ ਸ਼ਬਦ ਬਿਨਾਂ ਕਿਸੇ ਮੰਗਲ ਦੇ ਲਿਖੇ ਮਿਲਦੇ ਹਨ।

---

23. ਇਸ ਪੁਸਤਕ ਵਿਚ 'ਸ਼ਬਦ' ਨੂੰ hymn ਦੇ ਅਰਥਾਂ ਵਿਚ ਤੇ 'ਪਦ' ਨੂੰ word ਦੇ ਅਰਥਾਂ ਵਿਚ ਵਰਤਿਆ ਗਿਆ ਹੈ।

24. 'ਆਸਾ ਦੀ ਵਾਰ' ਦਿਆਂ ਤਿੰਨਾਂ ਸਲੋਕਾਂ ਨੂੰ ਇੱਕੋ ਇਕਾਈ ਗਿਣਿਆ ਗਿਆ ਹੈ।

ਮੰਗਲਾਂ ਦੀ ਕਰੀਬ ਕਰੀਬ ਹਰ ਸ਼੍ਰੇਣੀ ਵਿਚ ਪਦ-ਜੋੜਾਂ ਦੇ ਆਪਸੀ ਭੇਦ ਮੌਜੂਦ ਹਨ। ਇਨ੍ਹਾਂ ਭੇਦਾਂ ਦਾ ਗਿਆਨ 'ਪੋਥੀ' ਬਾਰੇ ਕੁੱਝ ਅਨੁਮਾਨ ਲਾਉਣ ਵਿਚ ਲਾਭਦਾਹਿਕ ਸਾਬਤ ਹੋ ਸਕਦਾ ਹੈ, ਇਸ ਲਈ ਪਹਿਲਾਂ ਇਨ੍ਹਾਂ ਭੇਦਾਂ ਵੱਲ ਹੀ ਰੁਚਿਤ ਹੁੰਦੇ ਹਾਂ:

ਪੂਰੇ ਮੂਲ-ਮੰਤਰ ਵਾਲੀ ਸ਼੍ਰੇਣੀ ਵਿਚ ਹੇਠ-ਲਿਖੇ ਵੱਖ ਵੱਖ ਰੂਪ ਮਿਲਦੇ ਹਨ :

(i) ਪੱਤਰਾ 1ਅ ਉਤੇ 6 ਪਾਲਾਂ ਵਿਚ ਲਿਖਿਆ ਆਰੰਭਿਕ ਮੰਗਲ ਹੈ : "ੴ ਸਤਿਗੁਰੂ ਪਰਸਦੁ (ਪਰਸਾਦੁ) ਸਚੁ ਨਮੁ (ਨਾਮੁ) ਕਰਤਰੁ (ਕਰਤਾਰੁ) ਨਿਰਭਓ ਨਿਰੀਕਾਰੁ ਅਕਲ (ਅਕਾਲ) ਮੁਰਤਿ (ਮੂਰਤਿ) ਅਜੂਨੀ ਸਾਭਉ (ਸੰਭਉ)।" ਇਹ ਮੰਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਮੂਲ-ਮੰਤਰ ਤੋਂ ਕਈ ਮਹਤਵਪੂਰਨ ਵੇਰਵਿਆਂ ਵਿਚ ਫਰਕ ਵਾਲਾ ਹੈ, ਜਿਵੇਂ ਕਿ ਹੇਠ-ਲਿਖੇ ਮੁਕਾਬਲੇ ਤੋਂ ਸਪੱਸ਼ਟ ਹੈ :

| **'ਪੋਥੀ'** | **ਸ੍ਰੀ ਗੁਰੂ ਗ੍ਰੰਥ ਸਾਹਿਬ** |
|---|---|
| ੴ | ੴ |
| ਸਤਿਗੁਰ | x |
| ਪਰਸਦੁ | x |
| ਸਚੁ | ਸਤਿ |
| ਨਮੁ | ਨਾਮੁ |
| ਕਰਤਰੁ | ਕਰਤਾ |
| x | ਪੁਰਖੁ |
| ਨਿਰਭਉ | ਨਿਰਭਉ |
| ਨਿਰੀਕਾਰੁ | x |
| x | ਨਿਰਵੈਰੁ |
| ਅਕਲ | ਅਕਾਲ |
| ਮੁਰਤਿ | ਮੂਰਤਿ |
| ਅਜੂਨੀ | ਅਜੂਨੀ |
| ਸਾਭਉ | ਸੈਭੰ |
| x | ਗੁਰ |
| x | ਪ੍ਰਸਾਦਿ |

ਮੱਧ ਕਾਲ ਦੇ ਜਿਸ ਸਮੇਂ ਨਾਲ ਸਾਡੀ 'ਪੋਥੀ' ਦਾ ਸੰਬੰਧ ਹੈ, ਉਸ ਦੇ ਸਿੱਖ ਸਾਹਿਤ ਉਤੇ ਖੋਜ ਕਰਨ ਵਾਲਿਆਂ ਦਾ ਧਿਆਨ ਬਾਬਾ ਪ੍ਰਿਥੀ ਚੰਦ ('ਗੁਰੂ ਸਾਹਿਬ') ਤੇ ਮਨੋਹਰ ਦਾਸ ('ਗੁਰ ਮਿਹਰਬਾਨ'), ਆਦਿ ਦੀਆਂ ਰਚਨਾਵਾਂ ਵੱਲ ਜਾਣਾ ਕੁਦਰਤੀ ਹੈ ਕਿਉਂਕਿ ਉਨ੍ਹਾਂ ਦੀ ਸੰਪ੍ਰਦਾਇ ਨੇ ਵੀ ਮੂਲ-ਮੰਤਰ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸਰੂਪ ਨਾਲ ਕੁੱਝ ਖੁੱਲ੍ਹਾਂ ਲੈਣ ਦੇ ਜਤਨ ਕੀਤੇ ਸਨ[25]। ਅਸਲ ਮੂਲ-ਮੰਤਰ ਦਾ ਇਹ 'ਪੋਥੀ'

25. ਮੀਣਾ ਸੰਪ੍ਰਦਾਇ ਦੇ ਗ੍ਰੰਥਾਂ ਵਿਚੋਂ ਉਨ੍ਹਾਂ ਦੇ ਮੂਲ-ਮੰਤਰ ਦਾ ਉਹੇ ਜਿਹਾ ਪੱਕਾ ਤੇ ਬੱਝਵਾਂ ਸਰੂਪ ਸਾਹਮਣੇ ਨਹੀਂ ਆਉਂਦਾ

(ਚਲਦਾ,.......)

ਵਾਲਾ ਸਰੂਪ, ਸਿੱਖ ਖੋਜੀਆਂ ਲਈ, ਬੜੀਆਂ ਗੰਭੀਰ ਸਮੱਸਿਆਵਾਂ ਖੜੀਆਂ ਕਰਦਾ ਹੈ। ਜੇ 'ਪੋਥੀ' ਗੁਰੂ ਅਰਜਨ ਦੇਵ ਦੀ 'ਆਦਿ ਬੀੜ' ਤੋਂ ਪਹਿਲਾਂ ਦੀ ਹੈ ਤਾਂ ਕੀ ਇਸ ਦਾ ਮੂਲ-ਮੰਤਰ ਵੀ, 'ਆਦਿ ਬੀੜ' ਤੋਂ ਪਹਿਲਾਂ ਦਾ ਹੋਣ ਕਰ ਕੇ ਵਧੇਰੇ ਪ੍ਰਮਾਣਿਕ ਨਹੀਂ ਮੰਨਿਆ ਜਾਣਾ ਚਾਹੀਦਾ? ਕਿ ਇਹੋ ਅਸਲ ਮੂਲ-ਮੰਤਰ ਜੀ ਜੋ ਗੁਰੂ ਨਾਨਕ ਦੇਵ ਜੀ ਦੇ ਮੂਲ-ਮੰਤਰ ਦਾ ਸੰਪਾਦਨ ਕੀਤਾ ਸੀ? ਕੀ ਇਹ ਸਿੱਖੀ ਦੀ ਮੁਖ ਧਾਰ ਤੋਂ ਲਾਂਭੇ ਹੋ ਰਹੀਆਂ ਜਾਂ ਹੋ ਚੁਕੀਆਂ ਧਿਰਾਂ ਵੱਲੋਂ ਅਪਣਾਇਆ ਵਖਰੇਵੇਂ ਦਾ ਕੋਈ ਬਿੱਲਾ ਨਹੀਂ ਸੀ, ਜਿਸ ਨੂੰ ਆਪਣੀਆਂ ਲਿਖਤਾਂ ਦੀਆਂ ਸਿਰਾਂ ਉਤੇ ਸਜਾ ਕੇ ਉਹ ਆਪਣੇ ਅੱਡਰੇਪਨ ਦਾ ਪ੍ਰਗਟਾਵਾ ਕਰਦੀਆਂ ਸਨ?

ਸੰਪਾਦਕ ਦੇ ਗੁਰੂ ਨਾਨਕ ਫਾਊਂਡੇਸ਼ਨ, ਨਵੀਂ ਦਿੱਲੀ ਵੱਲੋਂ 2/2/1992 ਨੂੰ 'ਜਪੁ' ਬਾਣੀ ਉਤੇ ਕਰਵਾਈ ਗਈ ਇਕ ਗੋਸ਼ਠੀ ਵਿਚ ਆਪਣੇ ਇਕ ਲੇਖ "ਮੂਲ-ਮੰਤਰ ਦਾ ਅਸਲ ਸਰੂਪ ਕਿਹੜਾ ਸੀ?" ਰਾਹੀਂ ਇਸ ਮਸਲੇ ਵੱਲ ਸਿੱਖ ਵਿਦਵਾਨਾਂ ਦਾ ਉਚੇਚਾ ਧਿਆਨ ਖਿੱਚਣ ਦਾ ਜਤਨ ਕੀਤਾ ਸੀ ਤੇ ਆਪਣੀ ਖੋਜ ਜਾਰੀ ਰੱਖਣ ਦਾ ਇਰਾਦਾ ਵੀ ਪ੍ਰਗਟਾਇਆ ਸੀ, ਪਰ ਅਫ਼ਸੋਸ ਹੈ, ਹੋਰ ਰੁਝੇਵਿਆਂ ਕਰ ਕੇ, ਆਪਣੀ ਸ਼ੁਰੂ ਕੀਤੀ ਖੋਜ ਨੂੰ ਹਾਲੀ ਨਿਰਣਾਇਕ ਪਤਾ ਉਤੇ ਨਹੀਂ ਪਹੁੰਚਾ ਸਕਿਆ। ਇਸੇ ਦੌਰਾਨ ਡਾ: ਪਿਆਰ ਸਿੰਘ ਹੁਰਾਂ ਆਪਣੀ ਖੋਜ ਦੇ ਮਹਾਂ ਗ੍ਰੰਥ 'ਗਾਥਾ ਸ੍ਰੀ ਆਦਿ ਗ੍ਰੰਥ' ਰਾਹੀਂ, ਇਸ ਮਸਲੇ ਦੀ ਖੋਜ ਨੂੰ, ਕਿਆਸ-ਮੰਡਲ

---

ਜਿਹੋ ਜਿਹਾ ਸ੍ਰੀ ਗੁਰੂ ਅਰਜਦਨ ਦੇਵ ਜੀ ਦੇ ਅਪਣਾਏ ਮੂਲ-ਮੰਤਰ ਦਾ ਪ੍ਰਾਪਤ ਹੈ। ਮੀਣਾ ਮੂਲ-ਮੰਤਰ ਕਿਤੇ ਕੁੱਝ ਤੇ ਕਿਤੇ ਕੁੱਝ ਮਿਲਦਾ ਹੈ। ਇਸ ਸੰਪ੍ਰਦਾਇ ਦੇ ਸਭ ਤੋਂ ਪੁਰਾਣੇ ਗ੍ਰੰਥ 'ਸਚਖੰਡ ਪੋਥੀ' ਦਾ ਆਰੰਭਿਕ ਮੰਗਲ ਇਉਂ ਹ :

੧ । ਓ। ਸ੍ਰੀ ਸਤਿਗੁਰੂ ਪ੍ਰਸਾਦਿ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਸਚੁ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰਭੋ ਸਤਿਗੁਰੂ ਕੇ ਪ੍ਰਸਾਦਿ॥ ੧ ॥

(ਕਿਰਪਾਲ ਸਿੰਘ; ਸੰਪਾ. ਸ੍ਰੀ ਮਿਹਰਬਾਨ ਜੀ ਸੋਢੀ ਲਿਖਤ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, 1962, ਅੰਮ੍ਰਿਤਸਰ ਖ਼ਾਲਸਾ ਕਾਲਜ, ਸਫ਼ਾ 1).

'ਪੋਥੀ ਹਰਿ ਜੀ' ਵਿਚ ਪੂਰੀ 208ਵੀਂ ਸਾਖੀ 'ਜਪੁ' ਦੀ ਉਤਪੱਤੀ ਬਾਰੇ ਦਿੱਤੀ ਹੋਈ ਹੈ। ਉਸ ਵਿਚ ਦੱਸਿਆ ਹੈ "ਆਦਿ ਬੀਜ ਮੰਤ੍ ਜਪ ਦਾ ਏਹੁ :

॥ ਸਲੋਕੁ ॥

ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭਿ ਸਚੁ॥

ਸਚੁਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ॥ ਅਕਾਲ ਮੂਰਤਿ ਅਜੂਨੀ ਸੰਭੈ॥ ਸਤਿਗੁਰੂ ਪਰਸਾਦਿ॥ ੧ ॥

ਸੰਪਾਦਕ ਦੇ ਨਿਜੀ ਪੁਸਤਕਾਲੇ ਵਿਚ ਸੰਮਤ 1703 ਵਿਚ ਸ੍ਰੀ ਹਰਿ ਜੀ ਵੱਲੋਂ ਆਪਣੇ ਪਿਤਾ ਦੀ ਰਚਨਾ 'ਸੁਖਮਨੀ ਸਹੰਸ੍ਰਨਾਮਾ' ਦੇ ਤਿਆਰ ਕੀਤੇ ਪਰਮਾਰਥ ਦਾ ਇਕ ਖਰੜਾ ਮੌਜੂਦ ਹੈ। ਇਸ ਵਿਚ ਮੂਲ ਪਾਨ ਦੇ ਆਰੰਭ ਵਿਚ ਇਉਂ ਲਿਖਿਆ ਹੈ :

੧ਓ

ਸਤਿਨਾਮੁ ਕਰਤਾ ਪੁਰਖੁ ਨਿਰਭਓ ਨਿਰਵੈਰੁ ਅਕਾਲ ਮੂਰਤਿ॥ ਅਜੂਨੀ ਸੰਭੂ॥ ਸ੍ਰੀ ਸਤਿਗੁਰੂ ਪ੍ਰਸਾਦਿ॥

ਹਰਿ ਜੀ ਦੀ ਹੀ ਇਕ ਹੋਰ ਰਚਨਾ 'ਗੋਸਟਿ ਗੁਰੂ ਮਿਹਰਵਾਨੁ' ਵਿਚ ਮਿਲਦੇ ਇਕੋ ਇਕ ਪੂਰੇ ਮੰਗਲ ਦਾ ਪਾਠ ਕਿਉਂ ਮਿਲਦਾ ਹੈ :

੧ਓ ਸਤਿਗੁਰੂ ਪ੍ਰਸਾਦਿ॥ ਸ੍ਰੀ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੰਭੂ ਸ੍ਰੀ ਸਤਿਗੁਰੂ ਜੀ ਕੇ ਪ੍ਰਸਾਦਿ॥

(ਗੋਵਿੰਦ ਨਾਥ ਰਾਜਗੁਰੂ ; ਸੰਪਾ., ਗੋਸਟਿ ਗੁਰੂ ਮਿਹਰਵਾਨੁ, 1974 ਚੰਡੀਗੜ੍ਹ, ਪੰਜਾਬ ਯਨੀਵਰਸਿਟੀ)

ਵਿਚੋਂ ਕੱਢ ਕੇ ਇਕ ਨਿਸਚਿਤ ਦਿਸ਼ਾ ਦੇਣ ਦਾ ਜਤਨ ਕੀਤਾ ਹੈ। ਇਸ ਉੱਦਮ ਦੇ ਬਾਵਜੂਦ, ਇਨ੍ਹਾਂ ਸਤਰਾਂ ਦਾ ਲੇਖਕ ਮਹਸੂਸ ਕਰਦਾ ਹੈ ਕਿ ਅਜੇ ਹੋਰ ਖੋਜ ਲਈ ਵਿਰਲ ਮੌਜੂਦ ਹੈ 'ਪੋਥੀ' ਦਾ ਘੋਖਵਾਂ ਅਧਿਐਨ ਇਸ ਸਵਾਲ ਦੇ ਇਤਬਾਰੀ ਜਵਾਬ ਨੂੰ ਪਹੁੰਚ ਵਿਚ ਲਿਆਉਣ ਵਿਚ ਸਹਾਈ ਹੋਵੇਗਾ।

ਪੱਤਰਾ 39ਅ ਉਤੇ ਮਿਲਦੇ ਪੂਰੇ ਮੂਲ-ਮੰਤਰ ਵਿਚ ਲਿਖਾਰੀ ਨੇ 'ਸਤਿਗੁਰੂ ਪ੍ਰਸਾਦਿ ਪਦ '੧ਓਂ' ਦੇ ਬਾਅਦ ਦੋ ਵਾਰੀ ਲਿਖੇ ਹੋਏ ਹਨ ਤੇ 'ਸਭਉ' ਦੇ ਅੰਤ ਵਿੱਚ ਤੀਜੀ ਵਾਰੀ ਫੇਰ ਗੁਰ ਪਰਸਾਦਿ ਵਧਾਇਆ ਹੋਇਆ ਹੈ । ਇਸ ਸਰੂਪ ਦੀ ਨਕਲ ਹੇਠਾਂ ਦਿੱਤੀ ਜਾਂਦੀ ਹੈ :

੧ਓਂ ਸਤਿਗੁਰ ਪਰਸਾਦਿ ਸਤਿਗੁਰੂ ਪਰਸਦਿ ਸਚੁ ਨਮੁ ਕਰਤਰੁ

ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸਭਓ ਗੁਰੂ ਪਰਸਦਿ

ਪੱਤਰਾ ੬੨ਅ ਉਤੇ ਮਿਲਦੇ ਪੂਰੇ ਮੂਲ'ਮੰਤਰ ਦੇ ਅੰਤ ਵਿੱਚ ਸੰਪੂਰਨ ਵਿਰਾਮ ਦੇ ਕੇ ੧ ਲਿਖਿਆ ਹੈ ਤੇ ਇਸ ਤੋ ! ਅੱਗੇ ਫੇਰ ਪੂਰਾ ਵਿਰਾਮ ਇਉ'ਵਰਤਿਆ ਹੈ ॥੧॥

ਪੱਤਰਾਂ ੮੫ਅ ਦੇ ਪੱਤਰਾ ੧੧੯ਅ ਉਤੇ ਮਿਲਦੇ ਮੂਲ-ਮੰਤਰ ਵਿੱਚ 'ਗੁਰ ਪਰਸਦੁ', ੧ਓਂ ਦੇ ਬਾਅਦ ਵੀ ਦਿੱਤਾ ਹੋਇਆ ਹੈ ਤੇ 'ਅਜੂਨੀ ਸਭਉ' ਦੇ ਬਾਅਦ ਵੀ । ਪੱਤਰਾ 168ਅ ਉਤੇ ਫੇਰ ਇਹੀ ਦੁਰਹਾਉ ਵੇਖਿਆ ਜਾ ਸਕਦਾ ਹੈ, ਪਰ 'ਸੰਭਉ' ਤੋਂ ਬਾਅਦ ਪੂਰਨ ਵਿਰਾਮ ਦੇ ਕੇ 'ਗੁਰੂ ਪਰਮਦੁ' (ਪਰਸਦ) ਵਧਾਇਆ ਹੋਇਆ ਹੈ, ਜਿਵੇਂ ਮੂਲ-ਮੰਤਰ 'ਸੰਭਉ' ਉਤੇ ਮੁੱਕ ਗਿਆ ਹੋਵੇ ਤੇ 'ਗੁਰ ਪਰਮਦ' (ਪਰਸਦ) ਇਸ ਮੰਤਰ ਦਾ ਵਾਧਰਾ ਹੋਵੇ।

ਪੱਤਰਾ 138ਅ ਤੇ 271ਅ ਉਤੇ ਆਏ ਮੂਲ-ਮੰਤਰਾਂ ਵਿਚ ਇਕ ਪਦ 'ਪੂਰਾ' ਵਧਾਇਆ ਹੋਇਆ ਹੈ — '੧ਓਂ ਸਤਿਗੁਰ ਪਰਸਦੁ ਪੂਰਾ ਸਚੁ...।' ਏਥੇ 'ਪੂਰਾ' ਦੇ ਦੋ ਅਰਥ ਹੋ ਸਕਦੇ ਹਨ। ਪਹਿਲਾ ਇਹ ਕਿ ਜਿਸ ਲਿਖਤ ਨੂੰ ਸਾਹਮਣੇ ਰੱਖ ਕੇ ਲਿਪੀਕਾਰ ਉਤਾਰਾ ਕਰ ਰਿਹਾ ਹੈ ਉਸ ਉਤੇ ਲਿਖਣ ਵਾਲੇ ਨੇ ਮੰਗਲ ਦਾ ਛੋਟਾ ਰੂਪ '੧ਓਂ ਸਤਿਗੁਰ ਪਰਸਦੁ' ਲਿਖ ਕੇ ਅੱਗੋਂ ਨਕਲ ਕਰਨ ਵਾਲੇ ਲਿਖਾਰੀ ਨੂੰ ਹਦਾਇਤ ਕੀਤੀ ਹੋਈ ਸੀ ਕਿ ਏਥੇ ਪੂਰਾ ਮੰਗਲ ਦਰਜ ਕਰਨਾ ਹੈ, ਛੋਟਾ ਮੰਗਲ ਲਿਖ ਕੇ ਬਸ ਨਹੀਂ ਕਰ ਜਾਣਾ। ਦੂਜੇ ਅਰਥ ਇਹ ਹੋ ਸਕਦੇ ਹਨ ਕਿ 'ਪੂਰਾ', 'ਸਤਿਗੁਰ' ਦੇ ਵਿਸ਼ੇਸ਼ਣ ਵਜੋਂ ਵਰਤਿਆ ਗਿਆ ਹੈ, ਬਿਨਾਂ ਇਹ ਪਰਵਾਹ ਕੀਤੀਆਂ ਕਿ 'ਸਤਿਗੁਰੂ' ਦੇ ਬਾਅਦ 'ਪਰਸਦੁ' ਸ਼ਬਦ ਵੀ ਪਿਆ ਹੋਇਆ ਹੈ। ਲਗਦਾ ਇਹੀ ਹੈ ਕਿ ਇਹ 'ਪੂਰਾ' ਵਾਲਾ ਵਾਧਾ, ਉੱਪਰ ਆ ਚੁੱਕੇ 'ਬਬੇ ਪਤਿਸਹ' ਵਾਂਗ, ਸਤਿਗੁਰੂ ਦੀ ਸ਼ਨਾਖਤ ਕਰਾਵੁਣ ਵਾਲੀ ਸ਼੍ਰੇਣੀ ਦਾ ਨਹੀਂ, ਬਲਕਿ 'ਪੋਥੀ' ਦੀ ਨਕਲ ਤਿਆਰ ਕਰਨ ਵਾਲੇ ਦਿਤੀ ਸੇਧ ਸੀ।

ਪੱਤਰਾ 196ਅ 'ਸੰਭਉ ਦੇ ਬਾਅਦ ਪੂਰਾ ਵਿਰਾਮ ਹੈ, '੧' ਪਾ ਕੇ ਫੇਰ ਪੂਰੇ ਵਿਰਾਗ ਦਾ ਚਿੰਨ੍ਹ ਪਾਇਆ ਹੋਇਆ ਹੈ ਤੇ ਅੱਗੋਂ 'ਗੁਰ ਪਰਸਦ' ਲਿਖਿਆ ਹੋਇਆ ਹੈ। 216ਅ ਉਤੇ ਵੀ 'ਗੁਰ ਪਰਸਤ' ਮੂਲ-ਮੰਤਰ ਦੇ ਅੰਤ ਉਤੇ ਦੁਹਰਾਇਆ ਗਿਆ ਹੈ, ਪਰ ਬਿਨਾਂ ਕਿਸੇ ਵਿਰਾਮ-ਚਿੰਨ ਦੀ ਵਰਤੋਂ ਦੇ। 22ਅ, 242ਅ ਤੇ 268ੳ ਉਤੇ ਅੰਤਲਾ 'ਗੁਰ ਪਰਸਦੁ', ਮੂਲ-ਮੰਤਰ ਦਾ ਨਿਰਵਿਰਾਮ ਭਾਗ ਬਣਿਆ ਦਿਸਦਾ ਹੈ।

ਪੱਤਰਾ 294ਅ ਉਤੇ ਲਗਦਾ ਹੈ, ਲਿਖਾਰੀ ਵੱਲੋਂ 'ਸਤਿਗੁਰੂ' ਦੇ ਨਿਰਾਕਾਰ ਸੰਕਲਪ ਨੂੰ ਇਕ ਵਿਸ਼ੇਸ਼ ਵਿਅਕਤੀ ਨਾਲ ਜੋੜਨ ਦਾ ਸਚੇਤ ਜਤਨ ਕੀਤਾ ਗਿਆ ਹੈ। ਜੇ ਕੋਈ ਪੁੱਛ, "ਸਤਿਗੁਰੂ ਕਿਹਣਾ"? ਤਾਂ ਲਿਪੀਕਾਰ ਦਾ ਜਵਾਬ ਹੋਵੇਗਾ, "ਬਾਬਾ ਪਾਤਸਾਹ, ਹੋਰ ਕਿਹੜਾ?" ਤੇ 'ਬਾਬਾ ਪਾਤਸਾਹ' (ਬਬੇ ਪਤਿਮਹ) ਤੋਂ, ਜਿਵੇਂ ਕਿ ਵਿਦਵਾਨ ਪਾਠਕ 'ਪੋਥੀ' ਵਿਚੋਂ ਆਪ ਹੀ ਵੇਖ ਲੈਣਗੇ, ਮੁਰਾਦ ਹੁੰਦੇ ਸਨ, ਗੁਰੂ ਨਾਨਕ ਦੇਵ ਜੀ।[26] ਇਸ 294ਅ ਵਾਲੇ ਪੱਤਰੇ ਉਤੇ ਲਿਖੇ ਮੂਲ-ਮੰਤਰ ਦਾ ਰੂਪ ਇਹ ਹੈ :

ੴ ਸਤਿਗੁਰੂ ਪਰਸਾਦੁ ਬਬੇ ਪਤਿਮਹ

ਸਚੁ ਨਾਮੁ ਕਰਤਾਰੁ ਨਿਰਭਓ ਨਿਰੀ

ਕਾਰੁ ਅਕਾਲ ਮੂਰਤਿ ਅਜੂਨੀ ਸੰਭਓ

'ਪੋਥੀ' ਵਿਚ ਵਰਤੇ ਗਏ ਸੰਪੂਰਨ ਮੂਲ-ਮੰਤਰ ਦੇ ਵੱਖ ਵੱਖ ਰੂਪਾਂ ਨੂੰ ਵਿਚਾਰਨ ਉਪਰੰਤ ਪਤਾ ਲਗਦਾ ਹੈ ਕਿ,

* 'ਪੋਥੀ' ਦੀ ਰਚਨਾ ਵੇਲੇ, ਇਸ ਨਾਲ ਜੜੇ ਹੋਏ ਲੋਕਾਂ ਲਈ, ਮੂਲ-ਮੰਤਰ ਦਾ ਸਿੱਕੇਬੰਦ ਰੂਪ ਇਹ ਹੋਵੇਗਾ :

ੴ ਸਤਿਗੁਰੂ ਪਰਸਾਦੁ ਸਚੁਨਾਮੁ ਕਰਤਾਰ ਨਿਰਭਉ ਨਿਰੀਕਾਰ ਅਕਾਲ ਮੂਰਤਿ ਅਜੂਨੀ ਸੰਭਉ

* ਇੱਕੋ ਲਿਖਾਰੀ ਵੀ ਲਗਾਂ-ਮਾਤਰਾਵਾਂ ਦੀ ਵਰਤੋਂ ਇਕਸਾਰ ਨਹੀਂ ਸੀ ਕਰਦਾ, ਵੱਖ ਵੱਖ ਲਿਖਾਰੀਆਂ ਵਿਚ ਫਰਕ ਹੋਣਾ ਤਾਂ ਕੁਦਰਤੀ ਸੀ।
* ਕੁੱਲ ਲੋਕ ਇਸ ਮੰਤਰ ਦੇ ਮੁੱਢਲੇ ਭਾਗ 'ੴ ਸਤਿਗੁਰੂ ਪ੍ਰਸਾਦ' ਨੂੰ ਕਿਸੇ ਵੀ ਕਾਰਜ ਦੇ ਆਰੰਭ ਤੋਂ ਪਹਿਲਾਂ ਲਿਖੇ ਜਾਂ ਬੋਲੇ ਜਾਣ ਵਾਲਾ ਸੰਖਿਪਤ ਮੰਤਰ ਮੰਨਦੇ ਸਨ। ਇਉਂ ਸਮਝ ਲਿਆ ਜਾਏ ਕਿ 'ੴ ਸਤਿਗੁਰੂ ਪਰਸਾਦੁ', ਖ਼ੁਦ ਮੂਲ-ਮੰਤਰ ਦਾ ਇਕ ਵੱਖਰਾ ਤੇ ਛੋਟਾ ਮੰਗਲ ਹੀ ਬਣ ਗਿਆ ਸੀ। ਇਸੇ ਲਈ ਉਹ ਮੂਲ-ਮੰਤਰ ਦਾ ਅੰਤ 'ਸੰਭਉ ਉਤੇ ਕਰਨ ਦੀ ਥਾਂ, ਇਸ ਤੋਂ ਅੱਗੇ 'ਗੁਰ ਪਰਸਾਦੁ' ਸ਼ਬਦ, ਮੂਲ-ਮੰਤਰ ਦਾ ਹਿੱਸਾ ਬਣਾ ਕੇ ਵਧਾ ਦੇਂਦੇ ਸਨ। ਇਉਂ ਫ਼ਰਜ਼ ਕਰ ਲਈਏ ਤਾਂ 'ਸਤਿਗੁਰ ਪਰਸਾਦ' ਦੀ ਦੂਹਰ ਦਾ ਮਸਲਾ ਆਪਣੇ ਆਪ ਹੱਲ ਹੋ ਜਾਂਦਾ ਹੈ।
* ਇਕ ਹੋਰ ਗੱਲ ਇਹ ਸਾਹਮਣੇ ਆਉਂਦੀ ਹੈ ਕਿ ਪੋਥੀਕਾਰਾਂ ਦੇ ਹਲਕੇ ਵਿਚ ਮੂਲ-ਮੰਤਰ ਦਾ ਰੂਪ ਏਸ ਹੱਦ ਤਕ ਸਥਿਰ ਨਹੀਂ ਸੀ ਹੋਇਆ ਅਤੇ ਕਿਸੇ ਕਿ ਪ੍ਰਚਲਿਤ ਸਰੂਪ ਨਾਲ ਪਾਵਨਤਾ ਦੀ

---

26. 'ਪੋਥੀ' ਵਿਚ ਰਚਿਆਰ ਵੱਲ ਹਵਾਲੇ ਲਈ 'ਬਾਬਾ' (ਬਬੇ, ਬੇਬੇ) ਜਾਂ 'ਬਾਬਾ ਪਾਤਸ਼ਾਹ' ਸਿਰਲੇਖ 11 ਵਾਰੀ ਆਇਆ ਹੈ। 'ਗੁਰੂ ਬੇਬੇ ਦੀ' (1ਅ); 'ਬਾਬੇ ਦੇ' (12ਅ); 'ਬੇਬੇ ਦੀ' (62ਅ); 'ਬਬੇ ਸਤਿਸਹ ਦਾ' (168ਅ); -ਬਬੇ ਪਤਿਮਹ' (294ਅ); 'ਬੇਬੇ ਪਤਿਸਾਹ ਦਾ ਬੋਲਣਾ' (295ੳ); 'ਬਾਬੇ ਦੀਅ' (196ਅ); 'ਬਾਬੇ ਪਤਿਸਹ ਕੀ' (272ੳ); 'ਬਾਬੇ ਦਾ' (275ਅ); 'ਬਾਬੇ ਪਤਿਸਾਹ ਕਾ' (287ਅ); 'ਬਾਬੇ ਪਤਿਸਹ ਕੇ ਭਗਤ' (288ਅ; ਕੇਵਲ ਸਿਰਲੇਖ ਹੈ ਸ਼ਬਦ ਕੋਈ ਨਹੀਂ)। ਰਾਗੁ ਭੈਰੋ ਵਿਚ ਸਿਰਲੇਖ ਵਜੋਂ ਚਾਰ ਵਾਰੀ ਕਬੀਰ-ਨਾਮਾ ਜੁੱਟ ਨੂੰ ਬਾਬੇ ਦੇ ਭਗਤ ਦੱਸਿਆ ਹੈ : 'ਭਗਤ ਬਾਬੇ ਦੇ' (254ਅ); 'ਭਗਤ ਬਾਬੇ ਕਾ' (287ਅ); 'ਬਬੇ ਦੇ ਭਗਤ' (285ਅ/259ੳ) ਤੇ 'ਬਬੇ ਦੇ ਭਗਤ' (259ੳ/ਅ)। ਏਥੇ ਦੀ 'ਬਾਬੇ' ਦੇ ਅਰਥ ਗੁਰੂ ਨਾਨਕ ਦੇਵ ਵਾਲੇ ਪ੍ਰਤੀਤ ਹੁੰਦੇ ਹਨ ਨਾ ਕਿ ਗੁਰੂ ਅਮਰ ਦਾਸ ਵਾਲੇ।

ਭਾਵਨਾ ਏਨੀ ਸ਼ਿੱਦਤ ਨਾਲ ਨਹੀਂ ਸੀ ਜੁੜੀ ਕਿ ਜੇ ਲਿਖਾਰੀ ਪਾਸੋਂ ਉਸ ਦੇ ਪਰਵਾਨ ਲਿਖਤੀ ਸਰੂਪ ਵਿਚ ਕਿਸੇ ਲੱਗ-ਮਾਤਰ ਜਾਂ ਪਦ-ਜੋੜ ਵਿਚ ਕੋਈ ਘਾਟ-ਵਾਧ ਹੋ ਜਾਂਦੀ ਜਾਂ ਪਦਾਂ ਦੀ ਅੱਗੜ-ਪਿੱਛੜ ਵਾਲੀ ਤਰਤੀਬ ਹਿੱਲੀ ਜਾਂਦੀ ਜਾਂ ਉਹ ਜਾਣ ਕੇ ਜਾਂ ਅਣਜਾਣਪੁਣੇ ਵਿਚ ਕਿਸੇ ਪਦ ਜਾਂ ਪਦਾਂ ਦਾ ਵਾਧਾ ਕਰ ਦੇਂਦਾ, ਤਾਂ ਉਸ ਨੂੰ ਦੈਵੀ ਪਾਵਨਤਾ ਭੰਗ ਕਰਨ ਦੇ ਸੰਗੀਨ ਧਾਰਮਿਕ ਦੋਸ਼ ਵਿਚ, ਦੋਸ਼ੀਆਂ ਵਾਲੇ ਕਟਿਹਰੇ ਵਿਚ ਖੜ੍ਹਾ ਹੋਣਾ ਪੈਂਦਾ।

ਅਸੀਂ ਪੂਰੇ ਮੂਲ-ਮੰਤਰ ਦੇ 'ਪੋਥੀ' ਵਿਚ ਪ੍ਰਾਪਤ ਵੱਖ ਵੱਖ ਰੂਪ ਵੇਖ ਚੁੱਕੇ ਹਾਂ ਪਰ ਇਸ ਦੇ ਸੰਖਿਪਤ ਰੂਪਾਂ ਬਾਰੇ ਚਰਚਾ ਕਰਨੀ ਅਜੇ ਬਾਕੀ ਹੈ। ਪਹਿਲਾਂ ਲੈਂਦੇ ਹਾਂ ਕੇਵਲ ੧ਓ ਵਾਲੇ ਮੰਗਲ ਦੀ ਵਰਤੋਂ।

(ii) ਸਿੱਖ ਸਾਹਿਤ ਵਿਚ ਮੰਗਲਾਚਰਣ ਦਾ ਸਭ ਤੋਂ ਛੋਟਾ ਤੇ ਸੌਖਾ ਸਰੂਪ ਇਹੋ '੧ਓ ਵਾਲਾ ਹੀ ਹੈ। ਪੁਰਾਣੇ ਸਿੱਖ ਵਿਆਖਿਆਕਾਰ ਸਿੱਖ ਧਰਮ ਦੇ ਸਾਰੇ ਵਿਸ਼ਵਾਸਾਂ ਤੇ ਅਕੀਦਿਆਂ ਦਾ ਮੂਲ ਇਸੇ ਏਕੇ ਦੀ ਆਸਥਾ ਵਿਚੋਂ ਲੱਭਿਆ ਕਰਦੇ ਸਨ। ਇਸ ਲਈ ਮੰਗਲ ਵਜੋਂ ਇਸ ਦੀ ਸੁਤੰਤਰ ਹੋਂਦ ਵੀ ਹੈ ਤੇ ਮੂਲ-ਮੰਤਰ ਦੇ ਆਰੰਭਿਕ ਅੰਗ ਵਾਲੀ ਵੀ। ਇਨ੍ਹਾਂ ਸਰਤਾਂ ਦੇ ਲੇਖਕ ਦਾ ਵਿਚਾਰ ਹੈ ਕਿ ਸਿਰਲੇਖ ਵਜੋਂ ਇਸ ਰੂਪ ਦੀ ਵਰਤੋਂ ਮੂਲ-ਮੰਤਰ ਦੇ ਛੋਟੇ ਸਰੂਪ ਵਜੋਂ ਘੱਟ ਤੇ ਆਸ਼ੀਰਵਾਦ-ਪ੍ਰੇਰਕ, ਭਲਾ-ਵਰਤਾਊ, ਮੁਬਾਰਕ ਧਾਰਮਿਕ ਚਿੰਨ੍ਹ ਵਜੋਂ ਵਧ ਹੋਈ ਹੈ, ਜਿਵੇਂ ਕਈ ਸ਼ਰਧਾਲੂ ਹਿੰਦੂ ਲੇਖਕ ਆਪਣੀ ਛੋਟੀ ਜਾਂ ਵੱਡੀ ਰਚਨਾ ਦੇ ਸਿਰ ਉਤੇ 'ਓਮ' ਤੇ ਮੁਸਲਮਾਨ ਲੇਖਕ '786' ਲਿਖ ਲਿਆ ਕਰਦੇ ਹਨ, ਜੋ ਅਰਬੀ ਅੱਖਰ ਅਨੁਸਾਰ ਬਣੀ ਅੰਕ-ਲਿਪੀ 'ਅਬਜਦ' ਵਿਚ 'ਬਿਸਮਿੱਲਹ' ਦਾ ਹੀ ਸੂਚਕ ਹੁੰਦਾ ਹੈ (ਬਿਸਮਿੱਲਹ = ਬ-ਇਸਮਿ-ਅੱਲਹ = (ਆਰੰਭ) ਅੱਲਹ ਦੇ ਨਾਂ ਨਾਲ)।

ਸਿਰਲੇਖ ਵਿਚ ਨਿਰੋਲ '੧ਓ' ਦੀ ਵਰਤੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਵਾਰੀ ਹੋਈ ਮਿਲਦੀ ਹੈ, ਪੱਤਰਾ 1353 ਉਤੇ।

(iii) '੧ਓ ਸਤਿਗੁਰੂ ਪਰਸਾਦੁ' ਵਾਲੇ ਸੰਖਿਪਤ ਰੂਪ ਦੇ ਦਰਸ਼ਨ ਪਹਿਲੀ ਵਾਰੀ 'ਪੋਥੀ' ਦੇ ਪੱਤਰਾ 38ੳ ਉਤੇ ਹੁੰਦੇ ਹਨ, ਜਿਥੇ ਇਸ ਦਾ ਅੱਗੇ-ਦਿਤਾ ਅਪੰਗ ਰੂਪ ਪ੍ਰਾਪਤ ਹੈ : '੧ਓ ਸਤਗਰ ਪਰਸ', ਜਦ ਕਿ 47ੳ, 82ਅ, 102ੳ, 135ੳ, 145ਅ ਤੇ 206ੳ ਉਤੇ ਇਸ ਦੇ ਬਿਹਤਰ ਰੂਪ ਮਿਲ ਜਾਂਦੇ ਹਨ, ਭਾਵੇਂ ਭਦਰੂਪਤਾ ਇਨ੍ਹਾਂ ਦਾ ਵੀ ਮੁੱਖ ਲੱਛਣ ਨਹੀਂ ਹੈ। ਬਾਵਜੂਦ ਪਰਸਪਰ ਭੇਦਾਂ ਦੇ ਪੂਰੇ ਮੂਲ-ਮੰਤਰ ਦਾ ਸਭ ਤੋਂ ਪ੍ਰਮਾਣਿਕ ਸੰਖਿਪਤ ਰੂਪ ਇਹੀ ਹੈ ਕਿਉਂਕਿ ਬ੍ਰਹਮ ਅਤੇ ਗੁਰੂ ਦੀ ਕਿਰਪਾ ਰਾਹੀ ਉਸ ਤਕ ਹੋਣ ਵਾਲੀ ਰਸਾਈ ਦਾ ਸਾਰਾ ਦਾਰਸ਼ਨਿਕ ਪਸਾਰ, ਬੜੇ ਛੋਟੇ ਜਿਹੇ ਆਕਾਰ ਵਿਚ ਸਾਂਭਿਆ ਹੋਇਆ ਮਿਲ ਜਾਂਦਾ ਹੈ। ਗੁਰੂ-ਮਾਰਗੀਆਂ ਨੂੰ ਇਸ ਤੋਂ ਵਧੀਆ ਹੋਰ ਕਿਹੜਾ ਸੰਖਿਪਤ ਰੂਪ ਮਿਲ ਸਕਦਾ ਸੀ? ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਰੂਪ ਦੀ ਵਰਤੋਂ ਸਵਾ ਪੰਜ ਸੌ ਵਾਰੀ ਹੋਈ ਮਿਲਦੀ ਹੈ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਬਾਕੀ 4 ਰੂਪਾਂ (੧ਓ ਸਤਿਨਾਮ ਕਰਤਾ ਪੁਰਖੁ ਗੁਰ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ; ੧ਓ ਸਤਿਨਾਮ ਕਰਤਾ ਪੁਰਖੁ ਗੁਰ ਪ੍ਰਸਾਦਿ, ੧ਓ ਸਤਿਨਾਮ ਗੁਰ

ਪ੍ਰਸਾਦਿ ਤੇ ਕੇਵਲ ੧ੴ) ਵਿਚੋਂ ਸਭ ਤੋਂ ਵਧ ਵਰਤੋਂ (ਪੂਰੇ ਮੂਲ-ਮੰਤਰ ਵਾਲੇ ਮੰਗਲ ਵਾਲੀ) ਕੁੱਲ 33 ਵਾਰੀ ਹੋਈ ਦਿਸਦੀ ਹੈ।

(iv,v,vi) ਮੂਲ-ਮੰਤਰ ਦੀਆਂ ਇਸ ਤੋਂ ਅਗਲੀਆਂ ਸੰਖਿਪਤ ਸ਼੍ਰੇਣੀਆਂ ਵੱਲ ਕਿਸੇ ਉਚੇਚੇ ਧਿਆਨ ਦੀ ਲੋੜ ਨਹੀਂ ਹੈ। ਕੇਵਲ ਇਹ ਕਹਿਣਾ ਕਾਫ਼ੀ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੂੰ ਸਾਡੇ ਪੁਰਾਤਨ ਵਿਦਵਾਨਾਂ ਜਾਂ ਲਿਖਾਰੀਆਂ ਪਾਸੋਂ, ਸਿਰਲੇਖਾਂ ਵਜੋਂ ਵਰਤਣ ਲਈ, ਨਾਂਹ ਵਰਗਾ ਹੁੰਗਾਰਾ ਹੀ ਮਿਲਿਆ ਹੈ। ਮਸਲਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਵਰਤੋਂ ਇਕ ਵਾਰੀ ਵੀ ਨਹੀਂ ਹੋਈ।

ਲਗਦੇ ਹੱਥ, 'ਪੋਥੀ' ਦੇ ਲਿਖਾਰੀ/ਲਿਖਾਰੀਆਂ ਵੱਲੋਂ ਮੰਗਲ ਦੇ ਵੱਖ ਵੱਖ ਰੂਪਾਂ ਦੀ, ਵੱਖ ਵੱਖ ਥਾਵਾਂ ਉਤੇ ਵਰਤੋਂ ਦੇ ਪਿੱਛੇ ਫ਼ਰਜ਼ ਕੀਤੇ ਵਿਧਾਨ ਨੂੰ ਸਮਝਣ ਦੀ ਕੋਸ਼ਿਸ਼ ਵੀ ਕਰ ਲੈਣੀ ਚਾਹੀਦੀ ਹੈ। ਇਸ ਵਿਧਾਨ ਦੇ ਕੁੱਝ ਨਿਯਮ ਇਹ ਪ੍ਰਤੀਤ ਹੁੰਦੇ ਹਨ :

* ਜਤਨ ਇਹ ਹੋਵੇਗਾ ਕਿ ਮੰਗਲ ਨੂੰ ਸ਼ਿਰੋਮਣੀ ਅਸਥਾਨ ਦਿਤਾ ਜਾਵੇ ਰਾਗ, ਕਰਤਾ, ਕਾਵਿ-ਰੂਪ, ਛੰਦ ਜਾਂ ਧੁਨ, ਆਦਿ ਵਰਗੀਆਂ ਸੂਚਨਾਵਾਂ ਮੰਗਲ ਤੋਂ ਹੇਠਲੇ ਦਰਜੇ ਉਤੇ ਰੱਖੀਆਂ ਜਾਣ।

* ਹਰ ਸ਼ਬਦ ਉਤੇ ਮੰਗਲ ਦੇਣਾ ਜ਼ਰੂਰੀ ਨਹੀਂ। ਸ਼ਬਦ-ਜੁੱਟਾਂ ਦੇ ਮੁਖ ਉਤੇ ਦਿਤਾ ਹੋਇਆ ਮੰਗਲ ਅਗਲੇ ਮੰਗਲ ਤਕ ਸਾਰੇ ਸ਼ਬਦਾਂ ਉਤੇ ਚੰਦੋਏ ਵਾਂਗ ਤਣਿਆ ਹੋਇਆ ਮੰਨਿਆ ਜਾ ਸਕਦਾ ਹੈ।

* 'ਪੋਥੀ' ਦਾ ਆਰੰਭ ਹਰ ਹਾਲਤ ਵਿਚ ਮੂਲ-ਮੰਤਰ ਵਾਲੇ ਮੰਗਲ ਨਾਲ ਹੋਵੇਗਾ।

* ਨਵੇ ਰਾਗ ਦੇ ਆਰੰਭ ਵਿੱਚ ਪੂਰੇ ਮੂਲ ਮੰਤਰ ਦਾ ਛਤਰ ਸੁਭਾਇਮਾਨ ਹੋਣਾ ਜ਼ਰੂਰੀ ਹੈ ।

ਰਾਗ ਦੇ ਅੰਤਰਗਤ ਛੰਦ ਦੀ ਜਾਂ ਕਾਵਿ ਰੂਪ ਦੀ ਬਦਲੀ ਹੋਵੇ ਤਾਂ ਪੂਰੇ ਮੂਲ ਮੰਤਰ ਦੀ ਵਰਤੋ ਕੀਤੀ ਜਾਵੇਗੀ ।

ਾਗ ਦੇ ਅੰਦਰਵਾਰ ਜਿੱਥੇ ਭਗਤਾਂ ਦੀ ਬਾਣੀ ਸ਼ੁਰੂ ਹੋਵੇਗੀ, ਓਥੇ ਵੀ ਪੂਰਾ ਮੂਲ ਮੰਤਰ ਵਰਤਿਆ ਜਾਣਾ ਹੈ ।

ਅ ਮੰਗਲ ਸੂਚਨਾਵਾਂ ਦੀ ਤੁਲਨਾ

ਹੁਣ ਅਸੀ! 'ਪੋਥੀ' ਦੀ ਮੰਗਲ ਵਿਧੀ ਦੀ ਤੁਲਨਾ, 'ਪੋਥੀ' ਵਾਲੇ ਸ਼ਬਦਾਂ ਨੂੰ ਸਹਾਮਣੇ ਰੱਖ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੰਗਲ ਵਿਧੀ ਨਾਲ ਕਰਾਂਗੇ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੋਥੀ ਵਾਲੇ ਸ਼ਬਦਾਂ ਦੀ ਅਣਹੋਂਦ ਕਾਟੇ (x) ਮਾਰ ਕੇ ਪ੍ਰਗਟਾਈ ਗਈ ਹੈ । ਇਹ ਸੂਚੀ ਤੀਜੇ ਜ਼ਮੀਮੇ ਵਿੱਚ ਵੇਖੀ ਜਾ ਸਕਦੀ ਹੈ ।

ਜ਼ਮੀਮੇ ਵਿੱਚ ਦਿੱਤੀਆਂ ਮਿਸਾਲਾਂ ਤੋ ਸਿੱਧ ਹੁੰਦਾ ਹੈ ਕਿ ਹਰ ਨਵਾਂ ਰਾਗ ਸ਼ੁਰੂ ਕਰਨ ਵੇਲੇ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦੁਹਾਂ ਵਿੱਚ ਪੂਰੇ ਮੂਲ-ਮੰਤਰ ਦੀ ਵਰਤੋ ਹੋਈ ਹੋਈ ਹੈ -- 'ਪੋਥੀ' ਦੇ ਅੱਠਾਂ ਰਾਗਾਂ (ਸੂਹੀ; ਪਰਭਾਤੀਸ ਧਨਾਸਰੀ; ਬਸੰਤ; ਭੈਰੋ; ਮਾਰੂ; ਕੇਦਾਰਾ ਤੇ ਤਿਲੰਗ) ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਹੀ ਰਾਗਾਂ ਦੇ ਆਰੰਭ ਵਿੱਚ ਪੂਰਾ ਮੂਲ-ਮੰਤਰ ਪਿਆ ਹੋਇਆ ਹੈ । ਇਸ ਇਕ ਮੇਲ ਤੋ ਛੁੱਟ ਬਾਕੀ ਅਣਮੇਲ ਹੀ ਅਣਮੇਲ ਹੈ । 'ਪੋਥੀ' ਵਿੱਚ ਛੰਦਾਂ (ਛੰਤਾਂ) ਤੇ

ਅਸਟਪਦੀਆਂ ਦੇ ਆਰੰਭ ਵਿੱਚ (ਸਿਵਾਏ ਰਾਗ ਧਨਾਸਰੀ ਦੀਆਂ ਅਸਟਪਦੀਆਂ ਦੇ(ਵੇਖੋ, ਪੱਤਰਾ 145ਅ), ਹਰ ਥਾਂ ਪੂਰਾ ਮੂਲ-ਮੰਤਰ ਵਰਤਿਆ ਮਿਲਦਾ ਹੈ । ਜਿਸ ਥਾਂ, ਅਯਪਦੀ ਤਾਂ ਹੈ ਪਰ 'ਅਸਟਪਦੀ' ਵਾਲਾ ਸਿਰਲੇਖ ਨਹੀ ਦਿੱਤਾ ਹੋਇਆ, ਜਿਵੇ ਪੱਤਰਾ 47ਅ ਉਤੇ ਸੂਹੀ ਮਹਲਾ ੩ ਦੇ ਨਾਲ ਅਸਟਪਦੀ ਦੀ ਸੂਚਨਾ ਨਹੀ ਦਿੱਤੀ ਹੋਈ, ਓਥੇ ਪੂਰਾ ਮੂਲ ਮੰਤਰ ਨਹੀ! ਵਰਤਿਆ ਗਿਆ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੋਥੀ ਦੀ ਇਸ ਰੀਤ ਨੂੰ ਨਹੀ ਅਪਣਾਇਆ ਗਿਆ । ਪੋਥੀ ਵਿੱਚ ਜਦੋ! ਰਾਗ ਸੂਹੀ ਵਿੱਚ ਪਹਿਲੇ ਗੁਰੂ ਸਾਹਿਬ ਦੀ ਬਾਣੀ ਤੋ! ਪਿੱਛੋ, ਤੀਜੇ ਗੁਰੂ ਸਾਹਿਬ ਦੀ ਬਾਣੀ ਸ਼ੁਰੂ ਹੁੰਦੀ ਹੈ ਤਾਂ ਪੂਰਾ ਮੂਲ ਮੰਤਰ ਵਰਤਿਆ ਗਿਆ ਹੈ (ਵੇਖੋ ਪੱਤਾ 39ਅ), ਪਰ ਸਿਰ ਉਤੇ ਪੂਰਾ ਮੂਲ ਮੰਤਰ ਸਜਾਉਦਾ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਵਿਧੀ ਨੂੰ ਨਹੀ! ਅਪਣਾਇਆ ਗਿਆ । ਮੰਗਲਾਂ ਦੀਆਂ ਬਾਕੀ ਰਹਿੰਦੀਆਂ ਪੰਜ ਵੰਨਗੀਆਂ ਤੋ ਵੀ ਤਕਰੀਬਨ ਇਸੇ ਤਰ੍ਹਾਂ ਦਾ ਨਤੀਜਾ ਹੀ ਨਿਕਲਦਾ ਹੈ :

ਤਿੰਨ ਵੰਨਗੀਆਂ '੧ਓ ਸਤਿਗੁਰ', 'ਸਤਿਗੁਰੁ ਪ੍ਰਸਾਦਿ' ਤੇ 'ਸਤਿਗੁਰੁ ਸਤਿਗੁਰੁ' ਤਾਂ ਗੁਰੂ ਅਰਜਨ ਦੇਵ ਨੇ ਆਪਣੇ ਸੰਕਲਨ ਦੇ ਨੇੜੇ ਨਹੀ ਫਟਕਣ ਦਿੱਤੀਆਂ ।

* '੧ਓ' ਵਾਲੀ ਵੰਨਗੀ 'ਪੋਥੀ' ਵਿਚ 4 ਵਾਰੀ ਵਰਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਵੰਨਗੀ ਦੀ ਵਰਤੋਂ ਕੇਵਲ ਇਕ ਵਾਰੀ ਹੋਈ ਹੈ, ਪਰ 'ਪੋਥੀ' ਵਾਲੇ ਦੋ ਸ਼ਬਦ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਹਨ ਹੀ ਨਹੀਂ ਤੇ ਬਾਕੀ ਬਚਦੇ ਦੁਹਾਂ ਉਤੇ ਗੁਰੂ ਗ੍ਰੰਥ ਸਾਹਿਬ ਵੱਲੋਂ ਕੋਈ ਵੀ ਮੰਗਲ ਨਹੀਂ ਪਾਇਆ ਗਿਆ।
* '੧ਓ ਸਤਿਗੁਰੂ ਪਰਸਾਦੁ', 'ਪੋਥੀ' ਵਿਚ 7 ਵਾਰੀ ਵਰਤਿਆ ਗਿਆ ਹੈ। ਇਨ੍ਹਾਂ ਵਿਚੋਂ 2 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ, ਇਕ ਉਤੇ ਗੁਰੂ ਸਾਹਿਬ ਨੇ ਮੰਗਲ ਨਹੀ ਦਿੱਤਾ ਤੇ ਬਾਕੀ ਦੇ ਚਾਰਾਂ ਸ਼ਬਦਾਂ ਵਿੱਚ ਮੰਗਲ ਹੈ, ਜੋ ਗੁਰੂ ਅਰਜਨ ਦੇਵ ਨੂੰ ਬਹੁਤ ਪਸੰਦ ਸੀ ਤੇ ਜਿਸ ਦੀ ਵਰਤੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੰਜ ਸੌ ਵਾਰੀ ਕੀਤੀ ਹੋਈ ਹੈ ।

ਇਨ੍ਹਾਂ ਤੋ ਇਲਾਵਾ ਇਕ ਵੱਡਾ ਫ਼ਰਕ ਹੋਰ ਹੈ । 'ਪੋਥੀ' ਦੇ 36 ਮੰਗਲ ਵਾਲੇ ਸ਼ਬਦਾਂ ਵਿੱਚ ਅੱਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀ ਹਨ ਤੇ ਬਕਾਇਆ 28ਆਂ ਵਿਚੋਂ ਪੰਜਾਂ ਸ਼ਬਦਾ ਉਤੇ ਮੰਗਲ ਦੀ ਵਰਤੋਂ ਨਹੀਂ ਕੀਤੀ ਹੋਈ। ਬਾਕੀ ਬਚਦੇ 23 ਸ਼ਬਦਾਂ ਵਿਚੋਂ, 'ਪੋਥੀ' ਵਿਚ ਕੇਵਲ ਇਕ ਉਤੇ ਰਾਗ ਪਹਿਲਾਂ ਤੇ ਮੰਗਲ ਪਿੱਛੋਂ ਦਿਤਾ ਹੋਇਆ ਹੈ। ਇਹ ਸ਼ਬਦ ਉਹ ਹੈ ਜੋ 'ਪੋਥੀ' ਵਿਚ ਕਿਸੇ ਗ਼ੈਰ ਹੱਥ ਦਾ ਲਿਖਿਆ ਹੋਇਆ ਹੈ (208ਅ)। ਇਸ ਦੇ ਮੁਕਾਬਲੇ ਉਤੇ ਸ੍ਰੀ ਗੁਰੂ ਗ੍ਰੰਥ ਸਾਹਬ ਵਿਚ ਇਨ੍ਹਾਂ 23ਆਂ ਵਿਚੋਂ ਕੇਵਲ ਤਿੰਲਾਂ ਉਤੇ ਮੰਗਲ ਦੀ ਵਰਤੋਂ ਰਾਗ ਤੋਂ ਪਹਿਲਾਂ ਕੀਤੀ ਹੋਈ ਹੈ। ਬਾਕੀ ਵੀਹਾਂ ਉਤੇ, ਘੱਟੋ ਘੱਟ ਲਿਖਤ ਵਿੱਚ, ਮੰਗਲ ਨਾਲੋਂ ਰਾਗ ਨੂੰ ਪਹਿਲ ਮਿਲੀ ਦਿਸਦੀ ਹੈ।[27]

---

27. ਕੁੱਝ ਅਜਿਹੀਆਂ ਹੱਥ-ਲਿਖਤ ਬੀੜਾਂ ਪ੍ਰਾਪਤ ਹਨ, ਜਿਨ੍ਹਾਂ ਵਿਚ ਮੰਗਲ ਦੀ ਪਹਿਲ ਦੇ ਅਸੂਲ ਨੂੰ ਪਰਵਾਨ ਕੀਤਾ ਹੋਇਆ ਹੈ।

**(ੲ) ਸਾਰ**

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾਚਰਣ ਦੀ ਵਰਤੋਂ ਬਾਰੇ ਉਪਰੋਕਤ ਅਧਿਐਨ ਦਾ ਤੱਤ ਇਹ ਨਿਕਲਦਾ ਹੈ ਕਿ ਭਾਵੇਂ 'ਪੋਥੀ' ਦਾ ਸੰਕਲਨ-ਕਰਤਾ ਤੇ ਗੁਰੂ ਅਰਜਨ ਦੇਵ ਮੰਗਲਾਚਰਣ ਦੀ ਪਰਾਚੀਨ ਭਾਰਤੀ ਪਰੰਪਰਾ ਨੂੰ ਪਰਵਾਨ ਕਰਦੇ ਸਨ ਅਤੇ ਪੁਸਤਕ ਦੇ ਮੁੱਢ ਤੋਂ ਇਲਾਵਾ ਹਰ ਨਵੇਂ ਰਾਗ ਦੇ ਮੁੱਢ ਵਿਚ ਪੂਰੇ ਮੰਤਰ ਦੀ ਵਰਤੋਂ ਉਤੇ ਵੀ ਇਕਮਤ ਸਨ, ਪਰਰ ਹੋਰ ਕਿਸੇ ਵਰਤੋਂ ਵਿਚ ਪਰਸਮਰ ਇਕਸਾਰਤਾ ਨਹੀਂ ਮਿਲਦੀ। ਇਸ ਲਈ ਮੰਗਲਾ ਦੀ ਉਪਰੋਕਤ ਤੁਲਨਾ ਤੋਂ ਇਸ ਬਲਵਾਨ ਪ੍ਰਭਾਵ ਦਾ ਉਜਣਾ ਸੁਭਾਵਿਕ ਹੈ ਕਿ ਗੁਰੂ ਅਰਜਨ ਦੇਵ ਜੀ ਨੇ, ਘੱਟੋ-ਘਟ ਇਸ ਮਾਮਲੇ ਵਿਚ, 'ਪੋਥੀ' ਦੀ ਅਗਵਾਈ ਪਰਵਾਨ ਨਹੀਂ ਕੀਤੀ। ਇਹੀ ਨਹੀਂ, 'ਪੋਥੀ' ਵਾਲੇ ਮੰਗਲ ਦੇ ਸਰੂਪ ਦੀ ਥਾਂ, ਇਕ ਵੱਖਰੇ ਸਰੂਪ ਨੂੰ ਬੜੀ ਦ੍ਰਿੜਤਾ ਤੇ ਇਕਸਾਰਤਾ ਨਾਲ ਅਪਣਾ ਕੇ, 'ਪੋਥੀ' ਤੋਂ ਸੁਤੰਤਰ ਹੋਣ ਦਾ ਸਪਸ਼ਟ ਏਲਾਨ ਵੀ ਕੀਤਾ ਹੋਇਆ ਹੈ।

**3. ਸਿਰਲੇਖਾਂ ਵਿਚ ਰਾਗ-ਸੂਚਨਾ**

ਮੰਗਲਾਂ ਦਾ 'ਪੋਥੀ' ਨਾਲ ਏਨਾ ਸਿੱਧਾ, ਡੂੰਘਾ ਤੇ ਗੂੜ੍ਹਾ ਸੰਬੰਧ ਨਹੀਂ ਹੈ, ਜਿਨ੍ਹਾਂ ਉਸ ਵਿਚ ਦੱਸੇ ਹੋਏ ਰਾਗਾਂ ਦਾ ਹੈ। ਮੰਗਲ, ਰਸਮੀ ਸਿਰਲੇਖ ਹੁੰਦਾ ਹੈ, ਪਰ ਰਾਗ ਵਾਲਾ ਸਿਰਲੇਖ ਵਰਤੋਂ ਦਾ ਸੱਦਾ ਦੇਂਦਾ ਹੈ। ਰਾਗ-ਸਿਰਲੇਖ ਗਾਇਕ ਜਾਂ ਕੀਰਤਨਕਾਰ ਨੂੰ ਹਿਦਾਇਤ ਦੇਂਦਾ ਹੈ ਕਿ ਅੱਗੇ-ਦਿਤਾ ਸ਼ਬਦ, ਦੱਸੇ ਹੋਏ ਰਾਗ ਵਿਚ ਹੀ ਗਾਇਆ ਜਾਵੇ। ਮੱਧਕਾਲੀ ਭਗਤ-ਕਵੀਆਂ ਨੇ, ਭਗਤੀ-ਰਸ ਨੂੰ, ਆਪਣੇ ਲੋਕਾਂ ਦੇ ਮਾਨਸਿਕ ਉਸਾਰ ਦਾ ਜਜ਼ਬਾਤੀ ਹਿੱਸਾ ਬਣਾਉਣ ਲਈ, ਸਮੂਹਿਕ ਕੀਰਤਨ ਵਾਲਾ ਬੜਾ ਟੁੰਬਵਾਂ ਸਾਧਨ ਲੱਭਿਆ ਹੋਇਆ ਸੀ, ਇਸ ਲਈ ਭਗਤੀ ਲਹਿਰ ਦੇ ਬਹੁਤ ਸਾਰੇ ਤਤਕਾਲੀ ਬਾਣੀ-ਸੰਗ੍ਰਹਿਾਂ ਵਿਚ ਰਾਗ ਨੂੰ ਪਹਿਲੀ ਦਿਤੀ ਮਿਲਦੀ ਹੈ। ਉਸ ਵੇਲੇ ਦੇ ਪ੍ਰਸਿੱਧ ਸੰਤਾਂ ਤੇ ਭਗਤਾਂ, ਆਦਿ ਦੀਆਂ ਕਿਰਤਾਂ ਸਾਡੇ ਤਕ ਪਹੁੰਚਦੀਆਂ ਕਰਨ ਵਿਚ ਰਾਗੀਆਂ ਜਾਂ ਕੀਰਤਨੀਆਂ ਦੀ ਬੜੀ ਨਿੱਗਰ ਦੇਣ ਹੈ। ਰਚਨਾਵਾਂ ਦੇ ਪਾਠ ਕੰਠ ਕਰ ਕੇ ਸਾਂਭ ਲੈਣ ਦੇ ਨਾਲ ਨਾਲ ਇਨ੍ਹਾਂ ਪੇਸ਼ਾਵਰ ਮੰਡਲੀਆਂ ਨੇ ਸੰਤ-ਰਚਨਾਵਾਂ ਉਤੇ ਜਿਸ ਜਿਸ ਤਰ੍ਹਾਂ ਦੇ ਪ੍ਰਭਾਵ ਪਾਏ ਹਨ, ਉਨ੍ਹਾਂ ਵੱਲ ਬੜੇ ਸੂਝਵਾਨ ਇਸ਼ਾਰੇ ਡਾ: ਕਾਲੇਵਾਰਤ ਦੀਆਂ ਕਿਰਤਾਂ ਵਿਚੋਂ ਮਿਲ ਜਾਂਦੇ ਹਨ।[28] ਪੰਜਾਬ ਦੀਆਂ ਮੱਧ ਕਾਲੀ ਛੰਦ-ਬੱਧ ਰਚਨਾਵਾ ਉਤੇ ਰਾਗੀ ਜੱਥਿਆਂ ਨੇ ਕੋਈ ਪ੍ਰਭਾਵ ਪਾਇਆ ਹੈ ਕਿ ਨਹੀਂ ਤੇ ਜੇ ਪਾਇਆ ਹੈ ਤਾਂ ਇਹੋ ਜਿਹਾ, ਇਸ ਬਾਰੇ ਕਿਸੇ ਯੂਨੀਵਰਸਿਟੀ ਦੇ ਰਾਗ-ਖੋਜੀ ਨੂੰ ਚਾਨਣ ਪਾਉਣ ਦਾ ਉੱਦਮ ਕਰਨਾ ਚਾਹੀਦਾ ਹੈ। ਅਸੀਂ ਏਥੇ ਕੇਵਲ 'ਪੋਥੀ' ਦੇ ਸਿਰਲੇਖਾਂ ਵਿਚ ਦਿਤੇ ਹੋਏ ਰਾਗਾਂ ਦਾ ਜ਼ਿਕਰ ਕਰਾਂਗ ਤੇ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਮਿਲਦੀਆਂ ਸੂਚਨਾਵਾਂ ਨਾਲ ਤੁਨਾਉਣ ਦਾ ਜਤਨ ਕਰਾਂਗੇ।

'ਪੋਥੀ' ਦੇ ਸੰਕਲਨਕਾਰ ਨੇ, ਜਿਵੇਂ ਕਿ ਅੱਗੇ ਦੱਸਿਆ ਜਾ ਚੁੱਕਿਆ ਹੈ, ਸੰਕਲਨ ਵਿਚ ਰੱਖੀ ਜਾਣ ਵਾਲੀ ਸਾਰੀ ਬਾਣੀ ਨੂੰ ਰਾਗਵਾਰ ਵੰਡਿਆ ਹੋਇਆ ਹੈ। ਮੌਜੂਦ 'ਪੋਥੀ' ਵਿਚ ਇਹ ਰਾਗ ਅੱਗੇ-ਦਿਤੀ ਤਰਤੀਬ ਵਿਚ ਆਉਂਦੇ ਹਨ :

---

28. ਮਿਸਾਲ ਲਈ ਵੇਖੋ, W.M. CALLEMART AND MUKUND LATH. THE HINDI PADAVALI OF NAMDEV, 1989 DELHI, MOTILAL BANARASDASS PUBLISHER PVT. LTD. CHAPTER 2 –MUSICIANS AND SCRIBES'. PAGE 55 TO 111.

| | |
|---|---|
| * ਸੂਹਬੀ (ਸੂਹੀ) | * ਆਸਾ |
| * ਵਡਹਸ (ਵਡਹੰਸ) | * ਮਾਰੂ |
| * ਪਰਭਤੀ (ਪਰਭਾਤੀ) | * ਕੇਦਾਰਾ |
| * ਧਨਸਰੀ (ਧਨਾਸਰੀ) | * ਬਿਲਾਵਲ |
| * ਮਲਰ (ਮਲਾਰ) | * ਤਿਲੰਗ |
| * ਬੰਸਤ | * ਗੂਜਰੀ |
| * ਭੈਰੋ | ਕੁੱਲ ਰਾਗ = 13 |

ਉਪਰੋਕਤ 13 ਰਾਗਾਂ ਵਿਚੋਂ ਪੰਜ ਰਾਗਾਂ ਨੇ (ਵਡਹੰਸ, ਮਲਾਰ, ਗੂਜਰੀ, ਬਿਲਾਵਲ ਤੇ ਆਸਾ), ਨਿਰਸੰਦੇਹ, ਹਸਤਾਖੇਪਾਂ ਰਾਹੀਂ ਮੂਲ 'ਪੋਥੀ' ਵਿਚ ਦਾਖ਼ਲਾ ਲਿਆ ਹੋਇਆ ਹੈ। ਇਹ 'ਪੋਥੀ' ਦਾ ਮੂਲ ਭਾਗ ਨਹੀਂ ਸਨ। ਜੇ ਤਿਲੰਗ ਨੂੰ ਵੀ ਇਨ੍ਹਾਂ ਵਿਚ ਸ਼ਾਮਿਲ ਕਰ ਲਿਆ ਜਾਵੇ, ਜਿਸ ਬਾਰੇ ਕਾਫ਼ੀ ਤਗੜਾ ਸੰਦੇਹ ਹੈ, ਤਾਂ ਮੂਲ ਰਾਗ 7 ਹੀ ਰਹਿ ਜਾਣਗੇਃ ਸੂਹੀ, ਪਰਭਾਤੀ, ਧਨਾਸਰੀ, ਬਸੰਤ, ਭੈਰੋ, ਮਾਰੂ ਤੇ ਕੇਦਾਰਾ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਰਾਗਾਂ ਦੀ 'ਪੋਥੀ' ਵਾਲੀ ਤਰਤੀਬ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਰਾਗ-ਤਰਤੀਬ ਨਾਲ ਨਹੀਂ ਮਿਲਦੀ। ਓਥੇ ਇਨ੍ਹਾਂ ਸੱਤਾਂ ਰਾਗਾਂ ਦੀ ਤਰਤੀਬ ਬਣਦੀ ਹੈ : ਧਨਾਸਰੀ, ਸੂਹੀ, ਮਾਰੂ, ਕੇਦਾਰਾ, ਭੈਰਉ, ਬਸੰਤ ਤੇ ਪ੍ਰਭਾਤੀ।

ਉਪਰੋਕਤ 13 ਰਾਗਾਂ ਵਿਚੋਂ ਸੱਤਾ ਦੇ ਅੰਤਰਗਤ ਛਾਇਆਲਗ ਰਾਗ ਵੀ ਮਿਲਦੇ ਹਨ। ਰਾਗ ਤਿਲੰਗ ਵਿਚ ਕੋਈ ਛਾਇਆਲਗ ਰਾਗ ਨਹੀਂ ਮਿਲਦਾ। ਇਨ੍ਹਾਂ ਛਾਹਿਆਲਗ ਰਾਗਾਂ ਦਾ ਵੇਰਵਾ ਅੱਗੇ-ਦਿਤੇ ਅਨੁਸਾਰ ਹੈ :

| **ਸ਼ੁੱਧ ਰਾਗ** | | **ਆਇਆਲਗਰਾ** |
|---|---|---|
| * ਰਾਗ ਸੂਹੀ | : | * ਸੂਹੀ ਦਖਣੀ |
| * ਰਾਗ ਪਰਭਾਤੀ | : | * ਪਰਭਾਤੀ ਦਖਣੀ |
| | | * ਪਰਭਾਤੀ ਲਲਤ |
| * ਧਨਾਸਰੀ | : | * ਧਨਾਸਰ ਪਸਤੋ ਮਾਰੂ ਗਡਾਓ |
| | | * ਧਨਾਸਰੀ ਦਖਣੀ |
| * ਬਸੰਤ | : | * ਬਸੰਤ ਦਖਣੀ |
| * ਭੈਰੋ | : | * ਭੈਰੋ ਦਖਣੀ |
| * ਮਾਰੂ | : | * ਮਾਰੂ ਕੇਦਾਰਾ |
| * ਕੇਦਾਰਾ | : | * ਕੇਦਾਰ ਮੂਰੁ (ਕੇਦਾਰਾ ਮਾਰੂ) |

(ਜੇ ਛਾਇਆਲਗ ਰਾਗਾਂ ਦੀ ਸੂਚੀ ਵਿਚ ਅਖ਼ੀਰਲੇ ਦੂਹਾਂ ਰਾਗਾਂ ਨੂੰ ਇਕ ਮੰਨ ਲਿਆ ਜਾਏ ਤਾਂ ਗਿਣਤੀ 9 ਦੀ ਥਾਂ 8 ਬਣ ਜਾਵੇਗੀ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸ਼ੁੱਧ ਰਾਗਾਂ ਦੇ ਅੰਤਰਗਤ ਛਾਇਆਲਗ ਰਾਗ ਪ੍ਰਸਤ ਹਨ ਤੇ ਜੇ

ਇਨ੍ਹਾਂ ਸਾਰਿਆਂ ਛਾਇਆਲਗ ਰਾਗਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁੱਧ 31 ਰਾਗਾਂ ਦੇ ਵਿਚ ਵਧਾ ਲਿਆ ਜਾਵੇ ਤਾਂ, ਜਿਵੇਂ ਗੁਰਬਾਣੀ ਦੇ ਸੁਰਗਵਾਸੀ ਰਾਗ-ਵਿਸ਼ੇਸ਼ੱਗ, ਪ੍ਰੋ. ਤਾਰਾ ਸਿੰਘ ਨੇ ਹਿਸਾਬ ਲਾਇਆ ਸੀ, ਇਨ੍ਹਾਂ ਦੀ ਕੁਲ "ਗਿਣਤੀ 63 ਬਣ ਜਾਂਦੀ ਹੈ।"[29] ਜੇ ਪ੍ਰੋ: ਤਾਰਾ ਸਿੰਘ ਵਾਲੀ ਬਿਧ 'ਪੋਥੀ' ਉਤੇ ਲਾਗੂ ਕਰ ਲਈ ਜਾਵੇ ਤਾਂ ਰਾਗਾਂ ਦੀ ਗਿਣਤੀ 13 ਤੋਂ ਵਧ ਕੇ 21 ਜਾਂ 22 ਹੋ ਜਾਵੇਗੀ।[30]

### (ੳ) ਰਾਗ-ਸੂਚਨਾਵਾਂ ਦੀ ਤੁਲਨਾ

ਜਿਵੇਂ 'ਪੋਥੀ' ਦੇ ਮੰਗਲਾਂ ਦੀ ਤੁਲਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੰਗਲਾਂ ਨਾਲ ਕੀਤੀ ਗਈ ਹੈ ਹੁਣ ਉਵੇਂ ਹੀ ਦੁਹਾਂ ਪਾਸਿਆਂ ਦੇ ਸਿਰਲੇਖਾਂ ਵਿਚ ਰਾਗ-ਸੂਚਨਾਵਾਂ ਦਾ ਮਿਲਾਨ ਕਰਦੇ ਹਾਂ। ਹਵਾਲੇ ਲਈ ਸਾਰੇ ਰਾਗ-ਸਿਰਲੇਖਾਂ ਦੀ ਸੂਚੀ ਚੌਥੇ ਜ਼ਮੀਮੇ ਵਿਚ ਵੇਖੀ ਜਾ ਸਕਦੀ ਹੈ।

'ਪੋਥੀ' ਦੇ ਕੁੱਲ 293 ਸ਼ਬਦਾਂ ਵਿਚੋਂ 286ਆਂ ਉਤੇ ਰਾਗਾਂ ਦੀ ਸੂਚਨਾ ਦਿਤੀ ਹੋਈ ਹੈ ਇਨ੍ਹਾਂ ਵਿਚੋਂ 25 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਹਨ (ਵੇਖੋ ਚੌਥੇ ਜ਼ਮੀਮੇ ਦੀ ਕ੍ਰਮੰਕ 22, 33, 34, 35, 36, 37, 47, 48, 49, 84, 85, 106, 123, 134, 135, 178, 179, 191, 225, 226, 227, 251, 268, 280 ਤੇ 290)। ਬਾਕੀ-ਬਚਦੇ 261 ਸ਼ਬਦਾਂ ਵਿਚੋ 49[31] ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਰਾਗ-ਸੂਚਨਾ ਨਹੀਂ ਹੈ (ਵੇਖੋ ਚੌਥ ਜ਼ਮੀਮੇ ਦੇ ਕ੍ਰਮੰਕ 125, 126, 127, 129, 130, 131, 132, 133, 136, 138, 180, 181, 188, 189, 191, 227, 228, 230, 231, 232, 236, 237, 238, 240, 241, 242, 243, 244, 245, 246, 248, 249, 251, 252, 253, 254, 268, 271, 272, 274, 275, 277, 278, 280, 281 ਤੇ 283)। 'ਪੋਥੀ' ਦੇ ਜਿਨ੍ਹਾਂ 6 ਸ਼ਬਦਾ ਉਤੇ ਕੋਈ ਰਾਗ-ਸਿਰਲੇਖ ਨਹੀਂ ਦਿਤਾ ਹੋਇਆ, ਉਨ੍ਹਾਂ ਵਿਚੋਂ 3 ਸ਼ਬਦ, ਗੁਰੂ ਗ੍ਰੰਥ ਸਾਹਿਬ ਵਿਚ ਵੀ ਰਾਗ-ਸੂਚਨਾ ਤੋਂ ਵਾਂਝੇ ਹਨ (ਵੇਖੋ ਚੌਥੇ ਜ਼ਮੀਮੇ ਦੇ ਕ੍ਰਮੰਕ 130, 227 ਤੇ 232), ਪਰ ਬਾਕੀ ਦੇ ਤਿੰਨ ਸ਼ਬਦਾ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਦਿਤੇ ਹੋਏ ਹਨ (ਵੇਖੋ ਕ੍ਰਮੰਕ 3, 155 ਤੇ 223)। 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 6 ਸ਼ਬਦਾਂ ਦੇ ਰਾਗ-ਸਿਰਲੇਖ ਵੱਖ ਵੱਖ ਹਨ (ਵੇਖੋ ਚੌਥੇ ਜ਼ਮੀਮੇ ਦੇ ਕ੍ਰਮੰਕ 72, 73, 86, 96 270 ਤੇ 282)। 47 ਰਾਗ-ਸੂਚਨਾਵਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਦੇ ਨਾਲ 'ਘਰ' ਵੀ ਦਿਤੇ ਹੋਏ ਹਨ, ਜਿਵੇਂ 1ਅ ਉਤੇ ਲਿਖੇ 'ਸੂਹਬੀ' (ਸੂਹੀ) ਦੀ ਥਾਂ, 'ਸੂਹੀ' ਘਰ '੧', ਪੱਤਰਾ 2ਅ ਉਤੇ 'ਸੂਹੀ' ਦੀ ਥਾਂ 'ਸੂਹੀ ਘਰੁ 2' ਜਾਂ 5ਅ ਉਤੇ ਸਿਰਫ਼ 'ਸੂਹੀ' ਦੀ ਥਾਂ, 'ਸੂਹੀ' ਘਰੁ '6'। ਉਪਰੋਕਤ ਜ਼ਮੀਮੇ ਵਿਚ ਕ੍ਰਮੰਕ 1 ਤੇ 5 ਉਤੇ ਪੋਥੀਕਾਰ ਦੇ 'ਸੂਹੀ' ਪਦ ਹੀ ਵਰਤਿਆ ਹੈ। 'ਪੋਥੀ' ਦੇ 22 ਸ਼ਬਦਾਂ ਦੇ ਸਿਰਲੇਖਾਂ ਵਿਚ ਛਾਇਆਲਗ ਰਾਗ ਦਿਤੇ ਹੋਏ ਹਨ। ਇਸ ਸੂਚੀ ਵਿਚ ਕੇਂਦਰ ਮਾਰੂ, ਮਰੂ ਕੇਦਾਰਾ ਤੇ ਕੇਦਾਰਾ ਮੂਰੂ

---

29. ਅੰਮ੍ਰਿਤ ਕੀਰਤਨ, ਚੰਡੀਗੜ੍ਹ, ਜਨਵਰੀ-ਫ਼ਰਵਰੀ, 1990, ਸਫ਼ਾ 33।

30. 136ਅ ਉੱਤੇ ਅਸਪਸ਼ਟ ਸਿਰਲੇਖ 'ਧਨਾਸਰੀ ਪਸਤੋ ਮਾਰੂ ਗਡਾਉ' ਨੂੰ ਇੱਕੋ ਰਾਗ ਮੰਨਿਆ ਗਿਆ ਹੈ।

31. 'ਭੈਰਉ ਸਿਰਲੇਖ ਹੇਠ 'ਪੋਥੀ' ਵਿਚ ਭਗਤ ਨਾਮਦੇਵ ਦੇ ਦੋ ਸ਼ਬਦ ਹਨ (ਚੌਥੇ ਜ਼ਮੀਮੇ ਵਿਚ ਵੇਖੋ ਕ੍ਰਮੰਕ 251 ਤੇ252)। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੁਹਾਂ ਸ਼ਬਦਾਂ ਦਾ ਇਕ ਸ਼ਬਦ ਬਣਿਆ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਰੋਕਤ ਗਿਣਤੀ ਵਿਚ ਇਹ ਸ਼ਬਦ ਇਕੋ ਹੀ ਗਿਣਿਆ ਗਿਆ ਹੈ।

ਸ਼ਾਮਿਲ ਨਹੀਂ ਕੀਤੇ ਗਏ (ਕ੍ਰਮੰਕ 271, 276 ਤੇ 283)। ਉਪਰੋਕਤ 22 ਸ਼ਬਦਾਂ ਵਿਚੋਂ ਇਕ (ਚੌਥੇ ਜ਼ਮੀਮੇ ਦਾ ਕ੍ਰਮੰਕ 22) ਸ੍ਰੀ ਗੁਰੂ ਗ੍ਰੰਥ ਸਾਹਿਬ ਨਹੀਂ ਮਿਲਦਾ ਤੇ 4 ਸ਼ਬਦ ਅਜਿਹੇ ਹਨ, ਜਿਨ੍ਹਾਂ ਦਾ ਰਾਗ ਹੀ ਵੱਖਰਾ ਦਿਤਾ ਹੋਇਆ ਹੈ (ਕ੍ਰਮੰਕ 72, 73, 86 ਤੇ 96)। ਬਾਕੀਬਚਦੇ 17 ਛਾਇਆਲਗ ਰਾਗਾਂ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੁੱਧ ਰਾਗ ਵਰਤੇ ਹੋਏ ਹਨ। ਇਸ ਦੇ ਉਲਟ ਅਜਿਹੇ ਸ਼ਬਦ ਵੀ ਹਨ ਜਿਨ੍ਹਾਂ ਨੂੰ 'ਪੋਥੀ' ਨੇ ਰਾਗਾਂ ਵਿਚ ਸ਼ੁੱਧ ਰਾਗ ਵਰਤੇ ਹੋਏ ਹਨ। ਇਸ ਦੇ ਉਲਟ ਅਜਿਹੇ ਸ਼ਬਦ ਵੀ ਹਨ ਜਿਨ੍ਹਾਂ ਨੂੰ 'ਪੋਥੀ' ਨੇ ਰਾਗਾਂ ਵਿਚ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਛਾਇਆਲਗ ਰਾਗਾਂ ਹੇਠ ਰੱਖਿਆ ਹੋਇਆ ਹੈ (ਮਿਸਾਲਾਂ ਲਈ ਵੇਖੋ ਚੌਥੇ ਜ਼ਮੀਮੇ ਦੇ ਕ੍ਰਮੰਕ 38, 77, 143, 144, 145, 159, 170 ਤੇ 184)। 8 ਸ਼ਬਦਾਂ ਦੇ ਆਰੰਭ ਵਿਚ 'ਪੋਥੀ' ਵਾਲੇ ਨੇ ਗਾਉਣ ਬਾਰੇ ਕੁੱਝ ਸੂਚਨਾਵਾਂ ਜਾਂ ਹਿਦਾਇਤਾਂ ਦਿਤੀਆਂ ਗਈਆਂ ਹਨ (ਇਸ ਵੰਨਗੀ ਦੇ ਨਮੂਨਿਆਂ ਲਈ ਵੇਖੋ ਚੌਥੇ ਜ਼ਮੀਮੇ ਦੇ ਕ੍ਰਮੰਕ 15, 16, 17, 18, 19, 20, 21 ਤੇ 102)। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸੂਚਨਾਵਾਂ ਨਹੀਂ ਦਿਤੀਆਂ ਹੋਈਆਂ। ਕਈ ਰਾਗ-ਸਿਰਲੇਖਾਂ ਦੇ ਪਦ-ਜੋੜ ਨਹੀਂ ਮਿਲਦੇ, ਜਿਵੇਂ 'ਪੋਥੀ' ਵਿਚ 'ਰਾਗ ਪ੍ਰਭਾਤੀ' ਦੇ 47 ਸ਼ਬਦ ਮਿਲਦੇ ਹਨ ਤੇ ਹਰ ਥਾਂ 'ਪਰਭਾਤੀ' ਦੀ ਥਾ 'ਪ੍ਰਭਾਤੀ' ਵਾਲਾ ਰੂਪ ਅਪਣਾਇਆ ਦਿਸਦਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੰਨੀ ਵਾਰੀਰਾਗ 'ਭੈਰਉ ਦਾ ਸਿਰਲੇਖ ਆਇਆ ਹੈ, ਉਸ ਦੇ ਇਹੀ (ਭੈਰਉ) ਪਦਜੋੜ ਵਰਤੇ ਮਿਲਦੇ ਹਨ, ਪਰ 'ਪੋਥੀ' ਵਿਚ ਕਿਤੇ 'ਭੈਰੋ' ਤੇ ਕਿਤੇ 'ਭੈਰਉ' ਵਾਲੇ ਰੂਪ ਵੇਖੇ ਜਾ ਸਕਦੇ ਹਨ।

ਕੇਵਲ ਇਸੇ ਰਾਗ ਵਿਚ ਹੀ ਨਹੀਂ, ਹਰ ਰਾਗ ਵਿਚ, 'ਪੋਥੀ' ਵਿਚਲੀ ਸ਼ਬਦਾਂ ਦੀ ਤਰਤੀਬ, ਜਿਵੇਂ ਕਿ ਅਸੀਂ ਅੱਗੇ ਚਲ ਕੇ ਵੇਖਾਂਗੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਦੇ ਸਮਾਨ ਨਹੀਂ ਹੈ।

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਰੋਕਤ ਸਾਰੇ ਭੇਦਾਂ ਨੂੰ ਅੱਖੋਂ ਉਹਲੇ ਕਰ ਦੇਈਏ ਤਾਂ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਕੁੱਝ ਬਚੇਗਾ ਉਹ ਸੁਮੇਲ ਹੋਵੇਗਾ।

**(ਅ) ਸਾਰ**

ਸਿਰਲੇਖਾਂ ਵਿਚ ਰਾਗ-ਹਵਾਲਿਆਂ ਦੇ ਭੇਦਾਂ ਦੀ ਪ੍ਰਕਿਰਤੀ ਤੇ ਉਨ੍ਹਾਂ ਦੇ ਸਮੁੱਚ ਨੂੰ ਸਾਹਮਣੇ ਰੱਖ ਕੇ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਪਾਸ 'ਪੋਥੀ' ਤੋਂ ਵੱਖਰਾ ਬਾਣੀ ਦਾ ਕੋਈ ਸੁਤੰਤਰ ਸਰੋਤ ਮੌਜੂਦ ਸੀ, ਜਿਸ ਤੋਂ ਉਹ ਉਤਾਰਾ ਕਰ ਰਹੇ ਸਨ। ਵਰਨਾ ਰਾਗਾਂ ਦੇ ਸਿਰਲੇਖਾਂ ਵਿਚ ਜਿੰਨੀ ਭਿੰਨਤਾ ਮਿਲਦੀ ਹੈ, ਉਹ ਕਦੀ ਨਾ ਹੁੰਦੀ।

**4. ਰਾਗੀਆਂ ਨੂੰ ਹਿਦਾਇਤਾਂ**

'ਪੋਥੀ' ਵਿਚ ਰਾਗ-ਸੂਹੀ ਦੇ 7 ਸ਼ਬਦ ਅਜਿਹੇ ਹਨ ਜਿਨ੍ਹਾਂ ਨੇ ਮੁੱਢ ਵਿਚ, ਰਾਗੀਆਂ ਦੀ ਅਗਵਾਈ ਲਈ, ਗਾਉਣ ਦੀ ਤਰਜ ਜਾਂ ਧੁਨ ਵੱਲ ਇਸ਼ਾਰੇ ਕੀਤੇ ਹੋਏ ਮਿਲਦੇ ਹਨ। ਪਹਿਲੇ 3 ਹਵਾਲਿਆਂ ਵਿਚ ਤਾਂ ਰਾਗ ਦੇ ਨਾਂ ਦੇ ਬਾਅਦ ਤੇ ਸ਼ਬਦ ਦੀ ਆਰੰਭਿਕ ਤੁਕ ਤੋਂ ਪਹਿਲਾਂ, ਤਰਜ਼ ਵਾਲੇ ਆਧਾਰ-ਸ਼ਬਦ ਦੀ ਪਹਿਲੀ ਤੁਕ ਦੇ ਦਿਤੀ ਗਈ ਹੈ, ਬਿਨਾਂ ਇਹ ਦੱਸੇ ਕਿ ਇਹ ਏਥੇ ਕਿਉਂ ਦਿਤੀ ਗਈ ਹੈ, ਜਿਵੇਂ :

* ਸੂਹੀ ਹਮ ਘਰਿ ਸਜਨ ਆਏ (ਪੱਤਰਾ 17ਅ)

* ਸੂਹੀ ਆਵਹੋ ਸਜਨਾ ਦਰਸ (ਪੱਤਰਾ 19ੳ)

* ਸੂਹੀ ਅਵਹੋ ਸਜਨ ਦਰਸਨੁ ਦੇਖੁ ਤੇਰ ਰਮ (ਪੱਤਰਾ 21ੳ)

ਪਰ ਅਗਲੇ 4 ਹਵਾਲਿਆਂ ਵਿਚ ਤੁਕ ਦੇ ਕੇ ਨਾਲ ਦੱਸਿਆ ਗਿਆ ਹੈ ਕਿ ਅੱਗੇ ਦਿਤਾ ਸ਼ਬਦ ਕਿਸ ਤਰਜ ਉਤੇ ਗਾਇਆ ਜਾਣਾ ਹੈ, ਜਿਵੇਂ :

* ਸੂਹੀ ਅਵਹੋ ਸਜਨਾ ਦਰਸਨੁ ਦੇਖਹ ਤੇਰ (ਤੇਰਾ) ਤੇਰ (ਤੇਰਾ) ਰਮ (ਰਾਮ) ਛਦ (ਛੰਦ) ਏਤੁ ਧਨ (ਧੁਨ) ਗਵਣ (ਗਾਵਣ) ਪਰਥਾਇ ਹੋਏ (ਪੱਤਰਾ 23ੳ)

* ਸੂਹੀ ਅਵਹੋ ਸਜਨ ਦਰਸਨੁ ਦੇਖ (ਦੇਖਾ) ਤੇਰ (ਤੇਰਾ) ਏਤੁ ਪਰਥਾਇ ਹੋਏ (ਪੱਤਰਾ 25ੳ)

* ਸੂਹੀ ਅਵਹੋ ਸਜਣ ਦਰਸਨੁ ਦੇਖ (ਦੇਖਾ) ਤੇਰ (ਤੇਰਾ) ਏਤ ਪਰਥਾਇ ਹੋਏ (ਪੱਤਰਾ 27ੳ)

* ਸੂਹੀ ਅਵਹੋ ਸਜਣ ਦਰਸਨੁ ਦੇਖ (ਦੇਖਾ) ਤੇਰ (ਤੇਰਾ) ਫਰਥਾਇ (ਪੱਤਰਾ 29ੳ)

ਉਪਰੋਕਤ 4 ਸ਼ਬਦਾਂ ਉਤੇ ਦਿਤੀਆਂ ਹਿਦਾਇਤਾਂ ਤੋਂ ਆਪਣੇ ਆਪ ਇਹ ਸਪਸ਼ਟ ਹੋ ਜਾਂਦਾ ਹੈ ਕਿ ਪਹਿਲੇ 3 ਸ਼ਬਦਾਂ ਦੇ ਆਰੰਭ ਵਿਚ ਦਿਤੀਆਂ ਹੋਈਆਂ ਤੁਕਾਂ ਓਥੇ ਕਿਸ ਮੰਤਵ ਨਾਲ ਟਿਕਾਈਆਂ ਗਈਆਂ ਸਨ।

ਪੱਤਰਾ 12ੳ ਉੱਤੇ ਰਾਗ ਧਨਾਸਰੀ ਦੇ ਇਕ ਸ਼ਬਦ (ਚੋਰੁ ਸਲਾਹੈ ਚਿਤੁ ਨ ਭੀਜੈ) ਦੇ ਉੱਪਰ ਦਿਤੇ ਹੋਏ ਇੰਦਰਾਜ ਦੀ ਪ੍ਰਕਿਰਤੀ ਉੱਪਰਲੇ ਸੱਤਾਂ ਹੀ ਇੰਦਰਾਜਾਂ ਤੋਂ ਵੱਖਰੀ ਹੈ ਕਿਉਂਕਿ ਇਹ, ਹਿਦਾਇਤ ਦੀ ਥਾਂ, ਸੂਚਨਾ ਦੇਂਦੀ ਪ੍ਰਤੀਤ ਹੁੰਦੀ ਹੈ — 'ਚਉਬਾਰੇ ਗਾਵੇ ਪਹਿਲ ਰਾਗ ਧਨਾਸਰੀ' — ਇਸ ਇੰਦਰਾਜ ਦਾ ਸਿੱਧਾ ਅਰਥ ਤਾਂ ਇਹੀ ਬਣਦਾ ਹੈ ਕਿ ਇਹ ਸ਼ਬਦ ਪਹਿਲਾ ਚਬਾਰੇ ਵਿਚ ਗਾਇਆ ਜਾਵੇ ਤੇ ਗਾਇਆ ਵੀ ਰਾਗ ਧਨਾਸਰੀ ਵਿਚ ਜਾਵੇ, ਪਰ ਇਸ ਅਰਥ ਨਾਲ ਰੱਜ ਜਿਹਾ ਨਹੀਂ ਆਉਂਦਾ ਕਿਉਂਕਿ ਚਬਾਰੇ ਵਿਚ ਗਾਉਣ ਤੋਂ ਪਹਿਲਾਂ ਜੇ ਇਹ ਸ਼ਬਦ ਦੱਸੇ ਹੋਏ ਰਾਗ ਵਿਚ ਕਿਤੇ ਹੋਰ ਗਾ ਲਿਆ ਜਾਂਦਾ ਤਾਂ ਕਿ ਸ਼ਬਦ ਦੇ ਜੂਠੇ ਹੋ ਜਾਣ ਦਾ ਡਰ ਹੁੰਦਾ? ਇਸ ਸੂਚਨਾ ਦਾ ਲੇਖਕ ਕਿਤੇ ਇਹ ਤਾਂ ਨਹੀਂ ਦੱਸਣਾ ਚਾਹੁੰਦਾ ਕਿ ਇਹ ਪਹਿਲਾ ਸ਼ਬਦ ਸੀ ਜਿਸ ਦਾ ਕੀਰਤਨ (ਨਵੇਂ ਉੱਸਰੇ) ਚਬਾਰੇ ਵਿਚ ਹੋਇਆ ਸੀ, ਰਾਗ ਧਨਾਸਰੀ ਵਿਚ? ਜੇ ਇਸ ਟੂਕ ਦੇ ਇਹ ਅਰਥ ਨਿਕਲ ਸਕਦੇ ਹੋਣ ਤਾਂ ਇਸ ਤੋਂ ਲਿਖਿਆਰ ਦੀ ਸ਼ਨਾਖ਼ਤ ਸੌਖੀ ਹੋ ਜਾਣ ਦੀ ਆਸ ਹੈ ਤੇ 'ਪੋਥੀ' ਦੀ ਉਮਰ ਲੱਭਣ ਵਿਚ ਵੀ ਸਹਾਇਤਾ ਮਿਲ ਸਕਦੀ ਹੈ। ਜਿਨ੍ਹਾਂ ਸ਼ਬਦਾਂ ਉੱਪਰ ਖ਼ਾਸ ਧੁਨ ਵਿਚ ਗਾਉਣ ਦੀਆਂ ਹਿਦਾਇਤਾਂ ਦਰਜ ਹਨ, ਉਹ ਸਾਰੇ ਗੁਰੂ ਅਮਰ ਦਾਸ ਰਚਿਤ ਹਨ। ਚਬਾਰਾ, ਤਤਕਾਲੀ ਸਿੱਖ ਪ੍ਰਸੰਗ ਵਿਚ, ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਨਾਲ ਜੁੜਿਆ ਹੋਇਆ ਹੈ। ਚਬਾਰੇ ਵਿਚ ਗਾਏ ਜਾਣ ਵਾਲੇ ਪਹਿਲੇ ਸ਼ਬਦ ਦੀ ਸੂਚਨਾ ਕੌਣ ਦੇ ਸਕਦਾ ਹੈ? ਬਾਬਾ ਮੋਹਨ ਖ਼ੁਦ ਜਾਂ ਉਨ੍ਹਾਂ ਦਾ ਕੋਈ ਬਹੁਤ ਨਿਕਟੀ ਸਬੰਧੀ ਜਾਂ ਸੇਵਕ। ਅਨੁਮਾਨ ਕਹਿੰਦਾ ਹੈ ਕਿ ਇਹ ਸੂਚਨਾ ਬਾਬਾ ਮੋਹਨ ਰਾਹੀਂ ਬਾਬਾ ਸਹੰਸਰ ਰਾਮ, ਜਾਂ ਜੋ ਕੋਈ ਵੀ 'ਪੋਥੀ' ਦਾ ਲਿਖਿਆਰ ਸੀ, ਉਸ ਤਕ ਪਹੁੰਚੀ ਤੇ ਉਸ ਨੇ ਯਾਦ-ਦਾਸ਼ਤ ਵਜੋਂ ਸ਼ਬਦ ਦੇ ਉੱਪਰ ਦਰਜ ਕਰ/ਕਰਵਾ ਦਿਤੀ। ਜੇ ਇਹ ਅਨੁਮਾਨ ਨਹੀਂ ਤਾਂ ਇਸ ਦੇ ਅਰਥਾਂ ਬਾਰੇ ਵਾਹਿਗੁਰੂ ਦੀਆਂ

ਵਾਹਿਗੁਰੂ ਜਾਣੇ। ਕੀ 'ਪੋਥੀ' ਦਾ 'ਚਉਬਾਰਾ', ਕਿਸੇ ਤਰ੍ਹਾਂ ਗੁਰੂ ਨਾਨਕ ਦੇਵ ਦੇ ਚਉਬਾਰੇ ਨਾਲ ਕੋਈ ਸਕੀਰੀ ਤਾਂ ਨਹੀਂ ਜੋੜਦਾ (ਪ੍ਰਤੂ ਧਰਤੀ ਪੁੜ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ — ਪਨਾ ੫੯੬)

ਗਾਇਨ ਦੀ ਬਿਧ ਨਾਲ ਜੁੜੀਆਂ ਟੂਕਾਂ ਸ਼ਬਦਾਂ ਦੇ ਉੱਪਰ ਦਿਤੀਆਂ ਹੋਈਆਂ ਹਨ, ਉਹ ਜਿਨ੍ਹਾਂ ਦੋ ਸ਼ਬਦਾ ਤੋਂ ਚੁੱਕੀਆਂ ਹੋਈਆਂ ਹਨ, ਉਹ 'ਪੋਥੀ' ਵਿਚ ਮੌਜੂਦ ਹਨ : ਸ਼ਬਦ 'ਹਮ ਘਰਿ ਸਾਜਨਾ ਆਏ' ਪੱਤਰਾਂ 14ਅ ਉਤੇ ਤੇ 'ਘਰਿ ਆਵਹ ਸਾਜਨਾ ਦਰਸਨੁ ਦਖਾਹ ਤੇਰਾ ਰਾਮ' ਪੱਤਰਾ 16ੳ ਉਤੇ। ਇਹ ਦੋਵੇਂ ਸ਼ਬਦ ਵੀ ਗੁਰੂ ਅਮਰ ਦਾਸ ਜੀ ਦੀ ਰਚਨਾ ਹਨ।

**(ੳ) ਹਿਦਾਇਤਾਂ ਦੀ ਤੁਲਨਾ**

ਆਧਾਰ ਬਣਨ ਵਾਲੇ ਇਹ ਦੋਵੇਂ ਸ਼ਬਦ ਤੇ, ਜਿਵੇਂ ਦੱਸਿਆ ਜਾ ਚੁੱਕਾ ਹੈ, 8 ਧੁਨ-ਟੂਕਾਂ ਵਾਲੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਪ੍ਰਾਪਤ ਹਨ ਤੇ, 'ਪੋਥੀ' ਵਾਂਗ, ਗੁਰੂ ਅਮਰ ਦਾਸ ਜੀ ਰਚਿਤ ਹੀ ਦੱਸੇ ਹੋਏ ਹਨ[32] ਪਰ ਇਨ੍ਹਾਂ ਵਿਚੋਂ ਕਿਸੇ ਇਕ ਉਤੇ ਵੀ ਧੁਨ ਵਾਲੀ ਹਿਦਾਹਿਤ ਜਾਂ ਸੂਚਨਾ ਨਹੀਂ ਦਿਤੀ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧੁਨਾਂ ਦੀ ਪਿਰਤ ਮੌਜੂਦ ਹੈ[33], ਪਰ ਓਥੇ ਧੁਨਾਂ ਦੀ ਪ੍ਰਕਿਰਤੀ ਬਿਲਕੁਲ ਵੱਖਰੀ ਹੈ। ਇਕ ਤਾਂ ਇਹ ਧੁਨਾਂ ਕੇਵਲ ਵਾਰਾਂ ਦੇ ਗਾਇਨ ਨਾਲ ਸੰਬੰਧਿਤ ਹਨ, ਦੂਜੇ ਲੋਕਾਂ ਵਿਚ ਪ੍ਰਚਲਿਤ ਖ਼ਾਸ ਤਰਜ਼ਾਂ ਵੱਲ ਇਸ਼ਾਰੇ ਕਰਦੀਆਂ ਹਨ, ਨਾ ਕਿ 'ਪੋਥੀ' ਦੇ ਅੰਦਰ ਮਿਲਦੇ ਸ਼ਬਦਾਂ ਨੂੰ ਗਾਏ ਜਾਣ ਦੀ ਸ਼ੈਲੀ ਵੱਲ।

ਸਿਰਲੇਖਾਂ ਵਿਚ ਇਕ ਹੋਰ ਪਦ 'ਜਿਗੁਰ' ਮਿਲਦਾ ਹੈ, ਜਿਸ ਦੇ ਰਹੱਸ ਦੀ ਥਾਹ ਅਜੇ ਤਕ ਨਹੀਂ ਲਗ ਸਕੀ। ਇਸ ਦੀ ਵਰਤੋਂ 'ਪੋਥੀ' ਵਿਚ 3 ਵਾਰੀ ਹੋਈ ਮਿਲਦੀ ਹੈ। ਜਿਨ੍ਹਾਂ ਰਾਗਾਂ ਵਿਚ ਤੇ ਜਿਨ੍ਹਾਂ ਸ਼ਬਦਾਂ ਦੇ ਉੱਪਰ ਇਸ ਪਦ ਦੀ ਵਰਤੋਂ ਹੋਈ ਹੈ, ਉਨ੍ਹਾਂ ਦਾ ਵੇਰਵਾ ਅੱਗੇ ਦਿਤਾ ਜਾਂ ਰਿਹਾ ਹੈ :

---

32. ਵੇਖੋ ਕ੍ਰਮਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨੇ 764 (ਦੋਵੇਂ ਆਧਾਰ ਸ਼ਬਦ), ੨੬੭, ੭੬੮, ੭੬੯, ੭੭੦, ੭੭੧, ੭੭੨ ਤੇ ੬੬੨.
33. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀਆਂ ਹੋਈਆਂ ਧੁਨਾਂ ਲਈ ਵੇਖੋ ਹੇਠਲਾ ਨਕਸ਼ਾ :
    (i) ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥ (ਪੰਨਾ ੧੩੭)
    (ii) ਗਉੜੀ ਕੀ ਵਾਰ ਮਹਲਾ 5 ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ (ਪੰਨਾ ੩੧੮)
    (iii) ਵਾਰ ਸਲੋਕਾ ਨਾਲਿਲ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥ (ਪੰਨਾ ੪੬੨)
    (iv) ਗੂਜਰੀ ਕੀ ਵਾਰ ਮਹਲਾ 3 ਸਿਕੰਦਰ ਬਿਰਾਹਿਮ ਕੀ ਵਾਰ ਧੁਨੀ ਗਾਉਣੀ (ਪੰਨਾ ੫੦੭)
    (v) ਵਡਹੰਸ ਕੀ ਵਾਰ ਮਹਲਾ ੪ ਲਾਲ ਬਹਲੀਮਾ ਕੀ ਧੁਨਿ ਗਾਵਣੀ (ਪਨਾ ੫੮੫)
    (vi) ਰਾਮਕਲੀ ਕੀ ਵਾਰ ਮਹਲਾ ੩ ॥ ਜੋਧੈ ਵੀਰੈ ਪੂਰਬਾਣੀ ਕੀ ਧੁਨੀ॥ (ਪੰਨਾ ੯੪੭)
    (vii) ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ॥ (ਪੰਨਾ ੧੨੩੭)
    (viii) ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ (ਪੰਨਾ ੧੨੭੮)
    (ix) ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਦੀ ਧੁਨੀ (ਪੰਨਾ ੧੩੧੨)

| ਕ੍ਰਮੰਕ | 'ਪੋਥੀ' ਦਾ ਪੱਤਰਾ | ਰਾਗ | ਸਿਰਲੇਖ | ਸ਼ਬਦੀ ਪਹਿਲੀ ਤੁਕ | ਰਚਿਆਰ |
|---|---|---|---|---|---|
| (i) | 44ੳ | ਸੂਹੀ | ਸੂਹੀ ਜਿਗੁਰੁ ਦਖਣੀ | ਮਨਹੁ ਨ ਨਾਮੁ ਵਿਸਾਰਿ ਅਹਿਨਿਸ ਧਿਆਈਐ | ਮਹਲਾ 3 |
| (ii) | ੪੫ੳ | ਸੂਹੀ | ਸੂਹੀ ਜਿਗੁਰੁ | ਹਰਿ ਜੀਉ ਸੂਖਮੁ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥ | ਉਹੀ |
| (iii) | 61ਅ | ਸੂਹੀ | ਸੂਹੀ ਜਿਗਰੁ | ਜਿਸ ਕਾਰਣ ਤਨੁ ਮਨੁ ਜਾਲਿਆ | ਸੇਖ ਸਰਫ |

(ਪਹਿਲੇ 2 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ, ਸੇਖ ਸਰਫ ਦਾ ਕਲਾਮ ਦਰਜ ਨਹੀਂ ਹੈ)

ਨਾ ਉਪਰੋਕਤ ਸ਼ਬਦਾ ਉਤੇ ਤੇ ਨਾ ਕਿਸੇ ਵੀ ਹੋਰ ਸ਼ਬਦ ਉੱਪਰ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਜਿਗੁਰ' ਲਿਖਿਆ ਮਿਲਦਾ ਹੈ। ਕੋਈ ਵੱਡੀ ਗੱਲ ਨਹੀਂ ਕਿ ਇਸ ਅਗਿਆਤ ਅਰਥਾਂ ਵਾਲੇ ਪਦ ਦਾ ਸੰਬੰਧ ਵੀ ਸ਼ਬਦ ਦੇ ਗਾਏ ਜਾਣ ਦੀ ਬਿਧ ਨਾਲ ਹੀ ਹੋਵੇ।

### (ਅ) ਸਾਰ

'ਪੋਥੀ' ਵਿਚ ਵਾਰ-ਰੂਪ ਵਾਲੀ ਇਕ ਵੀ ਬਾਣੀ ਨਹੀਂ ਹੈ। ਵਧ ਤੋਂ ਵਧ ਰਾਗ ਆਸਾ ਦੀ ਵਾਰ ਦੇ ਜਿਹੜੇ ਤਿੰਨ ਆਰੰਭਿਕ ਟੁਕੜੇ ਕਿਸੇ ਹੋਰ ਹੱਥ ਦੇ ਲਿਖੇ ਹੋਏ ਮਿਲਦੇ ਹਨ, ਉਹੀ ਨਮੂਨਾ, ਜਿਸ ਨੂੰ 'ਵਾਰ' ਦਾ ਭੁਲੇਖਾਜਨਕ ਨਾ ਦਿਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ 9 ਵਾਰਾਂ ਉਤੇ ਧੁਨਾਂ ਪਈਆਂ ਹੋਈਆਂ ਹਨ, 'ਪੋਥੀ' ਕਿਉਂਕਿ ਉਹ ਵਾਰਾਂ ਹੀ ਨਹੀਂ, ਇਸ ਲਈ ਗਾਉਣ ਸੰਬੰਧੀ ਉਨ੍ਹਾਂ ਉਤੇ ਦਿਤੀਆਂ ਹੋਈਆਂ ਹਿਦਾਇਤਾਂ ਵੀ ਲੋਪ ਹਨ। ਇਸੇ ਤਰ੍ਹਾਂ, ਜੋ ਧੁਨਾਂ 'ਪੋਥੀ' ਵਿਚ ਪ੍ਰਾਪਤ ਹਨ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੀਆਂ। ਇਸ ਲਈ ਜੇ ਰਾਗੀਆਂ ਨੂੰ ਗਾਉਣ ਦੇ ਮਾਮਲੇ ਵਿਚ ਦਿਤੀਆਂ ਹਿਦਾਇਤਾਂ ਤੇ ਸੂਚਨਾਵਾਂ ਨੂੰ ਕਸਵੱਟੀ ਬਣਾ ਕੇ ਪਰਖਿਆ ਜਾਏ ਤਾਂ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਏਨੀ ਪਰਸਪਰ ਸਾਂਝ ਫ਼ਰਜ਼ ਕਰ ਲੈਣੀ ਕਿ 'ਪੋਥੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁੱਢਲੇ ਸਰੂਪ ਦਾ ਵੱਡਾ ਸਰੋਤ ਮੰਨ ਲਿਆ ਜਾਵੇ, ਹਕੀਕਤ ਦਾ ਮੂੰਹ ਚਿੜਾਉਣ ਵਾਲੀ ਗੱਲ ਬਣ ਜਾਂਦੀ ਹੈ।

## 5. 'ਪੋਥੀ' ਦੇ ਰਾਗ

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਦਿਤੀ ਰਾਗ-ਸੂਚਨਾ ਬਾਰੇ ਜੋ ਕੁੱਝ ਕਿਹਾ ਜਾ ਚੁੱਕਾ ਹੈ, ਉਸ ਵਿਚੋਂ 'ਪੋਥੀ' ਦੇ ਹਰ ਰਾਗ ਦੀ ਤਸਵੀਰ ਸ਼ਾਇਦ ਓਨੀ ਨਹੀਂ ਉੱਘੜ ਸਕੀ, ਜਿੰਨੀ ਚਾਹੀਦੀ ਸੀ, ਇਸ ਲਈ ਜ਼ਰੂਰੀ ਭਾਸਦਾ ਹੈ ਕਿ ਜਿਵੇਂ 'ਪੋਥੀ' ਦੇ ਵਿਹੜੇ ਵਿਚ ਵਾਲੇ ਭਾਗ ਵਿਚ ਰਾਗ ਸੂਹੀ ਬਾਰੇ

ਕੁੱਝ ਅੰਕੜੇ ਦਿਤੇ ਗਏ ਸਨ, ਉਵੇਂ ਹੀ ਹਰ ਰਾਗ ਬਾਰੇ ਵਾਕਫ਼ੀਅਤ ਮੁਹੱਈਆ ਕੀਤੀ ਜਾਵੇ ਤੇ ਜਿਥੋਂ ਤਕ ਹੋ ਸਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਤੁਲਨਾ ਵੀ ਨਾਲੋ-ਨਾਲ ਕਰ ਦਿਤੀ ਜਾਵੇ। ਸੋ ਹੁਣ ਵੇਖਾਂਗੇ 'ਪੋਥੀ' ਦਾ ਰਾਗਵਾਰ ਬਿਉਰਾ :

**(ੳ) ਸੂਹੀ**

'ਪੋਥੀ' ਵਿਚ ਪਹਿਲਾ ਰਾਗ 'ਸੂਹੀ' ਹੈ, ਜਿਸ ਨੂੰ ਪੱਤਰਾ 1ਅ ਤੇ 4ਅ ਵਾਲੇ ਸਿਰਲੇਖਾਂ ਵਿਚ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, 'ਸੂਹਬੀ' ਵੀ ਲਿਖਿਆ ਹੋਇਆ ਹੈ। 'ਸੂਹਬੀ' ਨਾਂ, ਇਸ 'ਪੋਥੀ' ਨੂੰ ਛੱਡ ਕੇ, ਪੁਰਾਣੇ ਸਾਹਿਤ ਵਿਚ ਹੋਰ ਕਿਤੇ ਵਰਤਿਆ ਗਿਆ ਹੋਵੇ, ਇਸ ਬਾਰੇ ਮੈਂ ਕੁੱਝ ਨਹੀਂ ਜਾਣਦਾ ਪਰ "ਭਾਤਖੰਡੇ ਨੇ ਆਪਣੇ 'ਸੰਗੀਤ ਸ਼ਾਸਤ੍ਰ' ਦੇ ਚੌਥੇ ਭਾਗ ਵਿਚ ਜੋ ਚਰਚਾ ਕੀਤੀ ਹੈ, ਉਸ ਤੋਂ ਪ੍ਰਤੀਤ 'ਸੂਹਬੀ' ਤੇ 'ਸੂਹੀ' ਸੰਗਿਆਵਾਂ ਸਮਾਨ ਅਰਥਾਂ ਵਿਚ ਵਰਤੀਆਂ ਗਈਆਂ ਹਨ, ਇਸ ਲਈ ਸਪਸ਼ਟ ਹੈ ਕਿ 'ਪੋਥੀ' ਦੇ ਲਿਖੇ ਜਾਣ ਵੇਲੇ ਤਕ, 'ਰਾਗ ਦੇ ਜਾਣਕਾਰਾਂ ਵਿਚ, ਰਾਗ ਸੂਹੀ ਲਈ 'ਸੂਹਬੀ' ਪਦ ਵੀ ਚਾਲੂ ਸਿੱਕਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਰਾਗ 15ਵੇਂ ਨੰਬਰ ਉਤੇ ਆਉਂਦਾ ਹੈ ਤੇ ਉਸ ਵਿਚ 'ਸੂਹਬੀ' ਨਾ ਕਿਸੇ ਸਿਰਲੇਖ ਵਿਚ ਨਹੀਂ ਮਿਲਦਾ।

'ਪੋਥੀ' ਵਿਚ ਰਾਗ ਸੂਹੀ ਦੇ ਕੁੱਲ 48 ਸ਼ਬਦ ਇਨ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸੇ ਰਾਗ ਦੇ ਸ਼ਬਦਾਂ ਦੀ ਗਿਣਤੀ 141 ਹੈ। ਇਨ੍ਹਾਂ ਵਿਚੋਂ ਚੌਥੇ ਗੁਰੂ ਸਾਹਿਬ ਦੇ 23 ਤੇ ਪੰਜਵੇਂ ਦੇ 74 ਸ਼ਬਦ ਅੱਖੋਂ ਉਹਲੇ ਕਰ ਦੇਈਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਕੀ 44 ਸ਼ਬਦ ਰਹਿ ਜਾਂਦੇ ਹਨ। 'ਪੋਥੀ' ਦੇ 48 ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 44 ਸ਼ਬਦਾਂ ਦਾ ਮੁਕਾਬਲਾ ਕੀਤਾ ਜਾਏ ਤਾਂ ਇਹ ਨੁਕਤੇ ਸਾਹਮਣੇ ਆਉਂਦੇ ਹਨ :

(i) 'ਪੋਥੀ' ਵਿਚ ਗੁਰੂ ਨਾਨਕ ਦੇਵ ਜੀ ਦੇ 11 ਸ਼ਬਦ ਹਨ[35] ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਗਿਣਤੀ 22 ਹੈ — ਅਰਥਾਤ 'ਪੋਥੀ' ਨਾਲੋਂ ਦੂਣੇ।

(ii) ਇਨ੍ਹਾਂ ਵਾਧੂ ਗਿਆਰਾ ਸ਼ਬਦਾਂ ਵਿਚੋਂ 8 'ਪੋਥੀ' ਦੇ ਇਸੇ ਰਾਗ ਵਿਚ ਮੌਜੂਦ ਹਨ, ਪਰ ਵੱਖ ਵੱਖ ਸਿਰਨਾਵਿਆਂ ਥੱਲੇ। ਇਕ ਸ਼ਬਦ (ਜਿਨ ਕਉ ਭਾਡੈ ਭਾਉ ਤਿਨਾ ਸਵਾਰਸੀ; ਪੱਤਰਾ 10ਅ) ਨੂੰ 'ਪੋਥੀ' ਗੁਰੂ ਅੰਗਦ ਦੇਵ ਰਚਿਤ ਦੱਸਦੀ ਹੈ ਤੇ ਅੱਗੇ-ਦਿਤੇ ਗਏ 7 ਸ਼ਬਦ ਤੀਜੇ ਗੁਰੂ ਸਾਹਿਬ ਦੇ ਰਚੇ ਹੋਏ ਫਰਜ਼ ਕਰਦੀ ਹੈ :

---

34. ਆਧਾਰ, ਡਾ. ਜਗੀਰ ਸਿੰਘ, ਸੰਪਾਦਕ, 'ਅੰਮ੍ਰਿਤ ਕੀਰਤਨ', ਚੰਡੀਗੜ੍ਹ ਦੀ ਭੇਜੀ ਹੋਈ ਸੂਚਨਾ।

35. ਪੋਥੀ ਵਿਚ ਅਗਲੇਰੇ ਬੇਸਿਰਲੇਖੇ ਸ਼ਬਦਾਂ ਉੱਤੇ ਲਾਗੂ ਮੰਨ ਲਿਆ ਗਿਆ ਹੈ। ਮਿਸਾਲ ਵਜੋਂ, ਸੂਹੀ ਦੇ ਆਰਭਿੰਕ ਸ਼ਬਦ ਉੱਪਰ ਸੂਚਨਾ ਹੈ 'ਰਗ ਸੂਹਬੀ ਗੁਰੂ ਬੇਬੇ ਦੀ', ਪਰ ਇਸ ਤੋਂ ਗਲੇ ਸੱਤ ਸ਼ਬਦਾਂ ਉੱਪਰ ਕੋਈ ਸਿਰਲੇਖ ਨਹੀਂ ਹੈ। ਅਸੀਂ ਇਨ੍ਹਾਂ ਸੱਤਾਂ ਹੀ ਬੇਸਿਰਲੇਖੇ ਸ਼ਬਦਾਂ 'ਗੁਰੂ ਬੇਬੇ' ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਮੰਨ ਲਿਆ ਹੈ।

* ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ (ਪੱਤਰਾ 9ੳ)

* ਭਾਡਾ ਹਛਾ ਸੋ ਜੋ ਤਿਸੁ ਭਾਵਸੀ (ਪੱਤਰਾ 10ਅ)

* ਜਿਨਿ ਕੀਆ ਤਨੇ ਦੇਖਿਆ ਜਗੋ ਧੰਧੜੈ ਲਾਇਆ (ਪੱਤਰਾ 32ਅ)

* ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ (ਪੱਤਰਾ 34ੳ)

* ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ (ਪੱਤਰਾ 44ੳ)

* ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ (ਪੱਤਰਾ 51ਅ)

* ਜਿਉ ਆਰਣਿ ਲੋਹਾ ਤਾਇ ਭਨਿ ਘੜਾਈਐ (ਪੱਤਰਾ 52ਅ)

(iii) ਗੁਰੂ ਨਾਨਕ ਦੇਵ ਦੇ ਬਾਕੀ ਦੇ ਤਿੰਨ ਸ਼ਬਦ ਵਿਚੋਂ 2 (ਜੋਗੁ ਨ ਖਿੰਥਾ ਜੋਗੁ ਨ ਡੰਡੇ ਜੋਗੁ ਨ ਭਸਮ ਚੜਾਈਐ)॥ ਪੰਨਾ 730 ਅਤੇ ਕਉਣ ਤਰਾਜੀ ਕਵਣੁ ਤੁਲਾ ਤੇਰਾ ਸਰਾਫੁ ਬੁਲਾਵਾ॥ — ਪੰਨਾ 730 'ਪੋਥੀ' ਵਿਚ ਰਾਗ ਪਰਭਾਤੀ ਹੇਠ ਕ੍ਰਮੰਮ 23 ਤੇ 24 ਉਤੇ ਦਿਤੇ ਹੋਏ ਹਨ, ਪਰ 21ਵਾਂ ਸ਼ਬਦ (ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥; ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 763) 'ਪੋਥੀ' ਵਿਚ ਕਿਸੇ ਰਾਗ ਤੇ ਕਿਸੇ ਰਚਿਆਰ ਦੇ ਸਿਰਲੇਖ ਅਧੀਨ ਨਹੀਂ ਮਿਲਦਾ।

(iv) 'ਪੋਥੀ' ਵਿਚ ਤੀਜੇ ਗੁਰੂ ਸਾਹਿਬ ਦੇ 19 ਸ਼ਬਦ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਇਸ ਰਾਗ ਵਿਚ ਉਨ੍ਹਾਂ ਨੇ ਕੇਵਲ 11 ਸ਼ਬਦਾਂ ਤੇ ਇਕ ਵਾਰ ਦੀ ਰਚਨਾ ਕੀਤੀ ਸੀ। ਗੁਰੂ ਅਮਰਦਾਸ ਜੀ ਦੀ ਵਾਰ (ਸੂਹੈ ਵੇਸਿ ਦੋਹਾਗਿਣੀ ਪਰ ਪਿਰੁ ਰਾਵਣ ਜਾਇ; ਪੰਨਾ 785) 'ਪੋਥੀ' ਵਿਚ ਨਹੀਂ ਮਿਲਦੀ। ਇਸੇ ਤਰ੍ਹਾਂ, 'ਪੋਥੀ' ਵਾਲਾ ਇਕ ਸ਼ਬਦ (ਕਰਿ ਲਾਲਚ ਮਨੁ ਲੋਭਣਾ ਕਿਉ ਕਰਿ ਛੁਟੀਐ ਜੀ — ਪੱਤਰਾ 3(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ।

(v) ਜਿਸ ਤਰ੍ਹਾਂ 'ਪੋਥੀ' ਦੀ ਦੱਸ ਵਾਲਾ ਉਪਰੋਕਤ ਤੀਜੇ ਗੁਰੂ ਸਾਹਿਬ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ, ਉਸੇ ਤਰ੍ਹਾਂ, 'ਪੋਥੀ' ਵਿਚ ਮਿਲਦੇ ਅਗਲੇ 8 ਸ਼ਬਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ :

* ਗੁਲਾਮ : ਪਿਰ ਕੈ ਰੰਗਿ ਰਤੀ ਸੋਹਾਗਣਿ ਅਨਦਿਨੁ ਰਲੀਆ ਮਾਣੈ (ਪੱਤਰਾ 53ਅ)

* ਗੁਲਾਮ : ਮੈਂ ਅਵਗਣਿਆਰੀ ਕੋ ਗੁਣੁ ਨਹੀ (ਪੱਤਰਾ 54ੳ)

* ਸਦਾ ਸੇਵਕ : ਪਿਰ ਕੈ ਸੰਗਿ ਰਤੀ ਸੋਹਾਗਣਿ ਅਨੁਦਿਨੁ ਰਲੀਆ ਮਾਣੇ (ਪੱਤਰਾ 54ਅ)

* ਗੁਲਾਮ : ਪਕੇ ਮੰਡਪ ਮਹਲ ਹਜਾਰਾ (ਪੱਤਰਾ 55ੳ)

* ਕਬੀਰ : ਜੈਸੇ ਰੰਗੁ ਸੁਪਨੇ ਨਿਧਿ ਪਾਈ ਮਨੁ ਹੀ ਮਨੁ ਸਮਾਨਾ (ਪੱਤਰਾ 55ਅ)

* ਕਬੀਰ : ਕੁਸਲੁ ਕੁਸਲੁ ਕਰਿ ਸਭੁ ਜਗੁ ਬਿਨਸਿਆ ਪੜਿਓ ਕਾਲ ਕੀ ਫਾਸੀ (ਪੱਤਰਾ 60ਅ)

* ਸਰਫ਼ : ਮਾਤ ਕਹੈ ਮੇਰੇ ਪੁਤਰਾ ਘਰਿ ਅੰਨਿ ਕਿਉ ਸਰਸੀ (ਪੱਤਰਾ 61ੳ)

(vi) 'ਪੋਥੀ' ਦੇ ਇਸ ਰਾਗ ਵਿਚ ਕਬੀਰ ਜੀ ਦੇ 5 ਸ਼ਬਦ ਮਿਲਦੇ ਹਨ। ਇਨ੍ਹਾਂ ਵਿਚੋਂ ਦੋ (ਜੈਸ ਰੰਗੁ

ਸੁਪਨੈ ਨਿਧੀ ਪਾਈ ਮਨੁ ਹੀ ਮਨੁ ਸਮਾਨਾ; ਪੱਤਰਾ 55ਅ) ਤੇ (ਕੁਸਲੁ ਕੁਸਲੁ ਕਰਿ ਸਭੁ ਜਗੁ ਬਿਨਸਿਆ ਪੜਿਓ ਕਾਲ ਦੀ ਫ਼ਾਸੀ; ਪੱਤਰਾ 60ਅ), ਜਿਵੇਂ ਕਿ ਉੱਪਰ ਦਿਤੀ ਸੂਚੀ ਰਾਹੀਂ ਦੱਸਿਆ ਜਾ ਚੁੱਕਿਆਹ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ। ਇਸੇ ਤਰ੍ਹਾਂ, ਕਬੀਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ 2 ਸ਼ਬਦ (ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕਿ ਸੁੰਦਰਿ ਕਾਇਆ॥; ਪੰਨਾ 793 ਅਤੇ ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥ ਉਹੀ ਪੰਨਾ), ਰਾਗ ਪਰਭਾਤੀ ਹੇਠ ਜਾ ਮਿਲਦੇ ਹਨ।

(vii) 'ਪੋਥੀ' ਵਿਚ ਫਰੀਦ ਜੀ ਦਾ ਇਕ ਸ਼ਬਦ (ਤਪਿ ਤਪਿ ਲੁਈ ਹਥ ਮਰੋੜੈ/ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ) ਦੋ ਵਾਰੀ ਲਿਖਿਆ ਹੈ ਤੇ ਦੁਹਾਂ ਵਿਚ ਛੋਟੇ-ਮੋਟੇ ਫ਼ਰਕ ਵੀ ਹਨ। ਲਿਖਾਰੀ ਨੇ, ਜਾਂ ਕਿਸੇ ਬਾਅਦ ਦੀ ਕਲਮ ਨੇ, ਪਹਿਲਾ ਸ਼ਬਦ ਕੱਟਿਆ ਹੋਇਆ ਹੈ ਪਰ ਗਿਣਤੀ ਵਿਚ ਉਸ ਨੂੰ ਵੱਖਰਾ, ਪੂਰਾ ਸ਼ਬਦ ਹੀ ਗਿਣਿਆ ਹੋਇਆ ਹੈ। ਕੱਟੇ ਹੋਏ ਪਹਿਲੇ ਸ਼ਬਦ ਦੇ ਅੰਤ ਵਿਚ ਅੰਕ ਹਨ : ॥ 3 ॥ 5 ॥ ਤੇ ਦੂਜੇ ਦੇ ਅੰਤਿਮ ਅੰਕ ਹਨ : ॥ ੪ ॥ ੫ ॥ ਇਸ ਤਰ੍ਹਾਂ, ਇਕ ਨੂੰ ਪੰਜਵੀ ਥਾਂ ਉਤੇ ਤੇ ਦੂਜੇ ਨੂੰ ਨੌਵੀਂ ਥਾਂ ਰੱਖ ਕੇ ਦੁਹਾਂ ਨੂੰ ਗਿਣਤੀ ਵਿਚ ਸ਼ਾਮਿਲ ਕਰ ਲਿਆ ਗਿਆ ਹੈ। ਅਸਲ ਵਿਚ ਫ਼ਰੀਦ ਜੀ ਦੇ ਸ਼ਬਦਾਂ ਦੀ ਗਿਣਤੀ ਤਾਂ 2 ਹੀ ਬਣਦੀ ਹੈ, ਪਰ 'ਪੋਥੀ' ਦੇ ਗ਼ਲਤ ਹਿਸਾਬ ਨਾਲ 3 ਬਣ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਦੁਹਰਾਉ ਨਹੀਂ ਹੈ; ਓਥੇ ਦੀ ਗਿਣਤੀ 2 ਹੀ ਹੈ।

ਰਾਗ ਸੂਹੀ ਦੇ ਉਪਰੋਕਤ ਵੇਰਵਿਆਂ ਤੋਂ ਸਪਸ਼ਟ ਹੈ ਕਿ ਸ਼ਬਦਾਂ ਦੇ ਰਚਣਹਾਰਾਂ, ਸ਼ਬਦਾਂ ਦੀ ਗਿਣਤੀ ਤੇ, ਜਿਵੇਂ ਕਿ ਅੱਗੇ ਚੱਲ ਕੇ ਵੇਖਾਂਗੇ, ਸ਼ਬਦਾ ਦੇ ਕ੍ਰਮ ਵਿਚ, 'ਪੋਥੀ' ਤੇ ਸ੍ਰੀ ਗੁਰ ਗ੍ਰੰਥ ਸਾਹਿਬ ਕਦਮ ਮਿਲਾ ਕੇ ਨਹੀਂ ਚੱਲ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਤਾਂ 'ਪੋਥੀ' ਵਾਲੇ ਸਾਰੇ ਰਚਿਆਰਾਂ ਨੂੰ ਪ੍ਰਵੇਸ਼ ਦੀ ਆਗਿਆ ਮਿਲੀ ਹੈ ਤੇ ਨਾਂ 'ਪੋਥੀ' ਵਿਚ ਦਿਤੇ ਸਾਰੇ ਸ਼ਬਦਾਂ ਨੂੰ ਹੀ ਪਰਵਾਨ ਕੀਤਾ ਗਿਆ ਹੈ। ਨਤੀਜਾ ਮੂਹੋਂ ਬੋਲਦਾ ਹੈ।

### (ਅ) ਵਡਹੰਸ

ਇਸ ਵੇਲੇ 'ਪੋਥੀ' ਵਿਚ ਰਾਗ ਵਡਹੰਸ ਦੂਜੇ ਨੰਬਰ ਉਤੇ ਮਿਲਦਾ ਹੈ। ਇਸ ਰਾਗ ਦੇ ਅਧੀਨ ਮਹਲੇ ੧ ਦਾ ਇਕ ਸ਼ਬਦ ਲੰਡੇ ਅੱਖਰਾਂ ਵਿਚ ਪੱਤਰਾ 38ਓ ਉਤੇ ਲਿਖਿਆ ਹੋਇਆ ਹੈ। ਇਕ ਖ਼ਾਲੀ ਪਏ ਪੱਤਰੇ ਉਤੇ ਇਹ ਸ਼ਬਦ ਲਿਖ ਕੇ ਰਾਗ ਸੂਹੀ ਦੇ ਸ਼ਬਦਾਂ ਨੂੰ ਦੋ ਟੁਕੜੀਆਂ ਵਿਚ ਵੰਡ ਦਿਤਾ ਗਿਆ ਹੈ। ਇਸ ਸ਼ਬਦ ਦੀ ਆਰੰਭਿਕ ਤੁਕ ਹੈ : 'ਕਏ ਕੜ ਵਗੜ ਕਹ ਬਬ ਨਯਓ।' ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੩੫ ਉਤੇ ਵੇਖਿਆ ਜਾ ਸਕਦਾ ਹੈ (ਕਾਇਆ ਕੂੜਿ ਵਿਗਾੜਿ ਕਾਹੇ ਨਾਈਐ)।

ਇਹ ਫੁਟਕਲ ਸ਼ਬਦ 'ਪੋਥੀ' ਦੇ ਕਿਸੇ ਲਿਖਾਰੀ ਦਾ ਲਿਖਿਆ ਹੋਇਆ ਨਹੀਂ; ਹਸਤਾਖੇਪ ਹੈ, ਇਸ ਲਈ ਇਸ ਬਾਰੇ ਵਧੇਰੇ ਚਰਚਾ ਦੀ ਲੋੜ ਨਹੀਂ।

### (ਈ) ਪਰਭਾਤੀ

'ਪੋਥੀ' ਵਿਚ ਰਾਗ ਸੂਹੀ ਦੇ ਮੁੱਕਣ ਉਪਰੰਤ ਰਾਗ ਪਰਭਾਤੀ ਆਉਂਦਾ ਹੈ। ਇਹ ਰਾਗ ਪੱਤਰਾ

62ਅ ਤੋਂ ਸ਼ੁਰੂ ਹੋ ਕੇ ਪੱਤਰਾ 113ਅ ਤਕ ਚੱਲਦਾ ਹੈ। ਰਾਗ ਸੂਹੀ ਦੀ ਸਮਾਪਤੀ ਤੇ ਰਾਗ ਪਰਭਾਤੀ ਦੇ ਆਰੰਭ ਵਿਚਕਾਰ ਕੋਈ ਖਾਲੀ ਪੱਤਰਾ ਨਹੀਂ ਛੱਡਿਆ ਹੋਇਆ ਪਰ ਇਸ ਰਾਗ ਦੇ ਅੰਦਰ ਤੇ ਅੰਤ ਵਿਚ ਇਸ ਵੇਲੇ ਕੁੱਲ ਮਿਲਾ ਕੇ 10 ਪੱਤਰੇ ਵਾਲੀ ਪਏ ਹੋਏ ਹਨ (80ਅ, 81ਅ, 82ੳ, 84ਅ, 85ੳ, 86ੳ, 86ਅ, 88ਅ, 89ਅ, 103ਅ ਤੇ 104ੳ)।

'ਪੋਥੀ' ਵਿਚ ਪਰਭਾਤੀ ਰਾਗ ਦੇ ਕੁੱਲ 47 ਸ਼ਬਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਜਿਥੇ ਇਸ ਰਾਗ ਦਾ ਕ੍ਰਮ 30ਵਾਂ ਹੈ, 'ਪੋਥੀ' ਤੋਂ 20 ਸ਼ਬਦ ਵੱਧ ਹਨ, ਅਰਥਾਤ 67 ਸ਼ਬਦ ਦਰਜ ਹਨ, ਜਿਨ੍ਹਾਂ ਵਿਚੋਂ 7 ਗੁਰੂ ਰਾਮਦਾਸ ਜੀ ਦੇ ਤੇ 18 ਗੁਰੂ ਅਰਜਨ ਦੇਵ ਜੀ ਦੇ ਹਨ। ਇਹ 25 ਸ਼ਬਦ, ਰਾਗ ਪਰਭਾਤੀ ਉੱਪਰ ਕੀਤੇ ਜਾ ਰਹੇ ਮੌਜੂਦਾ ਵਿਚਾਰ ਦੇ ਘੇਰੇ ਤੋਂ ਬਾਹਰ ਰੱਖ ਲਏ ਜਾਣ, ਤਾਂ 'ਪੋਥੀ' ਦੇ 47 ਸ਼ਬਦਾਂ ਦੇ ਮੁਕਾਬਲੇ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 42 ਸ਼ਬਦ ਹੀ ਰਹਿ ਜਾਣਗੇ।

'ਪੋਥੀ' ਦੇ 47 ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 42 ਸ਼ਬਦਾਂ ਨੂੰ ਆਮੋ-ਸਾਹਮਣੇ ਰੱਖ ਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ,

(i) 'ਪੋਥੀ' ਵਿਚ ਪਰਭਾਤੀ ਰਾਗ ਦੇ ਅਧੀਨ ਗੁਰੂ ਨਾਨਕ ਦੇਵ ਜੀ ਦੇ 17 ਸ਼ਬਦ ਹਨ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 24 ਸ਼ਬਦ ਮਿਲਦੇ ਹਨ। 7 ਸ਼ਬਦ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਧ ਹਨ, 'ਪੋਥੀ' ਵਿਚ ਤੀਜੇ ਗੁਰੂ ਸਾਹਿਬ ਨੇ ਨਾਂ ਥੱਲੇ ਦਿਤੇ ਹੋਏ ਹਨ।

(ii) 'ਪੋਥੀ' ਵਿਚ ਗੁਰੂ ਅਮਰ ਦਾਸ ਜੀ ਦੇ ਕੁੱਲ 17 ਸ਼ਬਦ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 9 ਹਨ। ਇਨ੍ਹਾਂ 9 ਸ਼ਬਦਾਂ ਵਿਚੋਂ 8 ਸ਼ਬਦ 'ਪੋਥੀ' ਨਾਲ ਸਾਂਝੇ ਹਨ ਤੇ ਇਕ ਸ਼ਬਦ (ਮੇਰੇ ਮਨ ਗੁਰ ਅਪਣਾ ਸਾਲਾਹਿ॥; ਪੰਨਾ 1334) 'ਪੋਥੀ' ਵਿਚ ਹੈ ਨਹੀਂ।

(iii) 'ਪੋਥੀ' ਵਿਚਲੇ ਜਿਹੜੇ ਦੋ ਸ਼ਬਦ (ਕਵਨੁ ਤਰਾਜੀ ਕਵਨੁ ਤੋਲਾ ਤੇਰਾ ਕਵਨੁ ਸਰਾਫ਼ ਬੁਲਾਵਾ; ਪੱਤਰਾ 82ਅ ਅਤੇ ਜੋਗੁ ਨ ਖਿਥਾ ਜੋਗੁ ਨਾਹੀ ਡੰਡੈ ਜੋਗੁ ਨਾਹੀ ਭਸਮ ਚੜਾਈਐ; ਪੱਤਰਾ 83ੳ) ਰਾਗ 'ਪਰਭਾਤੀ ਲਲਤਾ ਹੇਠ ਮਹਲਾ 3 ਦੇ ਦੱਸੇ ਹੋਏ ਹਨ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ 1 ਦੇ ਸਿਰਨਾਵੇਂ ਹੇਠ ਰਾਗ ਸੂਹੀ ਵਿਚ ਵੇਖੇ ਜਾ ਚੁੱਕੇ ਹਨ।

(iv) 'ਪੋਥੀ ਵਿਚ 'ਗੁਲਾਮ' ਦੀਆਂ 2 ਰਚਨਾਵਾਂ ਰਾਗ ਪਰਭਾਤੀ ਵਿਚ ਦਿਤੀਆਂ ਹੋਈਆਂ ਹਨ (ਸਹਜ ਭਾਹਿ ਮਿਲਾਇਆ ਗੁਰਿ ਪੂਰੈ ਵਿਚਹੁ ਹਉਮੈ ਖੋਈ; ਪੱਤਰਾ 102ੳ) ਤੇ (ਆਪਣੈ ਵਸਿ ਕੀਤੋ ਨੁ ਸਭ ਕਿਛੁ ਹੋਰ ਸੁ ਵਥਿ ਕਿਛੁ ਨਾਹੀਂ; ਪੱਤਰਾ 102ਅ), ਪਰ ਜਿਵੇਂ ਕਿ ਰਾਗ ਸੂਹੀ ਦੇ ਵੇਰਵੇ ਵਿਚ ਵੇਖਿਆ ਜਾ ਚੁੱਕਿਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵੱਲੋਂ ਇਸ ਰਚਿਆਰ ਨੂੰ ਪਰਵਾਨਗੀ ਨਹੀਂ ਮਿਲ ਸਕੀ।

(v) ਭਗਤ ਕਬੀਰ ਜੀ ਦੇ 'ਪੋਥੀ' ਵਿਚ 7 ਸ਼ਬਦ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 5 ਹਨ, ਬਾਕੀ ਦੇ 2 ਸ਼ਬਦ (ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥ — ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 793 ਅਤੇ 'ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ'॥; ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 793) ਰਾਗ ਸੂਹੀ ਵਿਚ ਆ ਚੁੱਕੇ ਹਨ।

(vi) 'ਪੋਥੀ' ਵਿਚ 'ਪਰਭਾਤੀ' ਤੋਂ ਇਲਾਵਾ 'ਪਰਭਾਤੀ ਦਖਣੀ' ਤੇ 'ਪਰਭਾਤੀ ਲਲਤਾ' ਦੇ ਛਾਇਆਲਗ ਰਾਗ ਵੀ ਮੌਜੂਦ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਭਾਤੀ ਲਲਤਾ ਵਾਲਾ ਛਾਇਆਲਗ ਰਾਗ ਨਹੀਂ ਮਿਲਦਾ।

ਉਪਰੋਕਤ ਵੇਰਵਿਆਂ ਤੋਂ ਪਤਾ ਲਗਦਾ ਹੈ ਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਥੱਲੇ ਹੋਏ ਇੰਦਰਾਜਾਂ ਬਾਰੇ ਵੀ ਆਪਸੀ ਭੇਦ ਕਾਫੀ ਗੰਭੀਰ ਹਨ। ਉਨ੍ਹਾਂ ਵਿਚ ਸਹਿਮਤੀ ਦੀ ਮਾਤਰਾ ਘੱਟ ਤੇ ਅਸਿਹਮਤੀ ਦੀ ਮਾਤਰਾ ਵੱਧ ਹੈ।

**(ਸ) ਧਨਾਸਰੀ**

'ਪੋਥੀ' ਦਾ ਚੌਥਾ ਰਾਗ ਧਨਾਸਰੀ ਹੈ, ਜੋ ਇਸ ਦੇ ਪੱਤਰਾ 119ਅ ਤੋਂ 164 ੳ ਤਕ ਚਲਦਾ ਹੈ। ਪਿਛਲਾ ਰਾਗ, ਪਰਭਾਤੀ, ਪੱਤਰਾ 113ਅ ਉਤੇ ਮੁੱਕਿਆ ਸੀ; ਧਨਾਸਰੀ ਪੱਤਰਾ 119ਅ ਤੋਂ ਸ਼ੁਰੂ ਹੁੰਦਾ ਹੈ। ਇਸ ਤਰ੍ਹਾਂ, 6 ਪੱਤਰੇ ਧਨਾਸਰੀ ਦੇ ਆਰੰਭ ਵਿਚ ਖ਼ਾਲੀ ਪਏ ਹਨ। 'ਪੋਥੀ' ਵਿਚ ਇਸ ਰਾਗ ਹੇਠ 43 ਸ਼ਬਦ ਲਿਖੇ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਨਾਸਰੀ ਦਾ ਰਾਗ-ਕ੍ਰਮ ਦਸਵਾਂ ਹੈ ਤੇ ਇਸ ਵਿਚ 118 ਸ਼ਬਦ ਦਿਤੇ ਹੋਏ ਹਨ। ਇਸ ਰਾਗ ਹੇਠ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਦੀ ਬਾਣੀ ਵੀ 'ਪੋਥੀ' ਵਿਚ ਸ਼ਾਮਿਲ ਹੈ, ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਤੁਲਨਾ ਕਰਨ ਵੇਲੇ ਇਨ੍ਹਾਂ ਦੋਹਾਂ ਗੁਰੂਆਂ ਦੀ ਬਾਣੀ ਮਨਫ਼ੀ ਕਰਨ ਦੀ ਲੋੜ ਨਹੀਂ ਹੈ। ਦੋਹਾਂ ਸੂਚੀਆਂ ਨੂੰ ਸਾਹਮਣੇ ਰੱਖਿਆ ਜਿਹੜੀਆਂ ਗੱਲਾ ਸਪੱਸ਼ਟ ਹੁੰਦੀਆਂ ਹਨ, ਉਨ੍ਹਾਂ ਦਾ ਬਿਉਰਾ ਅੱਗੇ ਦਿਤਾ ਜਾ ਰਿਹਾ ਹੈ :

(i) 'ਪੋਥੀ' ਵਿਚ ਗੁਰੂ ਨਾਨਕ ਦੇਵ ਦੇ ਕੇਵਲ 8[36] ਸ਼ਬਦ ਪ੍ਰਾਪਤ ਹਨ, ਜਦਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਗਿਣਤੀ 14 ਹੈ। ਜਿਹੜੇ 6 ਸ਼ਬਦ 'ਪੋਥੀ' ਵਿਚ ਘੱਟ ਹਨ, ਉਹ ਇਸ ਵਿਚ ਮਹਲਾ 3 ਦੇ ਸਿਰਨਾਵੇਂ ਹੇਠ ਮਿਲ ਜਾਂਦੇ ਹਨ।

(ii) ਇਸ ਦੇ ਉਲਟ 'ਪੋਥੀ' ਵਿਚ ਮਹਲਾ 3 ਦੇ 15 ਸ਼ਬਦ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 9। ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲੋਂ ਇਹ 6 ਵੱਖ ਸ਼ਬਦ ਉਹੀ ਹਨ, ਜਿਨ੍ਹਾਂ ਦਾ ਜ਼ਿਕਰ ਉੱਪਰ (i) ਵਿਚ ਆ ਚੁੱਕਾ ਹੈ।

(iii) ਇਸ ਰਾਗ ਹੇਠ 'ਪੋਥੀ' ਵਿਚ ਗੁਰੂ ਰਾਮਦਾਸ ਜੀ ਦਾ ਇਕ ਸ਼ਬਦ ਦਿਤਾ ਹੋਇਆ ਹੈ (ਕਾਮੁ

---

36. 'ਪੋਥੀ' ਵਿਚ ਧਨਾਸਰੀ ਦੇ ਪਹਿਲੇ ਤਿੰਨ ਸ਼ਬਦਾਂ ਦੇ ਸਿਰਲੇਖਾਂ ਵਿਚ ਰਚਣ ਵਾਲੇ ਦੀ ਕੋਈ ਸੂਚਨਾ ਨਹੀਂ ਦਿੱਤੀ ਹੋਈ। ਲਿਖਾਰੀ ਕ੍ਰਮਿਕ ਤੌਰ ਉੱਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਿਉਂਕਿ ਪਹਿਲਾਂ ਦੇਂਦਾ ਹੈ, ਇਸ ਲਈ ਅਨੁਮਾਨ ਲਾ ਲਿਆ ਗਿਆ ਹੈ ਕਿ ਲਿਖਾਰੀ ਨੇ ਇਹ ਤਿੰਨੋਂ ਸ਼ਬਦ ਗੁਰੂ ਨਾਲਕ ਰਚਿਤ ਹੀ ਮੰਨ ਹੋਣਗੇ। ਸ੍ਰੀ ਗੁਰੂ ਗ੍ਰੰਕ ਸਾਹਿਬ ਵਿਚ ਵੀ ਇਹ ਤਿੰਨੋਂ ਮਹਲੇ ਪਹਿਲੇ ਦੇ ਹੀ ਦੱਸੇ ਗਏ ਹਨ।

ਕਰੋਧੁ ਮਾਇਆ ਮਦੁ ਮੀਠੇ ਦਲ ਬਦਲ ਜਿਉ ਉਨਵਿ ਰਹੇ, ਪੱਤਰਾ 127ਅ)। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਾਮਦਾਸ ਜੀ ਦੇ 14 ਸ਼ਬਦ ਮਿਲਦੇ ਹਨ, ਪਰ ਇਹ ਸ਼ਬਦ ਉਨ੍ਹਾਂ ਵਿਚ ਨਹੀਂ ਹੈ।

(iv) ਇਸ ਰਾਗ ਵਿਚ ਪੰਜਵੇਂ ਗੁਰੂ ਸਾਹਿਬ ਦੇ ਸਿਰਨਾਵੇਂ ਥੱਲੇ ਵੀ 2 ਸ਼ਬਦ ਦਿਤੇ ਹੋਏ ਹਨ। ਇਨ੍ਹਾਂ ਵਿਚੋਂ ਇਕ (ਚੰਦਨ ਚੋਆ ਰਸ ਭੋਗ ਕਰਤ ਅਨੇਕ ਬਿਖਿਆ ਬਿਕਾਰ ਦੇਖੁ ਸਗਲ ਹੈ ਠੀਕੇ; ਪੱਤਰਾ 137ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਰਚਿਤ ਹੀ ਮੰਨਿਆ ਹੋਇਆ ਹੈ, ਪਰ ਦੂਜਾ ਸ਼ਬਦ (ਮੇਰੇ ਸਾਹਾ ਮੈਂ ਹਰਿ ਦਰਸਨ ਸੁਖੁ ਹੋਇ; ਪੱਤਰਾ 136ਅ) ਗੁਰੂ ਰਾਮਦਾਸ ਜੀ ਰਚਿਤ ਦੱਸਿਆ ਗਿਆ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 670 ਉਤੇ ਰਾਗ ਧਨਾਸਰੀ ਵਿਚ ਕ੍ਰਮੰਕ 31 ਉਤੇ ਵੇਖਿਆ ਜਾ ਸਕਦਾ ਹੈ। ਗੁਰੂ ਅਰਜਨ ਦੇਵ ਦੇ 59 ਹੋਰ ਸ਼ਬਦ, ਅਰਥਾਤ 'ਪੋਥੀ' ਵਾਲਾ ਇਕ ਸ਼ਬਦ ਰਲਾ ਕੇ, ਕੁੱਲ 60 ਸ਼ਬਦ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ।

(v) ਗੁਲਾਮ ਵਾਂਗ, ਸਦਾ ਸੇਵਕ ਵੀ, 'ਪੋਥੀ' ਦੇ ਸੰਕਲਨਕਾਰ ਦੇ ਮਨਪਸੰਦ ਅਧਿਆਤਮਿਕ ਕਵੀਆਂ ਵਿਚੋਂ ਇਕ ਹੈ, ਪਰ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਦੋਹਾਂ ਨੂੰ ਆਪਣੇ ਸੰਕਲਨ ਦੇ ਨੇੜੇ-ਤੇੜੇ ਵੀ ਨਹੀਂ ਫਟਕਣ ਦਿਤਾ। 'ਪੋਥੀ' ਵਿਚ ਰਾਗ ਧਨਾਸਰੀ ਦੇ ਅਧੀਨ ਸਦਾ ਸੇਵਕ ਦੀ ਇਕ ਰਚਨਾ ਮੌਜੂਦ ਹੈ (ਗੁਰਮੁਖਿ ਨਾਮੁ ਜਪੈ ਜਨੁ ਕੋਈ; ਪੱਤਰਾ 149ਅ) ਜੋ, ਸਪਸ਼ਟ ਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੋ ਸਕਦੀ।

(vi) 'ਪੋਥੀ' ਵਿਚ ਕਬੀਰ ਜੀ ਦੇ 4 ਸ਼ਬਦ ਦਰਜ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਸ਼ਬਦਾਂ ਦੀ ਗਿਣਤੀ 5 ਹੈ। ਚਾਰ ਸ਼ਬਦ ਸਾਂਝੇ ਹਨ ਪਰ ਪੰਜਵਾਂ ਸ਼ਬਦ (ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 692) 'ਪੋਥੀ' ਵਿਚ ਨਹੀਂ ਮਿਲਦਾ।

(vii) 'ਪੋਥੀ' ਵਿਚ ਭਗਤ ਤ੍ਰਿਲੋਚਨ ਦੇ 2 ਸ਼ਬਦ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਸ਼ਬਦ (...ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਲ ਰੇ॥; ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 695) ਪ੍ਰਾਪਤ ਹੈ।

(viii) ਭਗਤ ਪੰਨਾ ਜੀ ਦਾ ਜਿਹੜਾ ਸ਼ਬਦ 'ਪੋਥੀ' ਵਿਚ ਮੌਜੂਦ ਹੈ (ਜਿਨੀ ਮਾਤਾ ਕੇ ਉਦਕ ਉਦਕ ਮਾਹਿ ਕੀਆ ਦਸ ਦੁਆਰਾ; ਪੱਤਰਾ 160ੳ) ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ਤੇ ਜਿਹੜਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ (ਗੋਪਾਲ ਤੇਰਾ ਆਰਤਾ॥; ਪੰਨਾ 695) ਉਹ 'ਪੋਥੀ' ਵਿਚ ਨਹੀਂ ਹੈ।

ਜਿਸ ਤਰ੍ਹਾਂ ਰਾਗ ਧਨਾਸਰੀ ਦੇ ਅਧੀਨ ਆਈ ਬਾਣੀ ਦੀ ਉਪਰੋਕਤ ਤੁਲਨਾ ਦਾ ਰੁਖ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਣਮੇਲ ਵੱਲ ਵੱਧ ਹੈ, ਉਸੇ ਤਰ੍ਹਾਂ, ਅੱਗੇ ਚੱਲ ਕੇ 'ਸ਼ਬਦਾਂ ਦੀ ਤਰਤੀਬ' ਵਾਲੇ ਭਾਗ ਵਿਚ ਵੀ ਅਣਮਿਲਵੀਂ ਸੁਰ ਮਿਲਵੀਆਂ ਸੁਰਾਂ ਤੋਂ ਉਚੇਰੀ ਸੁਣਾਂਗੇ।

**(ਹ) ਮਲਾਰ**

ਇਸ ਵੇਲੇ 'ਪੋਥੀ' ਦੇ ਰਾਗਾਂ ਵਿਚ ਰਾਗ ਮਲਾਰ ਪੰਜਵੀਂ ਥਾਂ ਉਤੇ ਆਉਂਦਾ ਹੈ। ਇਸ ਰਾਗ ਦੇ

ਅਧੀਨ ਕੇਵਲ ਇਕ ਸ਼ਬਦ ਲੰਡੇ ਅੱਖਰਾਂ ਵਿਚ ਦਿੱਤਾ ਹੋਇਆ ਮਿਲਦਾ ਹੈ। ਸ਼ਬਦ ਨਾਮਦੇਵ ਜੀ ਦਾ ਹੈ ਤੇ ਲਿਖਿਆ ਹੋਇਆ ਹੈ ਪੱਤਰਾਂ 165ੳ ਉਤੇ। ਇਸ ਦੀ ਪਹਿਲੀ ਤੁਕ ਹੈ : 'ਅਲਵਤ ਏਹ ਭਰਮ ਜਹ ਮਝ ਓਪਰ ਸਭ ਕਪਲ' (ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥; ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1292)। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਲਾਰ ਦੇ ਅਧੀਨ ਇਹ ਸ਼ਬਦ ਪ੍ਰਾਪਤ ਹੈ, ਪਰ ਰਹਾਉ ਦੀ ਤੁਕ 'ਮੋ ਕਉ ਤੂੰ ਨ ਬਿਸਾਰਿ..' (ਪੰਨਾ 1292) ਨਾਲ ਸ਼ੁਰੂ ਹੁੰਦਾ ਹੈ ਤੇ ਅੱਗੋਂ ਉਸੇ ਤਰ੍ਹਾਂ "ਆਲਾਵੰਤੀ ਇਹੁ ਭ੍ਰਮੁ ਜੋ ਹੈ..." ਵਾਲੀ ਤੁਕ ਚੱਲ ਪੈਂਦੀ ਹੈ।

ਇਸ ਸ਼ਬਦ ਕਿਉਂਕਿ ਸਪਸ਼ਟ ਤੌਰ ਉਤੇ ਹਸਤਾਖੇਪ ਹੈ, ਇਸ ਲਈ ਇਸ ਦਾ ਤੁਲਨਾਤਮਕ ਵਿਸਤਾਰ ਦੇਣ ਦੀ ਲੋੜ ਨਹੀਂ।

**(ਕ) ਬਸੰਤ**

'ਪੋਥੀ' ਵਿਚ ਰਾਗ ਬਸੰਤੁ ਛੇਵੀਂ ਥਾਂ ਉਤੇ ਆਉਂਦਾ ਹੈ ਤੇ ਪੱਤਰਾ 168ਅ ਤੋਂ ਪੱਤਰਾ 222ੳ ਤਕ ਨਿਰਵਿਘਨ ਚਲਦਾ ਹੈ।[37]

'ਪੋਥੀ' ਵਿਚ ਬਸੰਤੁ ਰਾਗ ਦੇ ਕੁੱਲ 52 ਸ਼ਬਦ ਹਨ। ਇਨ੍ਹਾਂ 52 ਸ਼ਬਦਾਂ ਵਿਚ ਭਗਤ ਕਬੀਰ ਜੀ ਦਾ ਇਕ ਸ਼ਬਦ ਪੱਤਰਾ 215ਅ ਉਤੇ ਦਿਤਾ ਹੋਇਆ ਹੈ (ਇਸ ਤਨ ਮਨ ਮਹਿ ਮਦਨ ਚੋਰੁ) ਪਰ ਪੱਤਰਾ 222ੳ ਉਤੇ ਦੋਬਾਰਾ ਇਹੀ ਸ਼ਬਦ ਅਧੂਰਾ ਲਿਖ ਕੇ ਕੱਟਿਆ ਹੋਇਆ ਹੈ। ਸੰਪਾਦਕ ਵੱਲੋਂ ਕੁੱਲ ਜੋੜ ਵਿਚ ਇਹ 2 ਸ਼ਬਦ ਮੰਨੇ ਗਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਜਿੱਥੇ ਇਸ ਰਾਗ ਦਾ ਕ੍ਰਮ 25ਵਾਂ ਹੈ, 88 ਸ਼ਬਦ ਦਰਜ ਹਨ। 'ਪੋਥੀ' ਵਿਚ ਚੌਥੇ ਗੁਰੂ ਸਾਹਿਬ ਦੀ ਬਾਣੀ ਮੌਜੂਦ ਹੈ ਪਰ ਪੰਜਵੇਂ ਗੁਰੂ ਸਾਹਿਬ ਦਾ ਕੋਈ ਸ਼ਬਦ ਨਹੀਂ ਮਿਲਦਾ। ਤੁਲਨਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਗੁਰੂ ਅਰਜਨ ਦੇਵ ਦੇ ਸ਼ਬਦ, ਜਿਨ੍ਹਾਂ ਦੀ ਗਿਣਤੀ 24 ਹੈ ਤੇ ਨੌਵੇਂ ਗੁਰੂ ਸਾਹਿਬ ਦੇ 5 ਸ਼ਬਦ ਮਨਫ਼ੀ ਕਰ ਕੇ 'ਪੋਥੀ' ਦੇ ਸ਼ਬਦਾਂ ਨਾਲ ਮੇਲੇ ਜਾਣ ਤਾਂ ਕੁੱਝ ਨੁਕਤੇ ਸਾਹਮਣੇ ਆਉਂਦੇ ਹਨ, ਜੋ ਕਿਸੇ ਵੀ ਤੁਲਨਾਕਾਰ ਦਾ ਧਿਆਨ ਖਿੱਚਣ ਦੇ ਸਮਰੱਥ ਹਨ :

(i) 'ਪੋਥੀ' ਵਿਚ ਗੁਰੂ ਨਾਨਕ ਦੇਵ ਦੇ 10 ਸ਼ਬਦ ਹਨ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 18 ਹਨ। ਇਨ੍ਹਾਂ ਵਿਚੋਂ ਅੱਠ ਸ਼ਬਦ ਦੋਹਾਂ ਸੰਗ੍ਰੈਹਾ ਵਿਚ ਸਾਂਝੇ ਹਨ, ਦੋ ਅਜਿਹੇ ਹਨ (ਵਸਤ ਉਤਾਰਿ ਦਿਗੰਬਰੁ ਹੋਗ; ਪੱਤਰਾ 173ਅ ਅਤੇ 'ਸਾਹਿਬ ਭਾਵੈ ਸੇਵਾ ਕਰੈ; ਪੱਤਰਾ 175ੳ), ਜੋ 'ਪੋਥੀ' ਨੇ ਗੁਰੂ ਨਾਨਕ ਦੇਵ ਦੇ ਮੰਨੇ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਨੂੰ ਮਹਲੇ ਤੀਜੇ ਦੀ ਰਚਨਾ ਦੱਸਿਆ ਗਿਆ ਹੈ। ਇਨ੍ਹਾਂ ਤੋਂ ਇਲਾਵਾ 10 ਸ਼ਬਦ, ਜਿਨ੍ਹਾਂ ਨੂੰ 'ਪੋਥੀ' ਵਿਚ ਮਹਲਾ 4 ਦੀ ਰਚਨਾ ਦੱਸਿਆ ਗਿਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੀ ਪਾਤਸ਼ਾਹੀ ਦੀ ਰਚਨਾ ਵਜੋਂ ਪੇਸ਼ ਹੋਏ ਮਿਲਦੇ ਹਨ।

(ii) 'ਪੋਥੀ' ਵਿਚ ਮਹਲਾ 3 ਦੇ 17 ਸ਼ਬਦ ਦਿਤੇ ਹੋਏ ਹਨ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

---

37. ਇਸ ਸੰਬੰਧ ਵਿਚ ਵੇਖੋ 'ਸੰਪਾਦਕ' ਵਲੋਂ ਕੀਤੀ ਗਈ ਅਦਲਾ-ਬਦਲੀ' ਵਾਲਾ ਭਾਗ।

ਇਨ੍ਹਾਂ ਦੀ ਗਿਣਤੀ 20 ਹੈ। ਇਨ੍ਹਾਂ ਵੀਹਾਂ ਵਿਚ 2 ਸ਼ਬਦ ਉਹ ਹਨ ਜਿਨ੍ਹਾਂ ਦਾ ਜ਼ਿਕਰ ਉੱਪਰ ਮਦ (i) ਵਿਚ ਆ ਚੁੱਕਾ ਹੈ (ਪੱਤਰਾ 173ਅ ਤੇ ਪੱਤਰਾ 175ੳ)। ਇਕ ਹੋਰ ਸ਼ਬਦ, ਜੋ ਪੱਤਰਾ 177ਅ ਉਤੇ ਮਿਲਦਾ ਹੈ (ਰਾਤੇ ਸਚਿ ਨਾਮਿ ਹਰਿ ਨਿਰਾਲਾ), 'ਪੋਥੀ' ਵਿਚ ਮਹਲਾ 4 ਦੀ ਰਚਨਾ ਦੱਸਿਆ ਗਿਆ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਮਹਲਾ 3 ਦੀ ਛਾਪ ਹੇਠ ਆਇਆ ਹੈ।

(iii) ਗੁਰੂ ਰਾਮਦਾਸ ਜੀ ਦੇ 11 ਸ਼ਬਦ ਰਾਗ ਬਸੰਤ ਦੇ ਅਧੀਨ 'ਪੋਥੀ' ਵਿਚ ਦਿਤੇ ਹੋਏ ਹਨ — 'ਪੋਥੀ' ਵਿਚ ਚੌਥੇ ਗੁਰੂ ਸਾਹਿਬ ਦੀ ਬਾਣੀ ਦੀ ਆਮ ਮਾਤਰਾ ਦੇ ਮੁਕਾਬਲੇ ਵਿਚ ਇਹ ਖਾਸਾ ਵੱਡਾ ਪਰਾਗਾ ਹੈ। ਇਨ੍ਹਾਂ 11 ਸ਼ਬਦਾਂ ਵਿਚੋਂ, ਜਿਵੇਂ ਕਿ ਉੱਪਰ, ਮਦ (i) ਵਿਚ ਦੱਸਿਆ ਜਾ ਚੁੱਕਾ ਹੈ 10 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲੇ ਪਹਿਲੇ ਦੀ ਮੁਹਰ ਹੇਠ ਤੇ ਹਿਕ ਮਹਲੇ ਤੀਜੇ ਦੀ ਮੁਹਰ ਹੇਠ ਪ੍ਰਾਪਤ ਹਨ। ਇਸ ਤਰ੍ਹਾਂ 'ਪੋਥੀ' ਵਿਚ ਜਿਹੜੇ 11 ਸ਼ਬਦ ਗੁਰੂ ਰਾਮਦਾਸ ਰਚਿਤ ਦੱਸੇ ਹੋਏ ਹਨ, ਉਨ੍ਹਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਵੀ ਗੁਰੂ ਰਾਮਦਾਸ ਦੇ ਸਿਰਨਾਵੇਂ ਹੇਠ ਨਹੀਂ ਮਿਲਦਾ। ਉਂਞ ਹੋਰਰ 8 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ 4 ਸਿਰਲੇਖ ਵਾਲੇ ਮੌਜੂਦ ਹਨ, ਜੋ 'ਪੋਥੀ' ਵਿਚ ਨਹੀਂ ਮਿਲਦੇ।

(iv) 'ਸਦਾ ਸੇਵਕ' ਦੇ ਦੋ ਸ਼ਬਦ ਰਾਗ ਬਸੰਤ ਵਿਚ ਸਜੇ ਹੋਏ ਹਨ (ਅੈ ਹੀ ਸੰਤੁ ਭਗਤੀ ਲਾਇਉ ਆਪੇ ਦੈਤੁ ਚਿੜਾਇਆ; ਪੱਤਰਾ 206ੳ ਤੇ ਜੇਤਾ ਕਪੜੁ ਅੰਗਿ ਹਢਾਇਆ; ਪੱਤਰਾ 206ਅ), ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਜਿਵੇਂ ਕਿ ਹੁਣ ਤਕ ਸਪਸ਼ਟ ਹੋ ਚੁੱਕਾ ਹੈ, 'ਗੁਲਾਮ' ਦੇ ਨਾਲ ਨਾਲ, ਇਸ ਲੇਖਕ ਨੂੰ ਵੀ ਕੋਈ ਮਾਨਤਾ ਨਹੀਂ ਮਿਲੀ।

(v) ਭਗਤ ਕਬੀਰ ਜੀ ਦੇ 'ਪੋਥੀ' ਵਿਚ 6 ਪੂਰੇ ਸ਼ਬਦ ਤੇ ਇਕ ਅਧੂਰਾ, ਕੱਟਿਆ ਹੋਇਆ ਸ਼ਬਦ (ਪੱਤਰਾ 222ੳ) ਦਿੱਤੇ ਹੋਏ ਹਨ। ਅਧੂਰਾ ਸ਼ਬਦ ਕਿਉਂਕਿ ਅੰਕ ਰਹਿਤ ਹੈ, ਇਸ ਲਈ ਭਗਤ ਜੀ ਦੇ 'ਪੋਥੀ' ਵਿਚ ਸੰਤਾਂ ਦੀ ਥਾਂ 6 ਸ਼ਬਦ ਹੀ ਮੰਨੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਦੋ ਸ਼ਬਦ ਇਨ੍ਹਾਂ ਛਿਆਂ ਤੋਂ ਇਲਾਵਾ ਵੀ ਮਿਲਦੇ ਹਨ। ਇਨ੍ਹਾਂ ਦੀਆਂ ਆਰੰਭਿਕ ਤੁਕਾਂ ਹਨ ('ਨਾਹਿਕੁ ਏਕੁ ਬਨਜਾਰੇ ਪਾਚ'॥, ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1194 ਅਤੇ 'ਸੁਰਹ ਕੀ ਜੈਸੀ ਤੇਰੀ ਚਾਲ'॥; ਪੰਨਾ 1196)।

(vi) ਭਗਤ ਨਾਮਦੇਵ ਜੀ ਦੀ ਬਾਣੀ ਵਿਚ ਵੀ ਫਰਕ ਹੈ। 'ਪੋਥੀ' ਵਿਚ ਭਗਤ ਜੀ ਦੇ 3 ਸ਼ਬਦ ਹਨ ਤੇ 3 ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ, ਪਰ ਇਨ੍ਹਾਂ ਵਿਚੋਂ 2 ਸਾਂਝੇ ਹਨ ਤੇ ਇਕ 'ਪੋਥੀ' ਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੱ ਮਿਲਦਾ (ਕਿਸਨ ਬਸੰਤ ਭਲੇ ਤੁਮਿ ਆਏ ਦੁਆਦਸਿ ਬਨ ਤਕ ਫੂਲੇ; ਪੱਤਰਾ 221ਅ) ਤੇ ਕਿਸੇ ਤਰ੍ਹਾਂ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ 'ਪੋਥੀ' ਵਿਚ ਨਹੀਂ ਮਿਲਦਾ (ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥; ਪੰਨਾ 1196)

ਜਿਸ ਤਰ੍ਹਾਂ 'ਪੋਥੀ' ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਬਸੰਤੁ ਰਾਗ ਦੇ ਅਧੀਨ ਆਏ ਇੰਦਰਾਜ਼ਾਂ ਦੇ ਆਪੋ-ਵਿੱਚੀ ਦੇ ਢੇਰ ਸਾਰੇ ਫਰਕ ਕਿਸੇ ਵੀ ਪਾਠਕ ਨੂੰ ਸਪਸ਼ਟ ਦਿੱਸ ਸਕਦੇ ਹਨ, ਉਸੇ ਤਰ੍ਹਾਂ ਇਨ੍ਹਾਂ ਸੰਗ੍ਰੈਹਾਂ ਵਿਚ ਜਿਸ ਤਰਤੀਬ ਨਾਲ ਸ਼ਬਦ ਬੀੜੇ ਗਏ ਹਨ, ਉਸ ਦੇ ਫ਼ਰਕ ਵੀ ਘੱਟ ਧਿਆਨਜੋਗ ਨਹੀ ਂਹਨ, ਪਰ ਇਸ ਵੇਰਵੇ ਲਈ ਵੇਖਣਾ ਪਵੇਗਾ 'ਪੋਥੀ ਵਿਚ ਸ਼ਬਦਾ ਦੀ ਤਰਤੀਬ' ਵਾਲਾ ਵੱਖਰਾ ਭਾਗ।

**(ਖ) ਭੈਰੋ**

'ਪੋਥੀ' ਦਾ ਸੱਤਵਾਂ ਰਾਗ 'ਭੈਰੋ' ਹੈ ਤੇ ਇਹ ਪੱਤਰਾ 222ਅ ਤੋਂ ਸ਼ੁਰੂ ਹੋ ਕੇ ਪੱਤਰਾ 268ੳ ਤੱਕ ਚੱਲਦਾ ਹੈ। ਇਸ ਰਾਗ ਦੇ ਅੰਦਰ ਚਾਰ ਸਫ਼ੇ ਖ਼ਾਲੀ ਪਏ ਹਨ — 241ੳ, 241ਅ, 242ੳ ਤੇ 251ਅ।

'ਪੋਥੀ' ਵਿਚ ਇਸ ਰਾਗ ਦੇ ਅਧੀਨ ਕੁੱਲ 63 ਸ਼ਬਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਇਸ ਰਾਗ ਦਾ ਕ੍ਰਮ 24ਵਾਂ ਹੈ, ਸ਼ਬਦਾਂ ਦੀ ਗਿਣਤੀ 132 ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ 7 ਤੇ ਗੁਰੂ ਅਰਜਨ ਦੇਵ ਜੀ ਦੇ 60 ਸ਼ਬਦ ਵੱਖ ਕਰ ਲੈਣ, ਬਾਕੀ ਸ਼ਬਦ 65 ਰਹਿ ਜਾਂਦੇ ਹਨ। ਜੇ ਇਨ੍ਹਾਂ ਦੀ ਤੁਲਨਾ 'ਪੋਥੀ' ਦੇ 63 ਸ਼ਬਦਾਂ ਨਾਲ ਕੀਤੀ ਜਾਏ ਤਾਂ ਪਤਾ ਲਗਦਾ ਹੈ ਕਿ,

(i) 'ਪੋਥੀ' ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਵੀ ਸ਼ਬਦ ਨਹੀਂ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 9 ਸ਼ਬਦ ਮੌਜੂਦ ਹਨ। 'ਪੋਥੀ' ਨੇ ਇਨ੍ਹਾਂ ਸ਼ਬਦਾਂ ਦਾ ਨਿਪਟਾਰਾ ਇਉਂ ਕੀਤਾ ਹੈ ਕਿ ਇਕ ਸ਼ਬਦ ਨੂੰ (ਤੈ ਤੇ ਬਾਹਰਿ ਕਿਛੂਆ ਨ ਹੋਇ; ਪੱਤਰਾ 222ਅ) ਦੂਜੇ ਗੁਰੂ ਜੀ ਦੀ ਰਚਨਾ ਦੱਸਿਆ ਹੈ ਤੇ ਬਾਕੀ ਦੇ ਅੱਠ ਗੁਰੂ ਅਮਰਦਾਸ ਜੀ ਦੇ ਸਿਰਨਾਵੇਂ ਥੱਲੇ ਰੱਖ ਦਿੱਤੇ ਹਨ।

(ii) 'ਪੋਥੀ' ਵਿਚਲਾ ਮਹਲਾ 2 ਦਾ ਸ਼ਬਦ (ਤੈ ਤੇ ਬਾਹਰਿ ਕਿਛੂਆ ਨ ਹੋਇ; ਪੱਤਰਾ 222ਅ), ਜਿਵੇਂ ਕਿ ਹੁਣੇ ਦੱਸਿਆ ਗਿਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਰਚਿਤ ਮੰਨਿਆ ਹੋਇਆ ਹੈ।

(iii) ਮਹਲਾ 3 ਦੇ ਸ਼ਬਦ 'ਪੋਥੀ' ਵਿਚ 31 ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 23 ਹਨ। ਬਚਦੇ 8 ਸ਼ਬਦ ਗੁਰੂ ਨਾਨਕ ਦੇਵ ਜੀ ਦੀ ਪੱਟੀ ਥੱਲੇ ਦਿੱਤੇ ਹੋਏ ਹਨ।

(iv) 'ਪੋਥੀ' ਵਿਚ 'ਸਦਾ ਸੇਵਕ' ਦੀਆਂ 3 ਰਚਨਾਵਾਂ ਦਰਜ ਹਨ (ਹਉਮੈ ਮਮਤਾ ਸਬਦੇ ਖੋਈ॥ ਪੱਤਰਾ 205ੳ; ਸੋਇ ਪੰਡਿਤੁ ਹਰਿ ਨਾਮੁ ਧਿਆਵੈ॥ ਤੇ ਸਤਗੁਰਿ ਪੂਰੇ ਨਾਮੁ ਦਿੜਾਇਆ॥; ਪੱਤਰਾ 251ੳ) ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਲੇਖਕ ਦਾ ਕੋਈ ਸ਼ਬਦ ਨਹੀਂ ਮਿਲਦਾ।

(v) 'ਪੋਥੀ' ਵਿਚ ਕਬੀਰ ਜੀ ਦੇ 13 ਸ਼ਬਦ ਹਨ[38] ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਗਿਣਤੀ 20 ਹੈ। 'ਪੋਥੀ' ਨਾਲੋਂ ਵੱਧ 7 ਸ਼ਬਦ ਇਨ੍ਹਾਂ ਤੁਕਾਂ ਨਾਲ ਆਰੰਭ ਹੁੰਦੇ ਹਨ :

* ਉਲਟਿ ਜਾਤਿ ਕੁਲ ਦੋਊ ਬਿਸਾਰੀ॥ (ਪੰਨਾ 1158)
* ਨਿਰਧਨ ਆਦਰੁ ਕੋਈ ਨ ਦੇਇ॥ (ਪੰਨਾ 1159)
* ਸਤਰਿ ਸੈਇ ਸਲਾਰ ਹੈ ਜਾ ਕੇ॥ (ਪੰਨਾ 1161)

---

38. ਪੱਤਰਾ 251ਅ ਦੀ ਨਕਲ ਸਾਡੇ ਪਾਸ ਨਹੀਂ ਹੈ। ਵਿਸ਼ਵਾਸ ਇਹ ਹੈ ਕਿ ਇਸ ਪੱਤਰੇ ਤੋਂ ਭਗਤ ਬਾਣੀ ਦਾ ਆਰੰਭ ਹੁੰਦਾ ਹੋਵੇਗਾ ਤੇ ਭਗਤ ਕਬੀਰ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਚਲਾ ਸ਼ਬਦ (ਨਾਂਗੇ ਆਵਨੁ ਨਾਂਗੇ ਜਾਨਾ॥ ਪੰਨਾ ੧੧੫੭), 'ਪੋਥੀ' ਦੇ ਇਸ ਭਾਗ ਦਾ ਆਰਭਿਕ ਸ਼ਬਦ ਹੋਵੇਗਾ ਕਿਉਂਕਿ ਪੱਤਰਾ 252ੳ ਉੱਤੇ ਇਸ ਦੀਆਂ ਅੰਤਲੀਆਂ ਤੁਕਾਂ ਪ੍ਰਾਤ ਹਨ। ਗਿਣਤੀ ਵਿਚ ਅਸੀਂ ਇਨ੍ਹਾਂ ਅੰਤਲੀਆਂ ਤੁਕਾਂ ਨੂੰ, ਪੂਰਾ ਸਬਦ ਮੰਨ ਲਿਆ ਹੈ, ਕਿਉਂਕਿ ਇਸ ਦਾ 'ਪੋਥੀ' ਵਿਚ ਮੌਜੂਦ ਹੋਣਾ ਯਕੀਨੀ ਹੈ।

* ਸਭੁ ਕੋਈ ਚਲਨ ਕਹਤ ਹੈ ਊਹਾਂ॥ (ਪੰਨਾ 1161)

* ਕਿਉ ਲੀਜੈ ਗਢੁ ਬੰਕਾ ਭਾਈ॥ (ਪੰਨਾ 1161)

* ਗੰਗ ਗੁਸਾਇਨਿ ਗਹਿਰ ਗੰਭੀਰ॥ (ਪੰਨਾ 1162)

* ਕੋਟਿ ਸੂਰ ਜਾ ਕੈ ਪਰਗਾਸ॥ (ਪੰਨਾ 1162)

(vi) ਭਗਤ ਨਾਮਦੇਵ ਜੀ ਦੇ 'ਪੋਥੀ' ਵਿਚ 13 ਸ਼ਬਦ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 12; 'ਪੋਥੀ' ਵਾਲਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ (ਸੰਤਨ ਕੈ ਇਕੁ ਰੋਟੁ ਜਾਚੁਲਾ ਸੋ ਰਟ ਲੈ ਨਾਠੋ ਬੀਠੁਲਾ; ਪੱਤਰਾ 265ੳ)।

(vii) ਇਸੇ ਤਰ੍ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਅਜਿਹਾ ਸ਼ਬਦ ਮੌਜੂਦ ਹੈ, ਜੋ 'ਪੋਥੀ' ਵਿਚ ਨਹੀਂ ਮਿਲਦਾ (ਆਉ ਕਲੰਦਰ ਕੇਸਵਾ॥; ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1167)।

(viii) 'ਪੋਥੀ' ਵਿਚ 'ਭੈਰਉ ਕਮੀਰੈ ਨਾਮੇ ਕੀ' ਸਿਰਲੇਖ ਨਾਲ ਸ਼ੁਰੂ ਹੋਣ ਵਾਲਾ ਸ਼ਬਦ (ਜੋ ਪਾਥਰ ਕਉ ਕਹਤੇ ਦੇਵਾ; ਪੱਤਰਾ 262ੳ) ਉਤੇ ਵੇਖਿਆ ਜਾ ਸਕਦਾ ਹੈ। ਇਹੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨੇ 1160 ਉਤੇ ਪ੍ਰਾਪਤ ਹੈ, ਪਰ ਓਥੇ ਇਸ ਦਾ ਸਿਰਲੇਖ ਹੈ ਮਹਲਾ 5, ਹਾਲਾਂਕਿ ਅੰਤਲੀਆਂ ਤੁਕਾਂ ਵਿਚ 'ਕਹਤ ਕਬੀਰ ਹਉ ਕਹਉ ਪੁਕਾਰਿ...' ਵਾਲੀ ਤੁਕ ਮੌਜੂਦ ਹੈ।

(xi) ਰਾਗ ਭੈਰੋ ਵਿਚ ਭਗਤ ਰਵਿਦਾਸ ਜੀ ਦਾ ਇਕ ਸ਼ਬਦ (ਬੇਗਮਪੁਰੁ ਓਸੁ ਸਹਰ ਕਾ ਨਾਉ; ਪੱਤਰਾ 264ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ, ਪਰ ਭੈਰੋ ਦੀ ਥਾਂ ਰਾਗ ਗਉੜੀ ਵਿਚ ਪੰਨਾ 345 ਉਤੇ ਹੈ।

(x) ਇਕ ਬਹੁਤ ਹੀ ਸੁਆਦਲੀ ਮਿਸਾਲ ਇਸ ਰਾਗ ਵਿਚ ਅਜਿਹੀ ਵੀ ਹੈ, ਜੋ ਕਿਸੇ ਹੋਰ ਰਾਗ ਵਿਚ ਨਹੀਂ ਮਿਲਦੀ। 'ਪੋਥੀ' ਵਿਚ ਭਗਤ ਨਾਮਦੇਵ ਜੀ ਦੇ 2 ਸ਼ਬਦ ਪੱਤਰਾ 265ਅ ਤੋਂ 267ੳ ਤੱਕ ਚੱਲਦੇ ਹਨ। ਇਨ੍ਹਾਂ ਦੀਆਂ ਆਰੰਭਿਕ ਤੁਕਾਂ ਹਨ :

* ਹਿਦੂ ਗਰਦਨਿ ਮਾਰਉ ਤੋਹਿ (ਪੱਤਰਾ 265ਠ)

* ਸੁਲਤਾਨੁ ਪੂਛੇ ਕਹੁ ਰੇ ਨਾਮਾ ਤੇਰਾ ਸੁਆਮੀ ਕੈਸਾ ਹੈ (ਪੱਤਰਾ 266ਅ)

'ਪੋਥੀ' ਵਿਚ ਇਨ੍ਹਾਂ ਦੀ ਗਿਣਤੀ ਵੀ ਵੱਖ ਵੱਖ ਸ਼ਬਦ ਮੰਨ ਕੇ ਕੀਤੀ ਹੋਈ ਹੈ। ਇਨ੍ਹਾਂ ਦੁਹਾਂ ਸ਼ਬਦਾਂ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਸ਼ਬਦ ਦਿੱਤਾ ਹੋਇਆ ਹੈ, ਜਿਸ ਦੀ ਪਹਿਲੀ ਤੁਕ ਹੈ : 'ਸੁਲਤਾਨੁ ਪੂਛੈ ਸੁਨੁ ਬੇ ਨਾਮਾ॥' (ਪੰਨਾ 1165)। ਇਸ ਸ਼ਬਦ ਵਿਚ 'ਪੋਥੀ' ਵਾਲੇ ਦੋਨਾਂ ਸ਼ਬਦਾਂ ਦਾ ਸਾਰ ਹੈ, ਕੁੱਝ ਪਦ ਤੇ ਤੁਕਾਂ ਵੀ ਸਾਂਝੀਆਂ ਹਨ। ਇਕ ਤਰ੍ਹਾਂ, ਇਹ ਇਕੋ ਸ਼ਬਦ 'ਪੋਥੀ' ਵਾਲੇ 2 ਸ਼ਬਦਾਂ ਦੀ ਵਸਤੂ ਸਾਂਭੀ ਬੈਠਾ ਹੈ।

ਵਿਦਵਾਨ ਪਾਠਕਾਂ ਨੇ ਵੇਖ ਲਿਆ ਹੋਵੇਗਾ ਕਿ ਰਾਗ ਭੈਰੋ ਵਿਚ ਵੀ, 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭੇਦਾਂ ਦੀ ਮਾਤਰਾਂ ਸਮਾਨਤਾਵਾਂ ਨਾਲੋਂ ਕਿਤੇ ਵਧ ਹੈ।

ਭੈਰੋ ਦੇ ਸ਼ਬਦਾਂ ਦੀ ਆਪਸੀ ਤਰਤੀਬ ਵਿਚ ਵੀ ਢੇਰ ਸਾਰੇ ਫ਼ਰਕ ਹਨ, ਪਰ ਇਨ੍ਹਾਂ ਬਾਰੇ ਵਿਚਾਰ ਅੱਗੇ ਚੱਲ ਕੇ ਵੱਖਰੇ ਭਾਗ ਵਿਚ ਕਰਾਂਗੇ।

ਜਿਸ ਤਰ੍ਹਾਂ ਦੇ ਫ਼ਰਕ ਰਾਗ ਭੈਰੋ ਵਿਚ ਵੇਖੇ ਗਏ ਹਨ, ਕੀ ਇਨ੍ਹਾਂ ਨੂੰ ਮੁਖ ਰੱਖ ਦੇ ਮੱਧਕਾਲੀ ਪਾਠਾਂ ਦਾ ਕੋਈ ਤ੍ਰਿਆਕਲ ਨਿਰਣਾਇਕ ਇਹ ਕਹਿ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀ ਦਾ ਇਕ ਨਵਾਂ ਸੰਗ੍ਰਹਿ ਤਿਆਰ ਕਰਨ ਵੇਲੇ ਇਸ 'ਪੋਥੀ' ਨੂੰ ਆਪਣੇ ਸਾਹਮਣੇ ਰੱਖਿਆ ਹੋਇਆ ਸੀ?

### (ਗ) ਆਸਾ

ਇਸ ਵੇਲੇ 'ਪੋਥੀ' ਦੀ ਰਾਗ-ਸੂਚੀ ਵਿਚ ਆਸਾ ਅੱਠਵੀਂ ਥਾਂ ਉਤੇ ਆਉਂਦਾ ਹੈ। 'ਪੋਥੀ' ਵਿਚ ਗੁਰੂ ਨਾਨਕ ਦੇਵ ਜੀ ਦੀ ਰਾਗ ਆਸਾ ਦੀ ਵਾਰ ਦੇ ਪਹਿਲੇ ਤਿੰਨ ਸਲੋਕ ਪੱਤਰਾ 268ੳ ਉਤੇ ਘੁਸੇੜੇ ਹੋਏ ਹਨ। 'ਪੋਥੀ' ਵਿਚ ਸਿਰਲੇਖ ਹੈ 'ਵਰ ਆਸ ਕੀ ਸਹਲ 1'। ਇਹ ਰਾਗ ਆਖੇਪਕ ਹੈ, ਇਸ ਲਈ ਅਸੀਂ ਇਸ ਨੂੰ ਉਲੰਘ ਰਹੇ ਹਾਂ ਲੰਘ ਰਹੇ ਹਾਂ।

### (ਘ) ਮਾਰੂ

ਰਾਗ ਮਾਰੂ ਦਾ ਆਰੰਭ ਪੱਤਰਾ 271ਅ ਤੋਂ ਹੁੰਦਾ ਹੈ ਤੇ 278ੳ ਵਾਲੇ ਇਕ ਹਸਤਾਖੇਪੀ ਇੰਦਰਾਜ ਨੂੰ ਛੱਡ ਕੇ ਇਸ ਦੇ 11 ਸ਼ਬਦ ਪੱਤਰਾ 278ਅ ਤੱਕ ਲਗਾਤਾਰ ਚੱਲਦੇ ਹਨ। ਅੱਗੇ ਜਾ ਕੇ ਚਾਰ ਸ਼ਬਦਾਂ ਦਾ ਦੂਜਾ ਪਰਾਗਾ ਪੱਤਰਾ 281ੳ ਤੋਂ 283ੳ ਤਕ ਲਿਖਿਆ ਮਿਲਦਾ ਹੈ। ਇਨ੍ਹਾਂ ਵਿਚੋਂ 12 ਸ਼ਬਦ ਅਜਿਹੇ ਹਨ, ਜਿਨ੍ਹਾਂ ਉਤੇ ਕੇਦਾਰਾ ਕੱਟ ਕੇ ਮਾਰੂ ਲਿਖਿਆ ਹੋਇਆ ਹੈ। ਰਾਗ ਮਾਰੂ ਦੇ ਸਾਰੇ 15 ਸ਼ਬਦ ਇਕੋ ਥਾਂ ਨਿਰੰਤਰ ਲੜੀਆਂ ਵਿਚ ਨਹੀਂ ਮਿਲਦੇ, ਬਲਕਿ ਰਾਗ ਕੇਦਾਰਾ ਦੀ ਲੜੀ ਦੇ ਵਿਚ ਦਿੱਤੇ ਹੋਏ ਹਨ।

ਪੱਤਰਾ 283ੳ ਉਤੇ ਛਾਇਆਲਗ ਰਾਗ 'ਮਰੂ ਕੇਦਾਰਾ' ਦਾ ਇਕ ਸ਼ਬਦ ਮਿਲਦਾ ਹੈ, ਜਿਸ ਦੀ ਪਹਿਲੀ ਤੁਕ ਹੈ : ਪਟ ਕਰਮ ਕੁਲਿ ਸਉ ਜੁਗਤਿ ਹੈ ਰੇ ਭਗਤਿ ਹਿਰਦੈ ਨਾਹਿ॥

'ਪੋਥੀ' ਵਿਚ ਮਿਲਦੀ ਰਾਗ ਮਾਰੂ ਹੇਠ ਆਈ ਬਾਣੀ ਦਾ ਵੇਰਵਾ ਇਸ ਤਰ੍ਹਾਂ ਹੈ : ਮਹਲੇ ਪਹਿਲੇ ਦੇ 7 ਸ਼ਬਦ, ਮਹਲੇ ਤੀਜੇ ਦੇ 3 ਸ਼ਬਦ, ਸ੍ਰੀ ਜੈਦੇਵ ਜੀ ਦਾ ਇਕ ਸ਼ਬਦ ਤੇ ਭਗਤ ਕਬੀਰ ਜੀ ਦੇ 4 ਸ਼ਬਦ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਰੂ 21ਵੇਂ ਨੰਬਰ ਉਤੇ ਆਉਂਦਾ ਹੈ। ਇਸ ਵਿਚ ਚੌਥੇ, ਪੰਜਵੇਂ ਤੇ ਨੌਂਵੇਂ ਗੁਰੂ ਸਾਹਿਬਾਨ ਦੀ ਬਾਣੀ ਨੂੰ ਛੱਡ ਦੇਈਏ ਤਾਂ ਪਹਿਲੇ ਤੇ ਤੀਜੇ ਮਹਲੇ ਦੀ ਤੇ ਭਗਤਾਂ ਦੀ ਬਾਣੀ ਨੂੰ ਮਿਲਾ ਕੇ 91 ਸ਼ਬਦ ਅਤੇ ਮਹਲੇ ਤੀਜੇ ਦੀ ਇਕ ਵਾਰ ਬਚਦੀ ਹੈ।

ਇਨ੍ਹਾਂ ਨੂੰ 'ਪੋਥੀ' ਦੇ ਸ਼ਬਦਾਂ ਨਾਲ ਮੇਲਿਆ ਜਾਏ ਤਾਂ ਇਹ ਤੱਥ ਸਾਹਮਣੇ ਆਉਂਦੇ ਹਨ :

(i) 'ਪੋਥੀ' ਵਿਚ ਰਾਗ ਮਾਰੂ ਦੇ ਸਿਰਨਾਵੇਂ ਥੱਲੇ ਮਹਲੇ ਪਹਿਲੇ ਦੇ ਕੇਵਲ 7 ਸ਼ਬਦ ਹਨ। ਇਨ੍ਹਾਂ

ਵਿੱਚੋਂ ਪਹਿਲੇ ਸ਼ਬਦ (ਪਿਛੋ ਰਾਤੀ ਸਦੜਾ ਨਾਮੁ ਖਸਮ ਕਾ ਲੇਹੁ; ਪੱਤਰਾ 271ਅ) ਉੱਤੇ ਕੋਈ ਸਿਰਲੇਖ ਨਹੀਂ ਦਿਤਾ ਹੋਇਆ, ਪਰ ਇਸ ਤੋਂ ਅਗਲੇ ਸ਼ਬਦ ਦੇ ਉਤੇ ਲਿਖਿਆ ਹੋਇਆ ਹੈ: 'ਬਾਬੇ ਪਤਿਸਹ ਕਾ'। ਅਨੁਮਾਨ ਇਹ ਲਾ ਲਿਆ ਗਿਆ ਹੈ ਕਿ ਪਹਿਲਾ ਸ਼ਬਦ ਵੀ 'ਬਾਬੇ ਪਤਿਸਹ' ਦਾ ਹੀ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸੱਤੇ ਸ਼ਬਦ ਮੌਜੂਦ ਹਨ, ਪਰ ਇਨ੍ਹਾਂ ਤੋਂ ਇਲਾਵਾ 38 ਸ਼ਬਦ ਹੋਰ ਵੀ ਹਨ, ਜੋ ਮਹਲੇ ਪਹਿਲੇ ਦੇ ਰਚੇ ਹੋਏ ਦੱਸੇ ਗਏ ਹਨ।

(ii) 'ਪੋਥੀ' ਵਿਚ ਅੱਠਵੇਂ ਸ਼ਬਦ (ਜਹ ਬੈਸਾਲੇਹਿ ਤਹ ਬੈਸਾ ਸੁਆਮੀ: ਪੱਤਰਾ 275ਅ) ਦੇ ਉੱਪਰ ਸਿਰਲੇਖ ਮਹਲਾ 3 ਦਾ ਹੈ ਤੇ ਅਗਲੇ ਦੋ ਸ਼ਬਦ ਸਿਰਲੇਖ ਤੋਂ ਬਿਨਾਂ ਹਨ, ਜਿਸ ਦਾ ਮਤਲਬ ਇਹ ਹੈ ਕਿ 'ਪੋਥੀ' ਉਨਾਂ ਨੂੰ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਰਚੇ ਹੋਏ ਮੰਨਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਅੱਠਵੇਂ ਸ਼ਬਦ ਨੂੰ ਮਹਲਾ 3 ਦਾ ਰਚਿਆ ਹੋਇਆ ਹੀ ਦੱਸਿਆ ਗਿਆ ਹੈ, ਪਰ ਅਗਲੇ ਦੋਹਾਂ ਸ਼ਬਦਾਂ ਨੂੰ ਗੁਰੂ ਨਾਨਕ ਦੇਵ ਦੇ ਰਚੇ ਹੋਏ ਸ਼ਬਦਾਂ ਵਿਚ ਰੱਖਿਆ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਰੋਕਤ 'ਪੋਥੀ' ਵਾਲੇ ਹਿਕ ਸ਼ਬਦ ਤੋਂ ਛੁੱਟ, ਮਹਲੇ ਤੀਜੇ ਦੇ 29 ਸ਼ਬਦ ਹੋਰ ਤੇ ਇਕ ਪੂਰੀ ਵਾਰ ਮੌਜੂਦ ਹੈ — ਇਨ੍ਹਾਂ ਸਾਰੇ ਸ਼ਬਦਾਂ ਦੇ 'ਵਾਰ' ਦੀ 'ਪੋਥੀ' ਵਿਚ ਅਣਹੋਂਦ ਹੈ।

(iii) 'ਪੋਥੀ' ਵਿਚ ਭਗਤ ਕਬੀਰ ਜੀ ਦੇ 4 ਸ਼ਬਦ ਰਾਗ ਮਾਰੂ ਵਿਚ ਮਿਲਦੇ ਹਨ (ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜੁ; ਪੱਤਰਾ 281ੳ; ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ਬਿਨੁ ਭੈ ਅਨਭਉ ਨ ਹੋਇ ਵਣਹੰਬੈ; ਪੱਤਰਾ 281ਅ; ਜਿਨਿ ਗੜ੍ਹ ਕੋਟ ਕੀਏ ਕੰਚਨ ਕੇ ਛੋਡਿ ਮਾਇਅਉ ਸੋ ਰਾਵਨੁ; ਪੱਤਰਾ 282ਅ ਤੇ ਕਿਨਹੀ ਵਣਜਿਆ ਕੈਸਾ ਤਾਮਾ ਕਿਨ ਹੀ ਲਉਗ ਸੁਪਾਰੀ; ਉਹੀ ਪੱਤਰਾ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਰੂ ਵਿਚ ਕਬੀਰ ਜੀ ਦੇ 12 ਸ਼ਬਦ ਹਨ। ਇਨ੍ਹਾਂ 12 ਵਿਚੋਂ ਚਾਰ (ਰਾਜਨ ਕਉਨੁ ਤੁਮਾਰੈ ਆਵੈ॥ — ਪੰਨਾ 1105; ਗਗਨ ਦਮਾਮਾ ਬਾਜਿਓ ਪਰਿਓ ਨੀਸਾਨੇ ਘਾਉ॥; ਉਹੀ ਪੰਨਾ; ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥; ਉਹੀ ਪੰਨਾ ਤੇ ਰਾਮ ਸਿਮਰੁ ਪਛੁਤਾਹਿਗਾ ਮਨ॥; ਪੰਨਾ 1106) 'ਪੋਥੀ' ਵਿਚ 'ਕੇਦਾਰਾ ਮਾਰੂ' ਛਾਇਆਲਗ ਰਾਗ ਦੇ ਸਿਰਲੇਖ ਥੱਲੇ ਪੱਤਰਾ 280ਅ ਉਤੇ ਮਿਲਦਾ ਹੈ।

(iv) 'ਪੋਥੀ' ਦੇ ਰਾਗ ਮਾਰੂ ਥੱਲੇ ਦਿੱਤੇ ਚਾਰ ਸ਼ਬਦਾਂ ਵਿੱਚੋ ਇਕ (ਕਿਨਹੀ ਵਣਜਿਆ ਕੈਸਾ ਤਾਮਾ, ਪੱਤਰਾ 282ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਕੇਦਾਰਾ ਥੱਲੇ ਵੇਖਿਆ ਜਾ ਸਕਦਾ ਹੈ ।

(iv) 'ਪੋਥੀ' ਵਿਚ 'ਮਾਰੂ ਕੇਦਾਰਾ' ਵਾਲੇ ਛਾਇਆਲਗ ਰਾਗ ਸਿਰਲੇਖ ਥੱਲੇ ਭਗਤ ਰਵਿਦਾਸ ਜੀ ਦਾ ਇਕ ਸ਼ਬਦ (ਪਟ ਕਰਮ ਕੁਲਿ ਸਉ ਜੁਗਤਿ ਹੈ ਰੇ — ਪੱਤਰਾ 283ੳ) ਮੌਜੂਦ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਰਾਗ ਕੇਦਾਰਾ ਦੇ ਅਧੀਨ ਦਿਤਾ ਹੋਇਆ ਹੈ।

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਰੂ ਰਾਗ ਵਿਚਲੇ ਭੇਦਾਂ ਦੀ ਤਾਨ ਹੀ ਓਥੇ ਹੀ ਟੁੱਟਦੀ ਦਿੱਸ

ਰਹੀ ਹੈ, ਜਿੱਥੇ ਪਿਛਲੇ ਰਾਗਾਂ ਦੀ ਟੁੱਟਦੀ ਵੇਖ ਆਏ ਹਾਂ।

**(ਙ) ਕੇਦਾਰਾ**

ਰਾਗ ਕੇਦਾਰਾ 'ਪੋਥੀ' ਦਾ ਦਸਵਾਂ ਰਾਗ ਹੈ। ਇਹ ਪੱਤਰਾ 278ੳ ਤੋਂ 288ਅ ਤੱਕ ਚੱਲਦਾ ਹੈ। ਇਸ ਦੇ ਬਾਅਦ ਪੱਤਰੇ 289ੳ, 289ਅ, 290ੳ, 290ਅ, 291ਅ, 292ੳ ਖ਼ਾਲੀ ਪਏ ਹਨ। ਰਾਗ ਕੇਦਾਰਾ ਦੇ ਅੰਦਰ ਵੀ ਪੱਤਰਾ 286ੳ ਤੇ 286ਅ ਖ਼ਾਲੀ ਛੱਡੇ ਹੋਏ ਹਨ।

ਕੇਦਾਰਾ, 'ਪੋਥੀ' ਦਾ ਇਕੋ-ਇਕ ਰਾਗ ਹੈ, ਜਿਸ ਵਿਚ ਕਿਸੇ ਗੁਰੂ ਸਾਹਿਬ ਦੀ ਬਾਣੀ ਨਹੀਂ ਮਿਲਦੀ। ਇਸ ਦਾ ਆਰੰਭਿਕ ਸ਼ਬਦ ਸਦਾ ਸੇਵਕ ਦਾ ਹੈ ਜੋ ਪੱਤਰਾ 278ੳ ਉਤੇ ਮੌਜੂਦ ਹੈ। ਇਸ ਤੋਂ ਬਾਅਦ ਇਸ ਰਾਗ ਦੇ 9 ਸ਼ਬਦ ਹੋਰ ਪ੍ਰਾਪਤ ਹਨ। ਇਨ੍ਹਾਂ ਨੌਆਂ ਵਿਚੋਂ ਅਖ਼ਰੀਲਾ ਸ਼ਬਦ ਭਗਤ ਨਾਮਦੇਵ ਜੀ ਦਾ ਹੈ (ਚਾਰਿ ਮੁਕਤਿ ਚਾਰਿਓ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨ ਪਰਿਓ; ਪੱਤਰਾ 287ਅ)। ਨਾਮਦੇਵ ਜੀ ਦਾ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਰੂ ਵਿਚ ਪ੍ਰਾਪਤ ਹੈ। ਬਾਕੀ ਦੇ ਅੱਠ ਸ਼ਬਦ ਭਗਤ ਕਬੀਰ ਜੀ ਦੇ ਹਨ। ਰਾਗ ਮਾਰੂ ਦੇ ਵੇਰਵੇ ਵਿਚ ਦੱਸਿਆ ਜਾ ਚੁੱਕਿਆ ਹੈ ਕਿ ਇਨ੍ਹਾਂ ਅੱਠਾਂ ਸ਼ਬਦਾਂ ਵਿਚੋਂ ਚਾਰ ਸ਼ਬਦ ਅਜਿਹੇ ਹਨ, ਜਿਨ੍ਹਾਂ ਉਤੇ ਰਾਗ ਮਾਰੂ ਦੀ ਸੂਚਨਾ ਦਿਤੀ ਹੋਈ ਹੈ। ਜੇ ਇਹ ਸ਼ਬਦ ਚੁੱਕ ਲਈਏ ਤਾਂ ਕੇਦਾਰਾ ਦੇ ਕੇਵਲ ਚਾਰ ਸ਼ਬਦ ਰਹਿ ਜਾਂਦੇ ਹਨ ਤੇ ਇਨ੍ਹਾਂ ਵਿਚੋਂ ਵੀ ਇਕ (ਚਾਲੀ ਅਚਲ ਥਿਤਿ ਪਾਈ ਜਹ ਕੀ ਤਹਾ ਸਮਾਈ; ਪੱਤਰਾ 285ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦਾ ਕੇਦਾਰਾ ਰਾਗ ਦੇ ਅਧੀਨ ਇਕ ਅਜਿਹਾ ਸ਼ਬਦ ਮੌਜੂਦ ਹੈ ਜੋ 'ਪੋਥੀ' ਵਿਚ ਨਹੀਂ ਮਿਲਦਾ (ਚਾਰਿ ਦਿਨ ਅਪਨੀ ਨਵੁਬਤਿ ਚਲੇ ਬਜਾਇ॥ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1124)।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਦਾਰਾ ਰਾਗ 23ਵੇਂ ਨੰਬਰ ਉਤੇ ਰੱਖਿਆ ਹੋਇਆ ਹੈ ਤੇ ਇਸ ਵਿਚ 25 ਸ਼ਬਦ ਪ੍ਰਾਪਤ ਹਨ ਜਿਨ੍ਹਾਂ ਦਾ ਰਚਿਆਰਵਾਰ ਵੇਰਵਾ ਇਸ ਤਰ੍ਹਾਂ ਹੈ: ਮਹਲਾ 4 = 2 ਸ਼ਬਦ; ਮਹਲਾ 5 = 16 ਸ਼ਬਦ; ਕਬੀਰ= 6 ਸ਼ਬਦ ਤੇ ਭਗਤ ਰਵਿਦਾਸ ਜੀ ਦਾ ਇਕ ਸ਼ਬਦ।

ਰਾਗ ਕੇਦਾਰਾ ਦੇ ਅਧੀਨ ਕਬੀਰ ਜੀ ਦੇ ਦੋ ਸ਼ਬਦ (ਬਨਹੁ ਬਸੇ ਕਿਆ ਹੋਈਐ ਜਾ ਤੇ ਮਨਹੁ ਨ ਜਾਹੁ ਵਿਕਾਰ: ਪੱਤਰਾ 280ਅ ਅਤੇ ਤੇਢੀ ਪਾਗ ਤੇਢੇ ਚਾਲੇ ਲਗੇ ਬੀਰੇ ਖਾਨਿ: ਪੱਤਰਾ 288ੳ) ਅਜਿਹੇ ਹਨ ਜਿਨ੍ਹਾਂ ਉਤੇ ਸਿਰਲੇਖ ਵਜੋਂ ਛਾਇਆਲਗ ਰਾਗ 'ਕੇਦਾਰਾ ਮਾਰੂ' ਲਿਖਿਆ ਹੋਇਆ ਹੈ। (ਬਨਹਿ ਬਸੇ ਕਿਉ...; ਪੰਨਾ 1103) ਤੇ ਦੂਜਾ (ਟੇਢੀ ਪਾਗ਼ ਟੇਢੇ ਚਲੇ...; ਪੰਨਾ 1124) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਕੇਦਾਰਾ ਵਿਚ ਮਿਲ ਜਾਂਦਾ ਹੈ।

ਉਪਰੋਕਤ ਛੋਟੇ ਜਿਹੇ ਰਾਗ ਦਾ ਅਧਿਐਨ ਵੀ, 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਦੂਜੇ ਤੋਂ ਫਾਸਲੇ ਦਾ ਪਤਾ ਦੇਂਦਾ ਹੈ।

### (ਚ) ਬਿਲਾਵਲ

'ਪੋਥੀ' ਵਿਚ ਰਾਗ ਬਿਲਾਵਲ ਯਾਰ੍ਹਵੀਂ ਥਾਂ ਉਤੇ ਆਉਂਦਾ ਹੈ। ਇਸ ਰਾਗ ਦਾ ਇਕੋ ਸ਼ਬਦ ਪੱਤਰਾ 299ੳ ਉਤੇ ਲੰਡਿਆਂ ਵਿਚ ਲਿਖਿਆ ਮਿਲਦਾ ਹੈ। ਇਸ ਦੀ ਪਹਿਲੀ ਤੁਕ ਹੈ : 'ਮਨ ਮਦਰ ਮਨ ਵਸ ਕਲੰਦਰ ਘਟ ਹ ਤਰਥ ਨਵ (ਮਨ ਮੰਦਰੁ ਤਨੁ ਵੇਸ਼ ਕਲੰਦਰੁ ਘਟ ਹੀ ਤੀਰਥਿ ਨਾਵਾ॥)। 'ਪੋਥੀ' ਵਿਚ ਇਸ ਦੇ ਰਚਿਆਰ ਬਾਰੇ ਕੋਈ ਜਾਣਕਾਰੀ ਨਹੀਂ ਦਿਤੀ ਹੋਈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਮਹਲੇ ਪਹਿਲੇ ਦਾ ਦੱਸਿਆ ਹੋਇਆ ਹੈ ਤੇ ਪੰਨਾ 795 ਉਤੇ ਵੇਖਿਆ ਜਾ ਸਕਦਾ ਹੈ।

### (ਛ) ਤਿਲੰਗ

'ਪੋਥੀ' ਵਿਚ ਸੱਤਵੀਂ ਥਾਂ ਉੱਤੇ ਮਿਲਦੇ ਰਾਗ ਤਿਲੰਗ ਨੂੰ ਮੈਂ 'ਪੋਥੀ' ਦੇ ਅੰਤ ਵਿਚ, ਬਾਰ੍ਹਵੀਂ ਥਾਂ ਉੱਤੇ ਲਿਆ ਟਿਕਾਇਆ ਹੈ। ਇਸ ਦਾ ਕਾਰਨ 'ਸੰਪਾਦਕ ਵੱਲੋਂ ਹੋਈ ਅਦਲਾ-ਬਦਲੀ' ਵਾਲੇ ਭਾਗ ਵਿਚ ਦੱਸਿਆ ਜਾ ਚੁੱਕਿਆ ਹੈ। ਇਸ ਰਾਗ ਵਿਚ ਕੁੱਲ 6 ਸ਼ਬਦ ਦਿੱਤੇ ਹੋਏ ਹਨ, ਜੋ 'ਪੋਥੀ' ਦੇ ਪੱਤਰਿਆਂ 181ਅ, 182ੳ, 183ੳ, 184ੳ ਤੇ 299ਅ[39] ਉੱਤੇ ਦਰਜ ਸਨ, ਪਰ ਹੁਣ ਇਸ ਰਾਗ ਦਿਆਂ ਪੱਤਰਿਆਂ ਦੇ ਅੰਕ ਹਨ: 294ਅ, 295ੳ, 296ੳ, 297ੳ ਤੇ 300ਅ। ਇਨ੍ਹਾਂ ਵਿਚੋਂ ਪਹਿਲੇ ਪੰਜ ਸ਼ਬਦ ਮਹਲੇ 1 ਦੇ ਤੇ ਛੇਵਾਂ ਸ਼ਬਦ ਭਗਤ ਕਬੀਰ ਜੀ ਦਾ ਹੈ।

ਇਨ੍ਹਾਂ 6 ਸ਼ਬਦਾਂ ਵਿਚੋਂ ਵੀ ਪੱਤਰਾ 297ੳ ਵਾਲਾ ਸ਼ਬਦ ('ਅਲਹ ਏਕੁ ਕਰੀਮੁ ਕੁਦਰਤਿ ਸਚੁ ਕਦਰੁ ਪਾਕੁ') ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਬਾਕੀ ਦੇ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ, ਪਰ ਇਨ੍ਹਾਂ ਦੇ ਪਰਸਪਰ-ਕ੍ਰਮ ਵਿਚ ਬਹੁਤ ਫ਼ਰਕ ਹੈ, ਜਿਵੇਂ ਕਿ 'ਪੋਥੀ' ਵਿਚ ਸ਼ਬਦਾਂ ਦੀ ਤਰਤੀਬ' ਵਾਲੇ ਅੱਗੇ ਆ ਰਹੇ ਭਾਗ ਵਿਚ ਦਿੱਤੀ ਸਾਰਣੀ ਤੋਂ ਪ੍ਰਗਟ ਹੋ ਜਾਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਤਿਲੰਗ 14ਵੇਂ ਨੰਬਰ ਉੱਤੇ ਆਉਂਦਾ ਹੈ। ਇਸ ਵਿਚ ਕੁੱਲ ਕਦਰੁ ਪਾਕੁ') ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਬਾਕੀ ਦੇ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ, ਪਰ ਇਨ੍ਹਾਂ ਦੇ ਪਰਸਪਰ-ਕ੍ਰਮ ਵਿਚ ਬਹੁਤ ਫ਼ਰਕ ਹੈ, ਜਿਵੇਂ ਕਿ 'ਪੋਥੀ ਵਿਚ ਸ਼ਬਦਾਂ ਦੀ ਤਰਤੀਬ' ਵਾਲੇ ਅੱਗੇ ਆ ਰਹੇ ਭਾਗ ਵਿਚ ਦਿੱਤੀ ਸਾਰਣੀ ਤੋਂ ਪ੍ਰਗਟ ਹੋ ਜਾਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਤਿਲੰਗ 14ਵੇਂ ਨੰਬਰ ਉੱਤੇ ਆਉਂਦਾ ਹੈ। ਇਸ ਵਿਚ ਕੁੱਲ 20 ਸ਼ਬਦ ਹਨ। ਇਨ੍ਹਾਂ ਵਿਚੋਂ ਮਹਲੇ ਪਹਿਲੇ ਦੇ 7, ਮਹਲੇ ਚੌਥੇ ਦੇ 2, ਮਹਲੇ ਪੰਜਵੇਂ ਦੇ 5, ਮਹਲੇ ਨੌਵੇਂ ਦੇ 3, ਭਗਤ ਕਬੀਰ ਜੀ ਦਾ ਇਕ ਤੇ ਭਗਤ ਨਾਮਦੇਵ ਜੀ ਦੇ 2 ਸ਼ਬਦ ਹਨ।

ਸ਼ੱਕ ਪੈਂਦਾ ਹੈ ਕਿ ਰਾਗ ਤਿਲੰਗ ਦੇ ਸ਼ਬਦ ਵੀ ਖ਼ਾਲੀ ਪੱਤਰਿਆਂ ਉੱਤੇ ਕਿਸੇ ਨੇ ਬਾਅਦ ਵਿਚ ਹੀ ਲਿਖੇ: ਇਹ 'ਪੋਥੀ' ਦੇ ਮੂਲ ਲੇਖਕ ਦੀ ਕਲਮ ਦੇ ਲਿਖੇ ਹੋਏ ਨਹੀਂ ਹਨ।

### (ਜ) ਗੁਜਰੀ

ਇਸ ਵੇਲੇ 'ਪੋਥੀ' ਵਿਚ ਰਾਗ ਗੂਜਰੀ ਤੇਰ੍ਹਵੇਂ ਨੰਬਰ ਉੱਤੇ ਆਉਂਦਾ ਹੈ। ਇਸ ਰਾਗ ਦਾ ਇੱਕੋ ਸ਼ਬਦ ਹੈ ਤੇ ਉਹ ਪੱਤਰਾ 298ੳ ਉੱਤੇ ਲੰਡਿਆ ਵਿਚ ਲਿਆ ਹੋਇਆ ਹੇ। ਇਹ ਭਗਤ ਤ੍ਰਿਲੋਚਨ ਜੀ ਦਾ ਪ੍ਰਸਿੱਧ

39. ਇਸ ਪੱਤਰੇ ਦੇ ਵੇਰਵੇ ਲਈ ਵੇਖੋ 'ਪੋਥੀ' ਦਾ ਅੰਕ-ਵਿਧਾਨ

ਸ਼ਬਦ ਹੈ, ਜਿਸ ਵਿਚ ਅੰਤਲੇ ਸੁਆਸਾਂ ਵੇਲੇ ਆਪਣੀ ਬਿਰਤੀ ਦੁਨਿਆਵੀਂ ਚੀਜਾਂ ਵਿਚ ਲਾਉਣ ਦੇ ਨਤੀਜਿਆਂ ਦਾ ਜ਼ਿਕਰ ਹੈ।

'ਪੋਥੀ' ਵਿਚ ਇਹੀ ਸ਼ਬਦ ਪੱਤਰਾ 300ੳ ਉੱਤੇ ਵੀ ਕਿਸੇ ਲਿਖਾਰੀ ਨੇ ਗੁਰਮੁਖੀ ਵਿਚ ਲਿਖਣਾ ਸ਼ੁਰੂ ਕੀਤਾ ਸੀ ਪਰ ਇਸ ਦੀਆਂ ਸਵਾਂ ਤਿੰਨ ਤੁਕਾਂ ਲਿਖ ਕੇ ਵਿੱਚੇ ਛੱਡੇ ਬੈਠਾ, ਜਿਸ ਕਰ ਕੇ ਸ਼ਬਦ ਅਧੂਰਾ ਪਿਆ ਹੈ। ਪੱਤਰਾ 298ੳ ਉੱਤੇ ਲੰਡਿਆ ਵਿਚ ਲਿਖਿਆ ਸ਼ਬਦ ਪੂਰਾ ਹੈ।

ਇਹ ਸ਼ਬਦ ਬਾਅਦ ਵਿਚ ਚਾੜ੍ਹਿਆ ਗਿਆ ਹੈ, ਇਸ ਲਈ ਇਸ ਬਾਰੇ ਵਿਸਤ੍ਰਿਤ ਵੇਰਵਾ ਦੇਣ ਦੀ ਲੋੜ ਨਹੀਂ ਸਮਝੀ ਗਈ।

**(ਝ) ਸਾਰ**

ਇਸ ਵੇਲੇ 'ਪੋਥੀ' ਵਿਚ ਦਰਜ ਹੋਏ ਰਾਗਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਇਨ੍ਹਾਂ ਹੀ ਰਾਗਾਂ ਦੀ ਤੁਲਨਾ ਤੋਂ ਜੁ ਮੁੱਖ ਨੁਕਤਾ ਸਾਹਮਣੇ ਆਇਆ ਹੈ, ਉਸ ਤੋਂ ਇਹੀ ਦ੍ਰਿੜ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ 'ਪੋਥੀ' ਦੀ ਕੋਈ ਮੁਥਾਜੀ ਨਹੀਂ ਸੀ, ਵਰਨਾ ਜਿਸ ਤਰ੍ਹਾਂ ਦੇ ਵਾਧੇ ਤੇ ਘਾਟੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਉਨ੍ਹਾਂ ਤੋਂ ਹੋਰ ਕੀ ਨਤੀਜਾ ਨਿਕਲ ਸਕਦਾ ਹੈ? ਕੁੱਝ ਫ਼ਰਕ, ਜੋ ਸਾਨੂੰ ਇਸ ਨਤੀਜੇ ਉੱਤੇ ਪਹੁੰਚਾਉਂਦੇ ਹਨ, ਇਸ ਤਰ੍ਹਾਂ ਦੇ ਹਨ :

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘੱਟੋ –ਘਟ ਇਕ ਰਾਗ ਤੇ ਕੁੱਝ ਛਾਇਆਲਗ ਰਾਗਾਂ ਦੇ ਨਾਵਾਂ ਵਿਚ ਆਪਸੀ ਫਰਕ ਹਨ : ਕਈ ਰਾਗਾਂ ਵਿਚ ਸ਼ਬਦਾਂ ਦੇ ਰਚਿਆਰ ਵੱਖ ਵੱਖ ਹਨ ਤੇ ਕਈਆਂ ਨੂੰ ਵੱਖ ਵੱਖ ਰਾਗਾਂ ਹੇਠ ਟਿਕਾਇਆ ਹੋਇਆ ਹੈ; ਇੱਕੋ ਰਾਗ ਵਿਚ ਸ਼ਬਦਾਂ ਦੀ ਗਿਣਤੀ ਸਮਾਨ ਨਹੀਂ ਤੇ ਜਿਵੇਂ ਅੱਗੇ ਚੱਲ ਕੇ ਵੇਖਾਂਗੇ ਰਾਗਾਂ ਵਿਚ ਰੱਖੇ ਹੋਏ ਸ਼ਬਦਾਂ ਦੀ ਤਰਤੀਸ਼ ਵੀ ਨਹੀਂ ਮਿਲਦੀ। ਇਸ ਤਰ੍ਹਾਂ ਦੇ ਆਪਸੀ ਭੇਦਾਂ ਤੋਂ ਹੀ ਇਹ ਨਤੀਜਾ ਕੱਢਿਆ ਜਾਂਦਾ ਹੈ ਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੋ ਵੱਖ ਵੱਖ ਸ਼ਾਖ਼ਾਂ ਦੀ ਨੁਮਾਇੰਦਗੀ ਕਰਨ ਵਾਲੇ ਸੰਗ੍ਰਹਿ ਹਨ ਤੇ 'ਪੋਥੀ' ਨੂੰ 'ਆਦਿ ਬੀੜ' ਦਾ ਮੁਖ ਸੋਮਾ ਮੰਨਣ ਵਾਲੀ ਗੱਲ ਅਸਲੋਂ ਨਿਰਾਧਾਰ ਹੈ।

## 6. ਸਿਰਲੇਖਾਂ ਵਿਚ ਰਚਿਆਰ–ਸੂਚਨਾ

'ਪੋਥੀ' ਦੇ ਸੰਕਲਨ–ਕਰਤਾ ਦਾ ਮੂਲ ਮੁੱਦਾ, ਇਕ–ਰਚਿਆਈ ਸੰਗ੍ਰਹਿ ਤਿਆਰ ਕਰਨ ਦਾ ਨਹੀਂ, ਬਲਿਕ ਬਹੁਰਚਿਆਰੀ ਸੰਗ੍ਰਹਿ ਤਿਆਰ ਕਰਨ ਦਾ ਸੀ। ਇਸ ਜਤਨ ਦੇ ਸੰਕਲਪ ਦੇ ਪੈਦਾ ਹੋਣ ਦੇ ਵੇਲੇ ਤੋਂ ਹੀ ਸੰਕਲਨਕਰਤਾ ਦੇ ਸਾਹਮਣੇ ਕਈ ਕਾਹਲੇ ਮਸਲੇ ਖੜੇ ਹੋਏ ਹੋਣਗੇ। ਮਸਲਨ, ਰਚਿਆਰਾਂ ਦੀਆਂ ਚੋਣਵੀਆਂ ਰਚਨਾਵਾਂ ਸ਼ਾਮਿਲ ਕਰਨੀਆਂ ਹਨ ਜਾਂ ਸਾਰੀਆਂ? ਪ੍ਰਮਾਣਿਕ ਰਚਨਾਵਾਂ ਨੂੰ ਅਪ੍ਰਮਾਣਿਕ ਰਚਨਾਵਾਂ ਤੋਂ ਕਿਵੇਂ ਨਿਖੇੜਨਾ ਹੈ? ਲੇਖਕਾਂ ਨੂੰ ਇਸ ਤਰਤੀਬ ਵਿਚ ਥਾਂ ਦੇਣੀ ਹੈ? ਚੁਣੀਆਂ ਗਈਆਂ ਰਚਨਾਵਾਂ ਲੇਖਕਵਾਰ ਪਰੋਸਣੀਆਂ ਹਨ ਕਿ ਰਾਗ਼ਵਾਰ ਕਿ ਕਾਵਿ–ਰੂਪਵਾਰ ਕਿ ਛੰਦਵਾਰ ਕਿ ਵਿਸ਼ੇਵਾਰ ਜਾਂ ਕੀ ਇਨ੍ਹਾਂ ਸਭਨਾ ਇਕਾਈਆਂ ਨੂੰ ਮੁਖ ਰੱਖਣ ਵਾਲੀ ਜੁਗਤ ਵਰਤਣੀ ਹੈ? ਕਿਤੇ ਟੇਕ (ਰਾਹਉ) ਪਹਿਲਾਂ ਤੇ ਅੰਤਰਾ ਬਾਅਦ

ਵਿਚ ਦਿਤਾ ਹੁੰਦਾ ਸੀ, ਕਿਤੇ ਅੰਤਰਾ ਪਹਿਲਾਂ ਤੇ ਟੇਕ ਬਾਅਦ ਵਿਚ। ਇਨ੍ਹਾਂ ਵਿਚੋਂ ਕਿਹੜੀ ਪਿਰਤ ਅਪਨਾਉਣੀ ਹੈ? ਇਕ ਗੱਲ ਹੋਰ। ਉਸ ਵੇਲੇ ਦੇ ਕੁੱਝ ਬਾਣੀ-ਸੰਗ੍ਰੈਹਾਂ ਉੱਤੇ ਨਜ਼ਰ ਮਾਰੀ ਜਾਵੇ ਤਾਂ ਪਤਾ ਲਗਦਾ ਹੈ ਕਿ ਜੋ ਇਕ ਸੰਕਲਨਕਾਰ ਨੇ ਕਿਸੇ ਖ਼ਾਸ ਰਚਨਾ ਨੂੰ ਊੜਾ ਸ਼ਾਇਰ, ਭਗਤ ਜਾਂ ਸੂਫ਼ੀ ਦੀ ਕਿਰਤ ਮੰਨਿਆ ਹੋਇਆ ਸੀ ਤਾਂ ਕਿਸੇ ਹੋਰ ਸੰਗ੍ਰੈਹਕਾਰ ਨੇ ਉਸ ਨੂੰ ਐੜੇ ਦੀ ਰਚਨਾ ਮੰਨ ਕੇ ਸਾਂਭਿਆ ਹੋਇਆ ਸੀ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਵੱਖ ਵੱਖ ਰਚਨਾਵਾਂ ਦੇ ਰਚਿਆਰ ਨਿਸਚਿਤ ਕਰਨ ਦਾ ਮਸਲਾ ਵੀ, ਕਾਫੀ ਅਹਿਮ ਬਣ ਕੇ ਤਤਕਾਲੀ ਸੰਗ੍ਰੈਹਕਾਰਾਂ ਦੇ ਸਾਹਮਣੇ ਖੜਾ ਹੋਇਆ ਹੋਵੇਗਾ। 'ਪੋਥੀ' ਦੇ ਸੰਕਲਨਕਰਤਾ ਨੇ ਕਈ ਰਚਿਆਰਾਂ ਦੀ ਨਿਸ਼ਾਨਦਿਹੀ ਤਾਂ ਸਿਰਲੇਖਾਂ ਦੇ ਵਿਚ ਵੀ ਕੀਤੀ ਹੋਈ ਹੈ ਪਰ ਕੁੱਝ ਬਾਰੇ ਚੁੱਪ ਧਾਰਦਾ ਹੈ ਤੇ ਕੁੱਝ ਹੋਰਨਾ ਬਾਰੇ ਆਪ ਹੀ ਬਿਲਕੁਲ ਦੁਬਿਧਾ ਵਿਚ ਫਸਿਆ ਦਿੱਸਦਾ ਹੈ। 'ਪੋਥੀ' ਦੇ ਸਿਰਲੇਖਾਂ ਵਿਚ ਮੰਗਲਾਂ ਦੇ ਰਾਗਾਂ ਦੀ ਚਰਚਾ ਹੋ ਚੁੱਕੀ ਹੈ। ਹੁਣ ਸਿਰਲੇਖਾਂ ਵਿਚ ਰਚਿਆਰਾਂ ਬਾਰੇ ਮਿਲਦੀ ਸੂਚਨਾ ਉੱਤੇ ਧਿਆਨ ਕੇਂਦ੍ਰਿਤ ਕੀਤਾ ਜਾਵੇਗਾ। ਜਿਵੇਂ ਕਿ ਅੱਗੇ ਚੱਲ ਕੇ ਵੇਖਾਂਗੇ, ਗੁਰਬਾਣੀ ਦੇ ਕੁੱਝ ਸ਼ਬਦਾਂ ਦੇ ਰਚਣਹਾਰਾਂ ਬਾਰੇ ਪੋਥੀਕਾਰ ਤੇ ਗੁਰੂ ਅਰਜਨ ਦੇਵ ਜੀ ਦੇ ਨਿਰਣੇ ਵਿਚ ਫ਼ਰਕ ਹੈ। ਇਸ ਦਾ ਕੀ ਕਾਰਨ ਹੋ ਸਕਦਾ ਹੈ? ਇਕ ਸਪਸ਼ਟ ਕਾਰਨ ਤਾਂ ਦੁਹਾਂ ਧਿਰਾਂ ਦੇ ਮੂਲ ਸਰੋਤਾਂ ਦਾ ਵੱਖ ਵੱਖ ਹੋਣਾ ਹੋ ਸਕਦਾ ਹੈ। ਪਰ ਇਸ ਅਹਿਮ ਸਵਾਲ ਉੱਤੇ ਬਾਕਾਇਦਾ ਚਰਚਾ ਫੇਰ ਸਹੀਂ। ਏਥੇ, ਇਸ ਵੇਲੇ, ਸਾਡੇ ਧਿਆਨ-ਗੋਚਰਾ ਮਸਲਾ ਇਹ ਹੈ ਕ 'ਪੋਥੀ' ਦੇ ਸਿਰਲੇਖਾਂ ਵਿਚ ਲਿਖਾਰੀ ਨੇ ਰਚਨਾਵਾਂ ਦੇ ਰਚਿਆਰਾਂ ਬਾਰੇ ਕਿਸੇ ਤਰ੍ਹਾਂ ਦੀ ਸੂਚਨਾ ਮੁਹੱਈਆ ਕੀਤੀ ਹੈ। 'ਪੋਥੀ' ਦਾ ਲਿਖਾਰੀ, ਲਿਖੇ ਹੋਏ ਪੱਤਰਿਆਂ ਤੋਂ ਬਾਣੀ ਦਾ ਉਤਾਰਾ ਕਰ ਰਿਹਾ ਸੀ, ਇਸ ਲਈ ਉਸ ਦਾ ਵਾਹ ਸੰਕਲਨਕਾਰਾਂ ਦੀਆਂ ਸਾਰੀਆਂ ਸਿਰ-ਪੀੜਾਂ ਨਾਲ ਨਹੀਂ ਸੀ ਪੈਣਾ, ਪਰ ਜੋ ਬਾਣੀ 'ਪੋਥੀ' ਵਿਚ ਦਰਜ ਕੀਤੀ ਜਾ ਰਹੀ ਸੀ, ਉਸ ਬਾਰੇ ਜਿੰਨਾਂ ਕੁ ਉਹ ਆਪ ਸਪਸ਼ਟ ਸੀ, ਓਨਾ ਕੁ ਤਾਂ ਆਪਣੇ ਪਾਠਕਾਂ ਨੂੰ ਸਪਸ਼ਟ ਕਰਨਾ ਉਸ ਦਾ ਫ਼ਰਜ਼ ਬਣਦਾ ਹੀ ਸੀ। ਮਸਲਨ, ਜੇ ਉਹ 'ਪੋਥੀ' ਦੇ ਮੁੱਢ ਵਿਚ ਤਤਕਰਾ ਦੇ ਦੇਂਦਾ, ਜਿਸ ਤੋਂ ਇਹ ਪਤਾ ਲਗ ਸਕਦਾ ਕਿ ਫ਼ਲਾਣੇ ਪੱਤਰੇ ਤੋਂ ਫ਼ਲਾਣੇ ਮਹਾਪੁਰਖ ਦੀ ਬਾਣੀ ਸ਼ੁਰੂ ਹੁੰਦੀ ਹੈ ਤਾਂ ਪਾਠਕ ਦੁਬਿਧਾ ਤੋਂ ਬਚ ਜਾਂਦਾ, ਪਰ ਕਿਸੇ ਕਾਰਨ 'ਪੋਥੀ' ਤਤਕਰੇ ਤੋਂ ਵਾਂਝੀ ਰਹਿ ਗਈ ਹੈ। ਇਸ ਲਈ ਉਸ ਦੇ ਸਾਹਮਣੇ ਕਿਸੇ ਰਚਨਾ ਦੇ ਰਚਿਆਰ ਬਾਰੇ ਸੂਚਨਾ ਦੇਣ ਦਾ ਇਕੋ ਵੱਡਾ ਰਾਹ ਸੀ — ਸਿਰਲੇਖਾਂ ਨੂੰ ਹੀ ਇਸ ਸੂਚਨਾ ਦੇ ਵਾਹਣ ਵਜੋਂ ਵਰਤ ਲਿਆ ਜਾਵੇ। ਇਕ ਸਹੂਲਤ ਤਾਂ ਉਸ ਵੇਲੇ ਦੇ ਸਾਰੇ ਸੰਕਲਨਕਾਰਾਂ ਕੋਲ ਇਹ ਸੀ ਕਿ ਕਰੀਬ-ਕਰੀਬ ਸਾਰੇ ਭਗਤ-ਕਵੀ ਆਪਣੀਆਂ ਰਚਨਾਵਾਂ ਦੀਆਂ ਅਖ਼ੀਰਲੀਆਂ ਤੁਕਾਂ ਵਿਚ ਆਪਣੇ ਤਖ਼ੱਲੁਸ ਦੀ ਵਰਤੋਂ ਕਰ ਕੇ ਆਪਣੀ ਸ਼ਨਾਖ਼ਤ ਆਪ ਕਰਵਾ ਦਿਆ ਕਰਦੇ ਹਨ, ਜੋ ਇਹ ਪਤਾ ਲਾਉਣਾ ਔਖਾ ਨਹੀਂ ਸੀ ਹੁੰਦਾ ਕਿ ਫ਼ਲਾਣਾ ਸ਼ਬਦ, ਭਗਤ ਕਬੀਰ ਰਚਿਤ ਹੈ ਕਿ ਭਗਤ ਰਵਿਦਾਸ ਰਚਿਤ ਕਿ ਭਗਤ ਬੇਣੀ ਰਚਿਤ। ਥੋੜੀ ਜਿਹੀ ਔਖਿਆਈ ਸੀ ਗੁਰੂ-ਰਚਿਤ ਬਾਣੀ ਦੀ ਪਛਾਣ ਵਿਚ, ਕਿਉਂਕਿ ਹਰ ਗੁਰੂ-ਰਚਿਆਰ ਨੇ ਆਪਣਾ ਤਖ਼ੱਲੁਸ 'ਨਾਨਕ' ਹੀ ਰੱਖਿਆ ਹੋਇਆ ਸੀ। ਉਹ ਆਪਣੀ ਵੱਖਰੀ ਸ਼ਨਾਖ਼ਤ ਬਣਾਉਣ ਦੀ ਥਾਂ ਆਪਣੇ ਆਪ ਨੂੰ ਆਦਿ ਗੁਰੂ ਦੇ ਸਰੂਪ ਵਿਚ ਢਾਲ ਲੈਣ ਦਾ ਆਦਰਸ਼ ਪਾਲਦੇ ਸਨ। ਇਸ ਪਿਛੋਕੜ ਨਾਲ ਜਾਣਕਾਰੀ ਹੁੰਦਿਆਂ ਵੀ 'ਪੋਥੀ' ਦਾ ਸੰਕਲਨਕਾਰ ਚਾਹੁੰਦਾ ਸੀ ਕਿ ਹਰ ਗੁਰੂ-ਰਚਨਾ ਦੇ ਰਚਣਹਾਰ ਬਾਰੇ ਨਿਸਚਿਤ ਸੂਚਨਾ ਦੀਆਂ ਕਿਰਤਾਂ ਨੂੰ ਇਕ ਦੂਜੀ ਤੋਂ ਨਿਖੇੜਨ ਲਈ ਸਿਰਲੇਖਾਂ ਤੋਂ ਕੀ ਕੰਮ ਲਿਆ ਗਿਆ ਹੈ ਤੇ ਇਹੀ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਵੇਂ ਨਿਭਾਇਆ

ਗਿਆ ਹੈ। ਇਉਂ ਕਰਨ ਨਾਲ 'ਪੋਥੀ' ਦੇ ਜਤਨ ਬਾਰੇ ਵਧੇਰੇ ਸਪਸ਼ਟਤਾ ਆਉਣ ਦੀ ਆਸ ਹੈ।

### (ੳ) ਰਚਿਆਰ-ਸੂਚਨਾ ਦੀ ਤੁਲਨਾ

'ਪੋਥੀ' ਵਿਚ ਕੁੱਲ 293 ਸ਼ਬਦ ਹਨ, ਪਰ ਰਚਿਆਰਾਂ ਦੀ ਸੂਚਨਾ ਕੇਵਲ 165 ਸਿਰਲੇਖਾਂ ਵਿਚ ਮਿਲਦੀ ਹੈ। ਇਸ ਤਾ ਮਤਲਬ ਇਹ ਹੈ ਕਿ ਬਾਕੀਆਂ ਦੀਆਂ 128 ਰਚਨਾਵਾਂ ਸੂਚਨਾ-ਰਹਿਤ ਹਨ। ਇਨ੍ਹਾਂ ਸਾਰੇ ਸੂਚਨਾ-ਸਹਿਤ ਤੇ ਸੂਚਨਾ-ਰਹਿਤ ਰਚਨਾਵਾਂ ਦਿਆਂ ਕਰਤਿਆਂ ਬਾਰੇ ਉੱਠਦੇ ਤਕਰੀਬਨ ਸਾਰੇ ਸਵਾਲਾਂ ਦੇ ਜਵਾਬ ਲੱਭਣ ਨਹੀ ਸਿਰਲੇਖਾਂ ਦਾ ਸਾਹਮਣੇ ਹੋਣਾ ਜ਼ਰੂਰੀ ਹੈ, ਸੋ ਇਨ੍ਹਾਂ ਦੀ ਕ੍ਰਮਵਾਰ ਸੂਚੀ ਪੰਜਵੇਂ ਜ਼ਮੀਮੇ ਵਿਚ ਦੇ ਦਿੱਤੀ ਗਈ ਹੈ।

'ਪੋਥੀ' ਵਿਚ ਜਿਨ੍ਹਾਂ 165 ਸ਼ਬਦਾਂ ਦਿਆਂ ਸਿਰਲੇਖਾਂ ਵਿਚ ਰਚਿਆਰਾਂ ਦੀ ਸੂਚਨਾ ਮਿਲਦੀ ਹੈ, ਉਨ੍ਹਾਂ ਵਿਚੋਂ 16 ਸ਼ਬਦ ਗੁਰੂ ਅਰਜਨ ਦੇਵ ਵਾਲੀ 'ਆਦਿ ਬੀੜ' ਵਿਚ ਚੜ੍ਹੇ ਨਹੀਂ (ਵੇਖੋ ਪੰਜਵੇਂ ਜ਼ਮੀਮੇ ਦੇ ਕ੍ਰਮੰਕ 18, 19, 20, 21, 22, 37, 38, 49, 62, 89, 90, 100, 124, 125, 126, 146 ਤੇ 158)। 18 ਸ਼ਬਦਾਂ ਦੇ ਰਚਿਆਰਾਂ ਬਾਰੇ ਗੰਭੀਰ ਮਤਭੇਦ ਹਨ। ਮਸਲਨ, ਕ੍ਰਮੰਕ 2 ਉੱਤੇ ਆਏ ਸ਼ਬਦ ਨੂੰ 'ਪੋਥੀ' ਗੁਰੂ ਅਮਰਦਾਸ ਰਚਿਤ ਮੰਨਦੀ ਹੈ, ਪਰ ਗੁਰੂ ਅਰਜਨ ਦੇਵ ਜੀ, ਗੁਰੂ ਨਾਨਕ ਦੇਵ ਜੀ ਰਚਿਤ ਦੱਸਦੇ ਹਨ; ਇਸੇ ਤਰ੍ਹਾਂ ਕ੍ਰਮੰਕ 3 ਉੱਤੇ ਦਿੱਤੇ ਸ਼ਬਦ ਨੂੰ 'ਪੋਥੀ' ਦੂਜੇ ਗੁਰੂ ਜੀ ਦੀ ਰਚਨਾ ਦੱਸਦੀ ਹੈ, ਪਰ ਗੁਰੂ ਅਰਜਨ ਦੇਵ ਜੀ ਇਸ ਨੂੰ ਵੀ ਪਹਿਲੇ ਗੁਰੂ ਸਾਹਿਬ ਦੀ ਰਚਨਾ ਮੰਨਦੇ ਹਨ। 'ਪੋਥੀ', ਕ੍ਰਮੰਕ 4 ਉੱਤੇ ਰੱਖੀ ਗਈ ਰਚਨਾ ਦਾ ਕਰਤਾ ਗੁਰੂ ਅਮਰਦਾਸ ਜੀ ਨੂੰ ਮੰਨਦੀ ਹੈ ਪਰ ਗੁਰੂ ਅਰਜਨ ਦੇਵ ਜੀ ਲਈ ਇਹ ਰਚਨਾ ਵੀ ਪਹਿਲੇ ਗੁਰੂ ਸਾਹਿਬ ਦੀ ਹੀ ਕਿਰਤ ਹੈ। ਇਸ ਸ਼੍ਰੇਣੀ ਦੇ ਹੋਰ ਨਮੂਨੇ ਉਪਰੋਕਤ ਜ਼ਮੀਮੇ ਦੇ ਕ੍ਰਮੰਕ 46, 58, 63, 69, 70, 71, 72, 88, 97, 101, 128, 132, 140, 155 ਤੇ 161 ਉੱਤੇ ਵੇਖੇ ਜਾ ਸਕਦੇ ਹਨ। 'ਪੋਥੀ' ਵਿਚ, ਗੁਰੂ ਸਾਹਿਬਾਨ ਦੀ ਤਰਤੀਬ ਦੇ ਸੂਚਕ ਅੰਕ ਤੋਂ ਪਹਿਲਾਂ ਕਿਤੇ ਸ਼ਬਦ 'ਮਹਲ' (15 ਵਾਰੀ) ਕਿਤੇ 'ਮਹੁਲ' (47 ਵਾਰੀ), ਕਿਤੇ 'ਮਹੱਲ' (4 ਵਾਰੀ), ਕਿਤੇ 'ਮਹਲਾ (10 ਵਾਰੀ), ਕਿਤੇ 'ਮਹ' (3 ਵਾਰੀ), ਕਿਤੇ 'ਪਹਿਲ' (1 ਵਾਰੀ) ਤੇ ਕਿਤੇ 'ਸਹਿਲ' (1 ਵਾਰੀ) ਲਿਖਿਆ ਮਿਲਦਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਹਰ ਥਾਂ, 'ਮਹਲਾ' ਸ਼ਬਦ ਦੀ ਵਰਤੋਂ ਹੋਈ ਹੈ। ਕੁੱਝ ਅਜਿਹੇ ਸ਼ਬਦ ਹਨ ਜਿਨ੍ਹਾਂ ਉੱਤੇ 'ਪੋਥੀ' ਵਿਚ ਰਚਿਆਰਾਂ ਦੀ ਸੂਚਨਾ ਦਿਤੀ ਹੋਈ ਹੈ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਰਲੇਖਾਂ ਵਿਚ ਰਚਿਆਰਾਂ ਬਾਰੇ ਚੁੱਪ ਧਾਰੀ ਮਿਲਦੀ ਹੈ (ਵੇਖੋ ਪੰਜਵੇਂ ਜ਼ਮੀਮੇ ਦੇ ਕ੍ਰਮੰਕ 23, 25, 26, 42, 43, 44, 45, 47, 64, 93, 94, 96, 98, 99, 127, 129, 130, 134, 135, 136, 138, 139, 141, 147, 150, 151, 153, 154, 156, 157, 159 ਤੋਂ 160)। 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁੱਝ ਸਿਰਲੇਖ ਇਕੋ ਰਚਿਆਰ ਦੀ ਸੂਚਨਾ ਦੇਂਦੇ ਹਨ, ਪਰ ਸੂਚਨਾ ਦੀ ਸ਼ਬਦਾਵਲੀ ਵਿਚ ਫ਼ਰਕ ਹੈ, ਜਿਵੇਂ ਕ੍ਰਮੰਕ 1 ਵਿਚ ਪੋਥੀ ਵਾਲੇ ਨੇ ਸਿਰਲੇਖ ਜਮਾਇਆ ਹੈ 'ਗੁਰੂ ਬੇਬੇ ਦੀ', ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਰਲੇਖ ਹੈ 'ਮਹਲਾ 1'। ਇਸ ਵੰਨਗੀ ਦੇ ਹੋਰ ਨਮੂਨਿਆਂ ਲਈ ਵੇਖੋ ਉਪਰੋਕਤ ਜ਼ਮੀਮੇ ਦੇ ਕ੍ਰਮੰਕ 5, 7, 24, 17, 29, 40, 46, 53, 65, 87, 91, 143, 164 ਤੇ 164।

ਉਪਰੋਕਤ ਭੇਦਾਂ ਤੋਂ ਛੁੱਟ ਇਕ ਬੜਾ ਵੱਡਾ ਫਰਕ ਭਗਤਾਂ ਦਿਆਂ ਨਾਵਾਂ ਬਾਰੇ ਹੈ। 'ਪੋਥੀ' ਵਾਲੇ ਨੂੰ ਪਤਾ ਹੈ ਕਿ ਕਬੀਰ ਤੇ ਨਾਮਦੇਵ ਦੋ ਵੱਖਰੇ ਵੱਖਰੇ ਵਿਅਕਤੀ ਹਨ। ਉਹ ਇਨ੍ਹਾਂ ਨੂੰ ਆਦਰਯੋਗ ਵੀ ਸਮਝਦਾ ਹੈ, ਫੇਰ ਵੀ ਉਹ ਕਰੀਬ-ਕਰੀਬ ਹਰ ਸਿਰਲੇਖ ਵਿਚ, 'ਕਬੀਰ-ਨਾਮਾ' ਹੀ ਲਿਖਦਾ ਹੈ। ਉਹ ਕਿਸ ਪ੍ਰਭਾਵ ਹੇਠ ਜਾਂ ਕਿਸ ਕਾਰਨ ਇਉਂ ਕਰਦਾ ਹੈ, ਇਸ ਦੀ ਸਮਝ ਨਹੀਂ ਪਈ। ਅੱਗੇ ਦਿਤੀ ਸਾਰਣੀ, 'ਪੋਥੀ' ਦੇ ਲੇਖਕ ਦੀ ਇਸ ਅਜੀਬ ਆਦਤ ਦਾ ਪੂਰਾ ਪਤਾ ਦੇਂਦੀ ਹੈ :

| **'ਪੋਥੀ'** | | | **ਸ੍ਰੀ ਗੁਰੂ ਗ੍ਰੰਥ ਸਾਹਿਬ** | |
|---|---|---|---|---|
| **ਜ਼ਮੀਮੇ ਦਾ ਕ੍ਰਮੰਕ** | **ਸਿਰਲੇਖ** | **ਪੱਤਰਾ** | **ਸਿਰਲੇਖ** | **ਪੰਨਾ** |
| 39. | ਕਬਰੁ ਨਮਦੇਉ (ਸ਼ਬਦ ਭਗਤ ਕਬੀਰ ਜੀ ਦਾ ਹੈ) | (104ਅ) | ਕਬੀਰ ਜੀਉ | (੭੯੩) |
| 41. | ਕਬਰੁ ਨਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (106ੳ) | ਬਾਣੀ ਭਗਤ ਨਾਮਦੇਵ ਜੀ ਕੀ | (੧੩੫੦) |
| 42. | ਕਮੀਰ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (107ੳ) | ਸੂਚਨਾ ਨਹੀਂ ਹੈ | (੧੩੪੯) |
| 44. | ਕਬੀਰ ਨਾਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (109ਅ) | ਸੂਚਨਾ ਨਹੀਂ ਹੈ | (੧੩੫੧) |
| 45. | ਕਬਰੁ ਨਾਮ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (110ੳ) | ਸੂਚਨਾ ਨਹੀਂ ਹੈ | (੧੩੫੧) |
| 46. | ਕਮੀਰੁ ਨਮਾ (ਸ਼ਬਦ ਭਗਤ ਬੇਣੀ ਜੀ ਦਾ ਹੈ) | (111ੳ) | ਭਗਤ ਬੇਣੀ ਜੀ ਕੀ | (੧੩੫੧) |

| | | | | |
|---|---|---|---|---|
| 47. | ਕਬੀਰੁ ਨਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (112ੳ) | ਸੂਚਨਾ ਨਹੀਂ ਹੈ | (੧੩੫੦) |
| 63. | ਕਮੀਰੁ ਨਮੇ ਕੀ (ਸ਼ਬਦ ਭਗਤ ਰਵਿਦਾਸ ਜੀ ਦਾ ਹੈ) | (151ਅ) | ਭਗਤ ਰਵਿਦਾਸ ਜੀ ਕੀ | (੬੯੪) |
| 92. | ਕਬੀਰ ਨਾਮੇ ਕੀ (ਸ਼ਬਦ ਭਗਤ ਕਬੀਰ ਜੀ ਦਾ ਹੈ) | (216ਅ) | ਬਾਣੀ ਭਗਤਾਂ ਕੀ॥ ਕਬੀਰ ਜੀ | (੧੧੯੩) |
| 93. | ਕਮੀਰੁ ਨਮ ਜੀ (ਸ਼ਬਦ ਭਗਤ ਜੈਦੇਵ ਜੀ ਦਾ ਹੈ) | (217ੳ) | ਸੂਚਨਾ ਨਹੀਂ ਹੈ | (੧੧੯੩) |
| 94. | ਕਬਰੀ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (217ਅ) | ਸੂਚਨਾ ਨਹੀਂ ਹੈ | (੧੧੯੫) |
| 95. | ਕਬੀਰੁ ਨਾਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (218ੳ) | ਬਾਣੀ ਨਾਮਦੇਉ ਜੀ ਕੀ | (੧੧੯੫) |
| 96. | ਕਮੀਰੁ ਨਾਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (218ਅ) | ਸੂਚਨਾ ਨਹੀਂ ਹੈ | (੧੧੯੫) |
| 97. | ਕਬੀਰੁ ਨਮ (ਸ਼ਬਦ ਭਗਤ ਰਵਿਦਾਸ ਜੀ ਦਾ ਹੈ) | (219ੳ) | ਬਾਣੀ ਰਵਿਦਾਸ ਜੀ ਕੀ | (੧੧੯੬) |
| 98. | ਕਬੀਰ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (220ੳ) | ਸੂਚਨਾ ਨਹੀਂ ਹੈ | (੧੧੯੪) |
| 99. | ਕਬੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (220ਅ) | ਸੂਚਨਾ ਨਹੀਂ ਹੈ | (੧੧੯੪) |

| | | | | |
|---|---|---|---|---|
| 127. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (252ੳ) | ਸੂਚਨਾ ਨਹੀਂ ਹੈ | (੧੧੫੯) |
| 130. | ਕਬੀਰੁ ਨਾਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (253ਅ) | ਸੂਚਨਾ ਨਹੀਂ ਹੈ | (੧੧੬੩) |
| 131. | ਕਮੀਰੁ ਨਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (254ਅ) | ਨਾਮਦੇਉ ਜੀਉ | (੧੧੬੪) |
| 132. | ਕਮੀਰੁ ਨਾਮਾ (ਸ਼ਬਦ ਭਗਤ ਰਵਿਦਾਸ ਜੀ ਦਾ ਹੈ) | (255ੳ) | ਬਾਣੀ ਰਵਿਦਾਸ ਜੀਓ | (੧੧੬੭) |
| 133. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (255ਅ) | ਕਬੀਰ ਜੀਉ | (੧੧੬੨) |
| 134. | ਕਮੀਰੁ ਨਾਮਾ (ਸ਼ਬਦ ਕਬੀਰ ਜੀ ਦਾ ਹੈ) | (257ੳ) | ਸੂਚਨਾ ਨਹੀਂ ਹੈ | (੧੧੫੮) |
| 135. | ਕਮੀਰ ਨਮਦੇਉ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (257ਅ) | ਸੂਚਨਾ ਨਹੀਂ ਹੈ | (੧੧੬੪) |
| 136. | ਕਮੀਰੁ ਨਾਮਾ (ਸ਼ਬਦ ਭਗਤ ਨਾਮਦੇਵ ਜੀ ਦਾ ਹੈ) | (258ੳ) | ਸੂਚਨਾ ਨਹੀਂ ਹੈ | (੧੧੬੫) |
| 137. | ਕਬੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (258ਅ/259ੳ) | ਬਾਣੀ ਭਗਤਾ ਕੀ॥ ਕਬੀਰ ਜੀਉ | (੧੧੫੭) |
| 138. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (259ੳ) | ਸੂਚਨਾ ਨਹੀਂ ਹੈ | (੧੧੫੯) |

| | | | | |
|---|---|---|---|---|
| 139. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (261ੳ) | ਸੂਚਨਾ ਨਹੀਂ ਹੈ | (੧੧੫੯) |
| 140. | ਕਮੀਰੈ ਨਾਮੇ ਕੀ (ਸ਼ਬਦ ਭਗਤ ਕਬੀਰ ਜੀ ਦਾ ਹੈ) | (262ੳ) | ਮਹਲਾ 5 | (੧੧੬੦) |
| 141. | ਕਮੀਰੈ ਨਾਮੇ ਕੀ (ਸ਼ਬਦ ਭਗਤ ਕਬੀਰ ਜੀ ਦਾ ਹੈ) | (262ਅ) | ਸੂਚਨਾ ਨਹੀਂ ਹੈ | (੧੧੬੦) |
| 145. | ਕਮੀਰੁ ਨਾਮਾ ਜੈਦਉ (ਸ਼ਬਦ ਭਗਤ ਜੈਦੇਵ ਜੀ ਦਾ ਹੈ) | (277ਅ) | ਬਾਣੀ ਜੈਦੇਉ ਕੀ | (੧੧੦੬) |
| 147. | ਕਮੀਰੀ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (255ੳ) | ਸੂਚਨਾ ਨਹੀਂ ਹੈ | (੧੧੦੬) |
| 148. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (279ੳ) | ਬਾਣੀ ਕਬੀਰ ਜੀਉ ਕੀ | (੧੧੨੩) |
| 149. | ਕਬੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (279ਅ) | ਬਾਣੀ ਕਬੀਰ ਜੀਉ ਕੀ | (੧੧੦੨) |
| 150. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (280ੳ) | ਸੂਚਨਾ ਨਹੀਂ ਹੈ | (੧੧੦੩) |
| 151. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (281ੳ) | ਸੂਚਨਾ ਨਹੀਂ ਹੈ | (੧੧੦੩) |
| 152. | ਕਬੀਰ ਨਾਮੇ ਕੀ (ਸ਼ਬਦ ਭਗਤ ਕਬੀਰ ਜੀ ਦਾ ਹੈ) | (281ਅ) | ਬਾਣੀ ਕਬੀਰ ਜੀਉ ਕੀ | (੧੧੦੪) |

| | | | | |
|---|---|---|---|---|
| 153. | ਕਮੀਰੁ ਨਾਮਾ ਕੀ (ਸ਼ਬਦ ਭਗਤ ਕਬੀਰ ਜੀ ਦਾ ਹੈ) | (282ੳ) | ਸੂਚਨਾ ਨਹੀਂ ਹੈ | (੧੧੦੪) |
| 154. | ਕਬੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (282ਅ) | ਸੂਚਨਾ ਨਹੀਂ ਹੈ | (੧੧23) |
| 155. | ਕਮੀਰੁ ਨਾਮ (ਸ਼ਬਦ ਭਗਤ ਰਵਿਦਾਸ ਜੀ ਦਾ ਹੈ) | (283ੳ) | ਬਾਣੀ ਰਵੀਦਾਸ ਜੀਉ ਕੀ | (੧੧੨੪) |
| 156. | ਕਬੀਰੁ ਨਾਮ (ਸ਼ਬਦ ਭਗਤ ਕਬੀਰ ਜੀ ਦਾ ਹੈ) | (284ੳ) | ਸੂਚਨਾ ਨਹੀਂ ਹੈ | (੧੧੦੩) |
| 157. | ਕਮੀਰੁ ਨਾਮੇ ਕਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (284ਅ) | ਸੂਚਨਾ ਨਹੀਂ ਹੈ | (੧੧੨੩) |
| 159. | ਕਬੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (285ਅ) | ਸੂਚਨਾ ਨਹੀਂ ਹੈ | (੧੧੦੪) |
| 160. | ਕਮੀਰੁ ਨਾਮਾ (ਸ਼ਬਦ ਭਗਤ ਕਬੀਰ ਜੀ ਦਾ ਹੈ) | (287ੳ) | ਸੂਚਨਾ ਨਹੀਂ ਹੈ | (੧੧੨੪) |
| 161. | ਕਮੀਰੁ ਨਾਮਦੇਉ (ਸ਼ਬਦ ਭਗਤ ਕਬੀਰ ਜੀ ਦਾ ਹੈ) | (300ਅ) | ਬਾਣੀ ਭਗਤਾ ਕੀ ਕਬੀਰ ਜੀ | (੭੨੭) |

ਉਪਰੋਕਤ ਭੇਦਾਂ ਤੋਂ ਛੁੱਟ ਬਾਕੀ ਸਿਰਲੇਖਾਂ ਵਿਚ ਸਮਾਨਤਾ ਹੈ।

**(ਅ) ਸਾਰ**

ਉਪਰੋਕਤ ਤੁਲਨਾ ਵਿਚ ਭੇਦਾਂ ਦੀ ਮਾਤਰਾ ਤੇ ਪ੍ਰਕਿਰਤੀ ਨੇ, ਨਿਆਇਕ ਬਿਰਤੀ ਵਾਲੇ ਪਾਠਕ ਲਈ ਨਿਰਣੇ ਦਾ ਕੇਵਲ ਇਕੋ ਰਾਹ ਖੋਲ੍ਹਿਆ ਹੋਇਆ ਹੈ ਕਿ ਮੌਜੂਦਾ 'ਪੋਥੀ' ਰਚਿਆਰਾਂ ਦੀ ਸੂਚਨਾ ਦੇਣ ਦੇ

ਮਾਮਲੇ ਵਿਚ ਗੁਰੂ ਅਰਜਨ ਦੇਵ ਵਾਲੀ 'ਆਦਿ ਬੀੜ' ਦੀ ਸਰੋਤ-ਸਾਮੱਗਰੀ ਨਹੀਂ ਸੀ। ਜੇ ਗੁਰੂ ਸਾਹਿਬ ਪਾਸ ਸੁਤੰਤਰ ਤੇ ਵਧੇਰੇ ਇਤਰਾਜ਼ਯੋਗ ਵਿਕਲਪ ਮੌਜੂਦ ਨਾ ਹੁੰਦਾ ਤਾਂ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 18 ਸ਼ਬਦਾਂ ਦੇ ਕਰਤਿਆਂ ਬਾਰੇ ਵੱਖ ਵੱਖ ਮਤ ਕਿਵੇਂ ਹੋ ਸਕਦੇ ਸਨ ਤੇ ਜਿਨਾਂ ਸ਼ਬਦਾਂ ਨੂੰ 'ਪੋਥੀ' ਗੁਰੂ ਅਰਜਨ ਦੇਵ ਜੀ ਦੇ ਪਿਤਾ ਰਚਿਤ ਦੱਸ ਰਹੀ ਸੀ, ਉਨ੍ਹਾਂ ਨੂੰ ਜਿਉਂ ਦੇ ਤਿਉਂ ਪਰਵਾਨ ਨਾ ਕਰਨ ਦਾ ਕੀ ਜਵਾਜ ਸੀ, ਜਦ ਕਿ ਸਾਡਾ ਪੁਰਾਣਾ ਤੇ ਨਵਾਂ ਇਤਿਹਾਸ ਇਕਮਤ ਹੋ ਕੇ 'ਪੋਥੀ' ਨੂੰ 'ਆਦਿ ਬੀੜ' ਤੋਂ ਪਹਿਲਾਂ ਦੀ ਰਚਨਾ ਮੰਨਦਾ ਆਇਆ ਹੈ? ਇਨ੍ਹਾਂ ਸਤਰਾਂ ਦਾ ਲੇਖਕ ਤੁਲਨਾ ਉਪਰਤ, ਇਸ ਨਤੀਜੇ ਉੱਤੇ ਪਹੁੰਚਣ ਲਈ ਮਜਬੂਰ ਹੈ ਕਿ ਰਚਿਆਰ-ਸੂਚਨਾ ਲਈ ਗੁਰੂ ਅਰਜਨ ਦੇਵ ਜੀ ਵੱਲੋਂ 'ਪੋਥੀ' ਦਾ ਅਨੁਸਰਣ ਬਿਲਕੁਲ ਨਹੀਂ ਕੀਤਾ ਗਿਆ। ਕਿਉਂ ਨਹੀਂ ਕੀਤਾ ਗਿਆ? ਕਿਉਂਕਿ 'ਪੋਥੀ' ਉਨ੍ਹਾਂ ਪਾਸ ਸੀ ਹੀ ਨਹੀਂ।

**(ੲ) ਰਚਿਆਰਾਂ ਨਾਲ ਜਾਣ-ਪਛਾਣ**

ਮੌਜੂਦਾ 'ਪੋਥੀ' ਵਿਚ ਲਿਖਾਰੀ ਦੀ ਆਪਣੀ ਇਕ ਛੋਟੀ ਜਿਹੀ ਗੱਦ ਰਚਨਾ (ਬੇਨਤੀ-ਪੱਤਰ) ਤੋਂ ਇਲਾਵਾ ਜਿਨ੍ਹਾਂ 18 ਗੁਰੂਆਂ ਭਗਤਾਂ ਤੇ ਹੋਰ ਰਚਿਆਰਾਂ ਦੀਆਂ ਰਚਨਾਵਾਂ ਮਿਲਦੀਆਂ ਹਨ, ਉਨ੍ਹਾਂ ਵਿਚੋਂ ਇਕ ਵੀ ਅਜਿਹਾ ਨਹੀਂ ਜਿਸ ਦੇ ਜੀਵਨ-ਬਿਉਰੋ ਦੀ ਪੂਰੀ ਖ਼ਾਨਾਪੁਰੀ ਹੋ ਚੁੱਕੀ ਹੋਵੇ ਤੇ ਅੱਜ ਦੀ ਇਤਿਹਾਸਿਕ ਦ੍ਰਿਸ਼ਟੀ ਤੋਂ, ਪੂਰੀ ਤਰ੍ਹਾਂ ਵਿਵਾਦਰਹਿਤ ਹੀ ਹੋਵੇ। ਕੁੱਝ ਅਜਿਹੇ ਵੀ ਹਨ, ਜਿਨ੍ਹਾਂ ਬਾਰੇ ਇਤਿਹਾਸ ਤਾਂ ਕਿਤੇ ਰਿਹਾ, ਚੰਦ-ਕਥਾਵਾਂ ਵੀ ਬਿਲਕੁਲ ਚੁੱਪ ਹਨ। ਕਾਰਨ ਇਹ ਹੈ ਕਿ ਸਾਡੇ ਦੇਸ਼ ਵਿਚ ਮੱਧ ਕਾਲ ਦੇ ਇਤਿਹਾਸਕਾਰ ਤੇ ਜੀਵਨੀਕਾਰ, ਧਾਰਮਿਕ-ਸਭਿਆਚਾਰਕ-ਸਾਹਿਤਿਕ ਆਕਾਸ਼ ਉੱਤੇ ਛਾ ਜਾਣ ਵਾਲੇ ਵਿਅਕਤੀਆਂ ਦੇ ਜੀਵਨ-ਚਰਿੱਤਰ, ਸਾਧਾਰਨ ਲੋਕਾਂ ਦੇ ਜੀਵਨ-ਬਿਉਰਿਆਂ ਵਾਂਗ ਪੇਸ਼ ਕਰਨ ਨੂੰ ਸੰਤ-ਕਵੀਆਂ ਦੀਆਂ ਉੱਚ ਸ਼ਖ਼ਸੀਅਤਾਂ ਨਾਲ ਘੋਰ ਅਨਿਆ ਕਰਨਾ ਸਮਝਦੇ ਸਨ, ਇਸ ਲਈ ਉਹ ਉਨ੍ਹਾਂ ਨਾਲ ਕੁੱਝ ਅਸਾਧਾਰਨ, ਬਲਕਿ ਅਲੌਕਿਕ ਘਟਨਾਵਾਂ ਜੋੜ ਕੇ ਉਨ੍ਹਾਂ ਉੱਤੇ ਪੁਰਾਣਿਕ ਗੁਲਾਲ ਧੂੜ ਦੇਂਦੇ ਸਨ। ਇਉਂ ਕਰ ਕੇ ਜੀਵਨੀਕਾਰਾਂ ਨੂੰ ਤਸੱਲੀ ਹੋ ਜਾਂਦੀ ਸੀ ਕਿ ਜਿਨ੍ਹਾਂ ਪ੍ਰਸਿੱਧ ਸੰਤਾਂ-ਮਹਾਤਮਾਵਾਂ ਬਾਰੇ ਉਨ੍ਹਾਂ ਨੇ ਕਲਮਾਂ ਚੁੱਕੀਆਂ ਹਨ, ਉਨ੍ਹਾਂ ਨੂੰ, ਉਨ੍ਹਾਂ ਦੀ ਵਡਿਆਈ ਦੇ ਮੇਚ ਦੇ ਸਰਬ-ਪਰਵਾਨ ਚੌਖਟੇ ਵਿਚ ਸਜਾ ਕੇ, ਪਾਠਕ-ਵਰਗ ਦੇ ਸਨਮੁਖ ਪੇਸ਼ ਕਰਨ ਵਿਚ ਸਫ਼ਲ ਹੋਏ ਹਨ — ਜਣੇ-ਖਣੇ ਤੋਂ ਵੱਖਰੇ ਤੇ ਸ੍ਰੇਸ਼ਟ ਤੇ ਸ਼ਰਧਾ-ਉਪਜਾਊ। ਇਹੀ ਕਾਰਨ ਹੈ ਕਿ ਜਨਮ-ਸਾਖੀਆਂ ਤੇ ਭਗਤ-ਮਾਲਾਵਾਂ ਵਰਗੀਆਂ ਜਾਣ-ਪਛਾਣ ਕਰਾਉਣ ਵਾਲੀਆਂ ਪੁਸਤਕਾਂ ਵਿਚ ਇਤਿਹਾਸ ਨਾਮ-ਮਾਤਰ ਮਿਲਦਾ ਹੈ ਤੇ ਅਲੌਕਿਕ ਸਾਮੱਗਰੀ ਵੀ ਕਾਫ਼ੀ ਪ੍ਰਾਪਤ ਹੈ। ਸਾਡਾ ਮੰਤਵ ਏਥੇ 'ਪੋਥੀ' ਦੇ ਗੁਰੂ ਸਾਹਿਬਾਨ ਬਾਰੇ ਨਿਰੋਲ ਇਤਿਹਾਸਿਕ ਸ਼ਖ਼ਸੀਅਤਾਂ ਲੱਭਣ ਲਈ ਖੋਜ ਦੀ ਕਿਸੇ ਨਵੀਂ ਮੁਹਿੰਮ ਉੱਤੇ ਚੜ੍ਹਨ ਦਾ ਬਿਲਕੁਲ ਨਹੀਂ। ਜਤਨ ਇਹ ਹੈ ਕਿ ਹਰ ਰਚਿਆਰ ਦੀ ਇਤਿਹਾਸਿਕ ਹੋਂਦ ਦੇ ਕੇਵਲ ਉਸ ਭਾਗ ਨਾਲ ਜਾਣ-ਪਛਾਣ ਕਰਵਾ ਦਿਤੀ ਜਾਏ, ਜਿਸ ਨੂੰ ਹੁਣ ਤਕ ਦੀ ਖੋਜ ਪ੍ਰਮਾਣਿਕ ਜਾਂ ਪ੍ਰਮਾਣਿਕ ਦੇ ਨੇੜੇ ਦਾ ਮੰਨਣ ਨੂੰ ਤਿਆਰ ਹੈ।

## ਗੁਰੂ

### (i) ਗੁਰੂ ਨਾਨਕ ਦੇਵ

ਸਿੱਖ ਧਰਮ ਦੇ ਮੋਢੀ, ਗੁਰੂ ਨਾਨਕ ਦੇਵ, ਮਹਿਤਾ ਕਾਲੂ ਦੇ ਘਰ ਤਲਵੰਡੀ ਰਾਏ ਭੋਏ (ਹੁਣ, ਨਨਕਾਣਾ ਸਾਹਿਬ, ਜ਼ਿਲ੍ਹਾ ਸ਼ੇਖੂਪੁਰਾ, ਪੱਛਮੀ ਪੰਜਾਬ, ਪਾਕਿਸਤਾਨ) ਵਿਚ 15 ਅਪ੍ਰੈਲ, 1469 ਜਨਮੇ ਤੇ 22 ਸਤੰਬਰ 1539 ਨੂੰ ਸਮਾਏ।[40] ਪੋਥੀ ਵਿਚ ਆਪ ਦੇ ਕੁੱਲ 60 ਸ਼ਬਦ ਪ੍ਰਾਪਤ ਹਨ।

### (ii) ਗੁਰੂ ਅੰਗਦ ਦੇਵ

ਸਿੱਖਾਂ ਦੇ ਦੂਜੇ ਗੁਰੂ, ਗੁਰੂ ਅੰਗਦ ਦੇਵ ਜੀ ਨੇ, 31 ਮਾਰਚ, 1504ਈ. ਨੂੰ ਅੱਜਕਲ ਦੇ ਜ਼ਿਲਾ ਮੁਕਤਸਰ ਦੇ ਪਿੰਡ 'ਮੱਤੇ ਦੀ ਸਰਾਂ' ਵਿਚ (ਜਿਸ ਦਾ ਦੂਜਾ ਨਾਂ 'ਨਾਗੇ ਦੀ ਸਰਾਂ' ਵੀ ਹੈ), ਬਾਬਾ ਫ਼ੇਰੂ ਜੀ ਦੇ ਘਰ ਜਨਮ ਲਿਆ। ਆਪ 1539ਈ. ਵਿਚ ਗੁਰੂ ਥਾਪੇ ਗਏ ਤੇ 29 ਮਾਰਚ, 1552ਈ. ਨੂੰ ਗੁਰਪੁਰੀ ਸਿਧਾਰ ਗਏ। 'ਪੋਥੀ' ਵਿਚ ਆਪ ਦੇ ਸ਼ਬਦਾਂ ਦੀ ਗਿਣਤੀ 2 ਹੈ।

### (iii) ਗੁਰੂ ਅਮਰ ਦਾਸ

ਸਿੱਖਾਂ ਦੇ ਤੀਜੇ ਗੁਰੂ, ਗੁਰੂ ਅਮਰ ਦਾਸ ਜੀ, ਜ਼ਿਲਾ ਅੰਮ੍ਰਿਤਸਰ ਦੇ ਇਕ ਪਿੰਡੇ 'ਬਾਸਰ ਕੇ' ਵਿਚ 5 2ਈ, 1479 ਨੂੰ ਪੈਦਾ ਹੋਏ। ਇਨ੍ਹਾਂ ਦੇ ਪਿਤਾ ਦਾ ਨਾਂ ਬਾਬਾ ਤੇਜ ਭਾਨ ਸੀ। ਆਪ ਦੇ ਤਕਰੀਬਨ ਸਾਢੇ ਬਾਈ ਵਰ੍ਹੇ, ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਬਿਤਾਏ। ਗੁਰੂ ਅੰਗਦ ਦੇਵ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ 1552ਈ. ਵਿਚ ਆਪ ਗੁਰੂ ਬਣੇ ਤੇ ਪਹਿਲੀ ਸੰਤਬਰ, 1574 ਨੂੰ ਸਮਾ ਗਏ। 'ਪੋਥੀ' ਵਿਚ ਆਪ ਦੇ 103 ਸ਼ਬਦ ਮਿਲਦੇ ਹਨ।

### (iv) ਗੁਰੂ ਰਾਮ ਦਾਸ

ਗੁਰੂ ਰਾਮ ਦਾਸ ਜੀ, ਜਿਨ੍ਹਾਂ ਦਾ ਪਹਿਲਾ ਨਾਂ ਭਾਈ 'ਜੇਠਾ' ਸੀ, ਸਿੱਖਾਂ ਦੇ ਚੌਥੇ ਗੁਰੂ ਸਨ। ਆਪ ਤੀਜੇ ਗੁਰੂ, ਗੁਰੂ ਅਮਰ ਦਾਸ ਜੀ ਦੀ ਛੋਟੀ ਸੁਪੁੱਤਰੀ ਬੀਬੀ ਭਾਨੀ ਦੇ ਪਤੀ ਤੇ ਪੰਜਵੇ ਗੁਰੂ, ਗੁਰੂ ਅਰਜਨ ਦੇਵ ਦੇ ਪਿਤਾ ਸਨ। ਆਪ ਦਾ ਜਨਮ ਲਾਹੌਰ ਵਿਚ 23 ਸਤੰਬਰ, 1534 ਨੂੰ ਹੋਇਆ। ਗੁਰਿਆਈ ਦੀ ਗੱਦੀ ਆਪ ਨੂੰ 1574 ਈ. ਵਿਚ ਮਿਲੀ। ਆਪ ਪਹਿਲੀ ਸਤੰਬਰ, 1582 ਨੂੰ ਗੋਇੰਦਵਾਲ ਵਿਚ ਸਦਾ ਲਈ ਅੱਖਾਂ ਮੀਟ ਗਏ। 'ਪੋਥੀ' ਵਿਚ ਆਪ ਦੇ 12 ਸ਼ਬਦ ਮਿਲਦੇ ਹਨ।

---

40. ਗੁਰੂ ਨਾਨਕ ਦੇਵ ਤੇ ਗੁਰੂ ਸਾਹਿਬਾਨ ਦੀਆਂ ਮਿਤੀਆਂ ਪ੍ਰੋ: ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਰਚਿਤ 'A SHORT HISTORY OF TH E SIKHS', VOL. ONE, 1950, BOMBAY ORIENTION GAMES LTD. ਵਿੱਚੋਂ ਧੰਨਵਾਦ ਸਹਿਤ ਲਈਆਂ ਗਈਆਂ ਹਨ।

### (v) ਗੁਰੂ ਅਰਜਨ ਦੇਵ

ਆਪ ਗੁਰੂ ਰਾਮ ਦਾਸ ਜੀ ਦੇ ਸਭ ਤੋਂ ਛੋਟੇ ਸੁਪੁੱਤਰ ਸਨ। ਆਪ ਦਾ ਜਨਮ 15 ਅਪ੍ਰੈਲ, 1563 ਨੂੰ ਗੋਇੰਦਵਾਲ ਵਿਚ ਹੋਇਆ। ਆਪ ਦਾ ਇਕ ਬਹੁਤ ਵੱਡਾ ਕੰਮ, ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ, ਆਪਣੀ ਬਾਣੀ, 15 ਭਗਤਾਂ ਦੇ ਕੁੱਝ ਹੋਰ ਰਚਿਆਰਾਂ ਦੀਆਂ ਬਾਣੀਆਂ ਦਾ ਇਕ ਸੰਕਲਨ ਤਿਆਰ ਕਰਨਾ ਸੀ। ਬਾਅਦ ਵਿਚ, ਇਸੇ ਸੰਕਲਨ ਨੂੰ, ਗੁਰੂ ਤੇਗ਼ ਬਹਾਦਰਰ ਸਾਹਿਬ ਦੀ ਬਾਣੀ ਦੇ ਵਾਧੇ ਉਪਰੰਤ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਪਦਵੀ ਪ੍ਰਾਪਤ ਹੋਈ। ਜਹਾਂਗੀਰ ਦੇ ਹੁਕਮ ਨਾਲ 30 ਮਈ, 1606ਈ. ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਲਾਹੌਰ ਵਿਚ ਹੋਈ। ਮੌਜੂਦਾ 'ਪੋਥੀ' ਵਿਚ ਆਪ ਦੀਆਂ ਕੇਵਲ 2 ਰਚਨਾਵਾਂ ਪ੍ਰਾਪਤ ਹਨ।

## ਭਗਤ

### (vi) ਭਗਤ ਸੈਣ

ਸੈਣ ਬਾਰੇ 'ਮਹਾਨ ਕੋਸ਼' ਵਿਚ ਹੇਠ-ਲਿਖਿਆ ਇੰਦਰਾਜ ਮਿਲਦਾ ਹੈ।[41] "ਇਹ ਸੱਜਨ ਬਾਂਧਵਗੜ੍ਹ (ਰੀਵਾ) ਦੇ 'ਰਾਜਾ ਰਾਮ' ਦਾ ਨਾਈ ਸੀ, ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧ ਸੇਵਾ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ। ਸੈਣ ਦੀ ਵੰਸ਼ ਇਸ ਵੇਲੇ ਰੀਵਾਂ ਵਿਚ ਵਿਦਯਮਾਨ ਹੈ। ਇਸ ਮਹਾਤਮਾ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ।" 'ਪੋਥੀ' ਵਿਚ ਸੈਣ ਜੀ ਦਾ ਇਕ ਸ਼ਬਦ ਮਿਲਦਾ ਹੈ।

### (vii) ਭਗਤ ਕਬੀਰ

ਭਗਤ ਜੀ ਦੇ ਜੀਵਨ ਬਾਰੇ, ਵਿਦਵਾਨਾਂ ਵਿਚ ਢੇਰ ਮਤਭੇਦ ਹਨ। ਮਾਨਤਾ-ਪ੍ਰਾਪਤ ਧਾਰਨਾਵਾਂ ਤੇ ਕਬੀਰ ਜੀ ਦੀ ਆਪਣੀ ਰਚਨਾ ਵਿਚ ਇਸ਼ਾਰਿਆਂ ਤੋਂ ਇਹੀ ਪ੍ਰਗਟ ਹੁੰਦਾ ਹੈ ਕਿ ਆਪ ਕਾਸ਼ੀ (ਵਾਰਾਨਸੀ) ਵਿਚੇ ਬੋਣੇ ਦਾ ਕੰਮ ਕਰਦੇ ਸਨ।

ਡਾ. ਸੀ. ਵੌਂਦੇਵਿਲ (VAUDEVILLE) ਅਨੇਕ ਵਿਦਵਾਨਾਂ ਦੀਆਂ ਦੱਸੀਆਂ ਮਿਤੀਆਂ ਨੂੰ ਵਿਚਾਰ-ਅਧੀਨ ਲਿਆਉਣ ਉਪਰੰਤ ਇਸ ਨਤੀਜੇ ਉੱਤੇ ਪਹੁੰਚੀ ਹੈ : We can provisionally accept the first half of the fifteenth century AD as Kabir's flourit. If this is the case, Kabir would not have lived during the reign of Sikandar Lodi, but under the Sayyed dynasty at Delhi and the independent Sharqi dynasty at Jaunpur was the capital of the 'Eastern Muslim Kingdom which includes the ancient city of Kashi, also known as Varanasi, the modern Benares."[42] 'ਪੋਥੀ' ਵਿਚ ਆਪ ਦੀਆਂ 51 ਰਚਨਾਵਾਂ ਪ੍ਰਾਪਤ ਹਨ।

---

41. ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਕਾਰ ਮਹਾਨ ਕੋਸ਼, 1960, (ਦੂਜੀ ਵੇਰ), ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ਾ 172.

42. A Weave Named Kabir, 1992, Delhi , Oxford University Press, Page 55.

### (viii) ਭਗਤ ਜੈਦੇਵ

ਭਗਤ ਜੈਦੇਵ ਜੀ ਦੀ ਪ੍ਰਸਿੱਧ ਸੰਸਕ੍ਰਿਤ ਰਚਨਾ 'ਗੀਤ ਗੋਵਿੰਦ' ਵਿਚ ਇਕ ਪਿੰਡ 'ਕਿੰਦੂਬਿਲਵ' ਦਾ ਜ਼ਿਕਰ ਆਉਂਦਾ ਹੈ। ਕਵੀ ਜੀ ਦਾ ਜਨਮ ਇਸੇ ਪਿੰਡ ਵਿਚ ਹੋਇਆ ਮੰਨਿਆ ਜਾਂਦਾ ਹੈ। ਉੜੀਆ ਵਿਦਵਾਨਾ ਦਾ ਦਾਅਵਾ ਹੈ ਕਿ ਇਹ ਪਿੰਡ ਪੁਰੀ (ਉੜੀਸਾ) ਦੇ ਕੋਲ ਹੈ, ਬੰਗਾਲੀ ਵਿਦਵਾਨ ਇਸ ਨੂੰ ਬੰਗਾਲ ਦੇ ਬੀਰਭੂਮ ਜ਼ਿਲੇ ਦਾ ਇਕ ਪਿੰਡ ਦਸਦੇ ਹਨ ਤੇ ਮੈਥਿਲੀ ਵਿਦਵਾਨ ਮਿਥਿਲਾ (ਬਿਹਾਰ) ਦੇ ਇਕ ਪਿੰਡ 'ਕੇਂਦੁਲੀ' ਨੂੰ ਉਸੇ ਪਿੰਡ ਦਾ ਨਵਾਂ ਨਾ ਮੰਨਦੇ ਹਨ। ਪੱਕੀਆਂ ਮਿਤੀਆਂ ਦੀ ਕੁੱਝ ਵਿਦਵਾਨਾਂ ਨੇ ਦਿਤੀਆਂ ਹਨ, ਪਰ ਲਗਦਾ ਇਹ ਹੈ ਕਿ ਕਵੀ ਜੀ ਬਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਵਿਚਰਦੇ ਤੇ ਰਚਨਾ ਕਰਦੇ ਰਹੇ। [43] 'ਪੋਥੀ' ਵਿਚ ਇਨ੍ਹਾਂ ਦਾ ਇਕ ਸ਼ਬਦ ਮਿਲਦਾ ਹੈ।

### (ix) ਭਗਤ ਤ੍ਰਿਲੋਚਨ

ਭਗਤ ਤ੍ਰਿਲੋਚਨ ਬਾਰੇ ਕੋਈ ਕਾਨ੍ਹ ਸਿੰਘ ਜੀ ਨੇ ਦੱਸਿਆ ਹੈ : "ਇਕ ਭਗਤ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਮਹਾਤਮਾ ਵੈਸ਼ਯ ਜਾਤਿ ਦਾ ਬਾਰਸੀ (ਜ਼ਿਲਾ ਸ਼ੋਲਾਪੁਰ) ਦਾ ਵਸਨੀਕ ਸੀ, ਇਸ ਦਾ ਜਨਮ ਸੰਮਤ 1325 ਵਿਚ ਹੋਇਆ ਸੀ..।[44] 'ਪੋਥੀ' ਆਪ ਦੇ 4 ਸ਼ਬਦ ਹਨ।

### (x) ਭਗਤ ਧੰਨਾ

ਮਕਾਲਿਫ਼ ਸਾਹਿਬ ਨੇ ਧੰਨਾ ਭਗਤ ਦਾ ਜਨਮ 1415 ਈ. ਵਿਚ ਰਾਸਥਾਨ ਦੇ ਇਕ ਜੱਟ ਘਰਾਣੇ ਵਿਚ ਹੋਇਆ ਦੱਸਿਆ ਹੈ।[45] ਚਤੁਰਵੇਦੀ ਜੀ ਇਨ੍ਹਾਂ ਨੂੰ ਭਗਤ ਰਵਿਦਾਸ ਜੀ ਦੇ ਪਿੱਛੋਂ ਹੋਇਆ ਮੰਨਦੇ ਹਨ। [46] 'ਪੋਥੀ' ਵਿਚ ਇਨ੍ਹਾਂ ਦਾ ਇਕ ਸ਼ਬਦ ਮਿਲਦਾ ਹੈ।

### (xi) ਭਗਤ ਨਾਮਦੇਵ

ਭਗਤ ਨਾਮਦੇਵ ਜੀ ਦਾ ਪਰਿਵਾਰ ਕੱਪੜੇ ਠੇਕਣ ਤੇ ਸੀਉਣ ਦਾ ਕੰਮ ਕਰਦਾ ਸੀ। ਮੱਧ ਕਾਲ ਦੇ ਭਗਤ ਕਵੀ ਇਨ੍ਹਾਂ ਦਾ ਨਾਂ ਬੜੇ ਸਤਕਾਰ ਨਾਲ ਲੈਂਦੇ ਹਨ। ਇਨ੍ਹਾਂ ਦੇ ਨਾਮ ਨਾਲ ਬਹੁਤ ਕਰਾਮਾਤਾਂ ਜੁੜੀਆਂ ਹੋਈਆਂ ਹਨ। ਮਹਾਰਾਸ਼ਟ੍ਰ ਦੇ ਬਹੁਤ ਵਿਦਵਾਨਾਂ ਨੇ ਇਨ੍ਹਾਂ ਨੂੰ 1270ਈ. ਤੋਂ 1350 ਈ. ਤਕ ਜੀਵਿਤ ਮੰਨਿਆ ਹੈ। ਡਾ. ਹੇਮੰਤ ਵਿਸ਼ਣੂ ਇਨਾਮਦਾਰ ਨੇ, ਜਿਨ੍ਹਾਂ ਸੰਤ ਜੀ ਬਾਰੇ ਕਾਫ਼ੀ ਖੋਜ ਕੀਤੀ ਹੈ, ਸੰਤ ਜੀ ਦਾ ਜਨਮ 26 ਅਕਤੂਬਰ, 1270 ਤੇ ਦੇਹੰਤ 3 ਜੁਲਾਈ 1350 ਮੰਨਿਆ ਹੈ। [47] ਪਰ ਡਾ: ਕਾਲੇਵਾਰਤ

---

43. Barbara S. Miller (Editor & Translator), LOVE SONG OF THE DARK LORDl JAYADEVAS GITA GOVINDA, 1977, New Dehi, Oxford University Press.

44. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ 456.

45. M. A. MACAULIFFE, THE SIKH RELIGION, (6 Vol.), 1909, Vol. 5, Page 106.

46. ਪਰਸ਼ੂ ਰਾਮ ਚਤੁਰਵੇਦੀ, ਉੱਤਰੀ ਭਾਰਤ ਕੀ ਸੰਤ ਪਰੰਪਰਾ, 1964, ਦੂਜੀ ਛਾਪ, ਅਲਾਹਾਬਾਦ, ਸਫ਼ੇ 229 ਤੇ 248

47. ਡਾ. ਹੇ. ਵਿ. ਇਨਾਮਦਾਰ, ਸੰਤ ਨਾਮਦੇਵ (ਮਰਾਠੀ), ਦੂਜੀ ਵਾਰ, 1994 ਪੁਣੇ, ਕੇਸਰੀ ਮੁਦ੍ਰਣਾਲਯ, ਪੰਨਾ 284-285.

ਨੇ ਡਾ. ਮੁਕੰਦ ਲਾਠ ਦਾ ਇਨ੍ਹਾਂ ਦੇ ਜੀਵਨ-ਕਾਲ ਦਾ ਅਨੁਮਾਨ ਸੰਨ 1350 ਹੀ. ਤੋਂ 1430 ਈ. ਤਕ ਤੋਂ ਪਿਛਾਹ ਨਹੀਂ ਜਾਂਦਾ।[48] ਭਗਤ ਜੀ ਦਾ ਜਨਮ ਪੰਢਰਪੁਰ (ਮਹਾਰਾਸ਼ਟ੍ਰ) ਦਾ ਸੀ। ਇਨ੍ਹਾਂ ਦਾ ਇਕ ਪ੍ਰਸਿੱਧ ਅਸਥਾਨ ਪੰਜਾਬ ਵਿਚ ਜ਼ਿਲਾ ਗੁਰਦਾਸਪੁਰ ਦੇ ਨਗਰ 'ਘੁਮਾਣ' ਵਿਚ ਵੀ ਮੌਜੂਦ ਹੈ। ਇਨ੍ਹਾਂ ਦੇ ਸ਼ਰਧਾਲੂਆਂ ਦਾ ਵਿਸ਼ਵਾਸ ਹੈ ਕਿ ਭਗਤ ਜੀ ਇਸ ਅਸਥਾਨ ਉਤੇ ਲਗਭਗ 20 ਵਰ੍ਹੇ ਨਿੱਠ ਕੇ ਪ੍ਰਚਾਰ ਕਰਦੇ ਰਹੇ। [49] 'ਪੋਥੀ' ਵਿਚ ਭਗਤ ਜੀ ਦੇ 27 ਸ਼ਬਦ ਮਿਲਦੇ ਹਨ।

**(xii) ਭਗਤ ਬੇਣੀ**

"ਇਕ ਭਗਤ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਵੇਖੀ ਜਾਂਦੀ ਹੈ। ਇਸ ਦੇ ਜੀਵਨ ਦਾ ਹਾਲ ਕੁੱਝ ਮਾਲੂਮ ਨਹੀਂ।"[50] 1992 ਵਿਚ ਅੰਗਰੇਜ਼ੀ ਵਿਚ ਸਿੱਖ ਧਰਮ ਬਾਰੇ ਛਪੇ ਨਵੇਂ ਮਹਾਨ ਕੋਸ਼ ਵਿਚ ਭਗਤ ਜੀ ਦਾ ਇੰਦਰਾਜ ਭਾਈ ਕਾਨ੍ਹ ਸਿੰਘ ਦੀਆਂ ਉਪਰੋਕਤ ਸਤਰਾਂ ਦੇ ਖੁੱਲ੍ਹੇ ਅਨੁਵਾਦ ਨਾਲ ਇਉਂ ਸ਼ੁਰੂ ਹੁੰਦਾ ਹੈ" Beni Bhagat is one of the Fifteen Saints and Sufis some of whose compositions have been incorporated in the Guru Granth Sahib. Very little is know about his personal life...[51] 'ਪੋਥੀ' ਵਿਚ ਬੇਣੀ ਦਾ ਇਕ ਸ਼ਬਦ ਮਿਲਦਾ ਹੈ।

**(xiii) ਭਗਤ ਰਵਿਦਾਸ**

ਪੰਜਾਬ ਵਿਚ ਭਗਤ ਜੀ ਦਾ ਨਾਂ 'ਰਵਿਦਾਸ' ਤੇ ਹਿੰਦੀ-ਭਾਸ਼ੀ ਜਗਤ ਵਿਚ 'ਰੈਦਾਸ' ਕਰ ਕੇ ਮਸ਼ਹੂਰ ਹੈ। ਇਨ੍ਹਾਂ ਦੇ ਜਨਤ ਤੇ ਚਲਾਣੇ ਦੀਆਂ ਮਿਤੀਆਂ ਬਾਰੇ ਵੀ ਵਿਦਵਾਨਾਂ ਵਿਚ ਬੜਾ ਮਤਭੇਦ ਹੈ। ਮਸਲਨ, ਵਿਦਵਾਨਾਂ ਦੀ ਇਕ ਜੋੜੀ ਦਾ ਅਨੁਮਾਨ ਹੈ ਕਿ ਉਸ ਦੇ ਵਿਚਰਨ-ਵਿਗਸਣ ਦਾ ਸਮਾਂ 1450ਈ. ਤੋਂ 1520ਈ. ਹੋ ਸਕਦਾ ਹੈ[52] ਜਦ ਕਿ ਡਾ. ਜਸਬੀਰ ਸਿੰਘ ਸਾਬਰ ਅਨੁਸਾਰ ਆਪ ਦੀ ਜੀਵਨ-ਯਾਤਰਾ ਦਾ ਆਰੰਭ 1376ਈ. ਤੋਂ 1414ਈ. ਦੇ ਵਿਚਕਾਰ ਕਿਸੇ ਵੇਲੇ ਹੋਇਆ ਤੇ ਅੰਤ 1517ਈ. ਵਿਚ,[53] ਪਰ

---

48. DR. WINAND M. CALLEWAERT & DR. MUKUND LATH, THE HINDI PADAVALI OF NAMDEV, 1989, DELHI, MOTILAL BANARSIDASS PVT. LTD., Page 119.

49. ਬਾਵਾ ਬਲਵੰਤ ਸਿੰਘ 'ਸਬਜ਼ਾ', 'ਭਾਈ ਗੁਰਦਾਸ ਦੀਆਂ ਵਾਰਾਂ ਵਿਚ ਭਗਤ ਨਾਮਦੇਵ ਜੀ', 1975, ਘੁਮਾਣ (ਗੁਰਦਾਸਪੁਰ), ਸ੍ਰੀ ਨਾਮਦੇਵ ਦਰਬਾਰ ਕਮੇਟੀ, ਸਫ਼ਾ 8.

50. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ 663.

51. HARBANS SINGH (Ed.), THE ENCYCLOPAEDIA OF SIKHISM, Vol. I, 1992, PATIALA, PUNJABI UNIVERSITY, PAGE 309.

52. WINAND M. CALLEWAERT AND PETER G. FIREDLANDER, THE LIFE AND WORKS OF RAIDAS, 1992, NEW DELHI, MANOHAR PUBLISHERS & DISTRIBUTORS, Page 34.

53. ਜਸਬੀਰ ਸਿੰਘ ਸਾਬਰ, ਭਗਤ ਰਵਿਦਾਸ ਸਰੋਤ ਪੁਸਤਕ, 1984, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸਫ਼ਾ 26 ਤੇ 45.

ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਮੁਖੀ ਪ੍ਰੋਫ਼ੈਸਰ ਧਰਮਪਾਲ ਸਿੰਗਲ ਅਨੁਸਾਰ ਇਹ ਮਿਤੀਆਂ ਹਨ : 1376 ਤੇ 1527ਈ.[54] । ਭਗਤ ਜੀ ਦੇ ਆਪਣੇ ਕਥਨ ਅਨੁਸਾਰ ਆਪ ਚੰਮ ਦਾ ਕੰਮ ਕਰਦੇ ਸਨ। 'ਪੋਥੀ' ਵਿਚ ਭਗਤ ਜੀ ਦੇ 10 ਸ਼ਬਦ ਮਿਲਦੇ ਹਨ।

### (xiv) ਭਗਤ ਰਾਮਾਨੰਦ

ਭਾਈ ਕਾਨ੍ਹ ਸਿੰਘ ਅਨੁਸਾਰ55 ਰਾਮਾਨੰਦ ਜੀ ਦੇ ਪਿਤਾ ਦਾ ਨਾਂ ਭੂਰਿ ਕਰਮਾ ਤੇ ਮਾਤਾ ਦਾ ਨਾਂ ਸ੍ਰੀਮਤੀ ਸੁਸ਼ੀਲਾ ਸੀ ਤੇ ਇਨ੍ਹਾਂ ਦਾ ਜਨਮ 1423ਬਿ./1366ਈ. ਵਿਚ ਦੇ ਦੇਹੰਤ ਸੰਮਤ 1524/ 1467ਈ. ਵਿਚ ਹੋਇਆ, ਪਰ ਬਹੁਤ ਲੇਖਕ ਹਨ ਜੋ ਇਹ ਮਿਤੀਆਂ ਨਹੀਂ ਮੰਨਦੇ। ਕਬੀਰ ਜੀ, ਪੀਪਾ ਜੀ ਤੇ ਸੈਣ ਜੀ ਵਰਗੇ ਪ੍ਰਸਿੱਧ ਭਗਤ ਇਨ੍ਹਾਂ ਦੇ ਚੇਲੇ ਮੰਨੇ ਜਾਂਦੇ ਹਨ। ਆਪ ਦਾ ਮੁਖ ਟਿਕਾਣਾ ਕਾਸ਼ੀ (ਹੁਣ, ਵਾਰਾਨਸੀ) ਵਿਚ ਸੀ। ਉਨ੍ਹਾਂ ਦਾ ਜਨਮ ਵੀ ਇਸੇ ਨਗਰ ਵਿਚ ਹੋਇਆ ਸੀ। 'ਪੋਥੀ' ਵਿਚ ਆਪ ਦਾ ਇਕ ਸ਼ਬਦ ਮਿਲਦਾ ਹੈ।

## ਸੂਫ਼ੀ

### (xv) ਸੇਖ ਸਰਫ

'ਸੇਖ ਸਰਫ' ਨਾਲ ਪੰਜਾਬੀ (ਗੁਰਮੁਖੀ) ਦੇ ਪਾਠਕਾਂ ਦੀ ਜਾਣ-ਪਛਾਣ ਹੋਇਆਂ ਨੂੰ ਸਾਢੇ ਤਿੰਨ ਸੌ ਵਰ੍ਹਿਆਂ ਤੋਂ ਉੱਪਰ ਹੋ ਚੱਲੇ ਹਨ। ਗੁਰੂ ਨਾਨਕ ਦੇਵ ਦੀ 'ਪੁਰਾਤਨ ਜਨਮ ਸਾਖੀ' ਦੀ ਚੌਦਵੀ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਨੂੰ ਪਾਨੀਪਤ ਵਿਚੋਂ ਲੰਘਦਿਆਂ 'ਸੇਖ ਸਰਫ' ਨਾਲ ਮਿਲਦਿਆਂ ਤੇ ਪ੍ਰਸ਼ਨੌਤਰ ਕਰਦਿਆਂ ਵਿਖਾਇਆ ਗਿਆ ਹੈ। ਪ੍ਰਸੰਗ ਵਿਚੋਂ ਏਨਾ ਹੀ ਪਤਾ ਲਗਦਾ ਹੈ ਕਿ "ਪਾਣਿਪਥਿ ਕਾ ਪੀਰੁ ਸੇਖੁ ਸਰਫੁ ਥਾ।"[56] ਜਨਮ ਸਾਖੀ ਨੇ ਇਸ ਦਾ ਹੋਰ ਅਤਾ-ਪਤਾ ਕੋਈ ਨਹੀਂ ਦਿਤਾ ਪਰ ਏਨੀ ਗੱਲ ਸਭ ਜਾਣਦੇ ਹਨ ਕਿ ਪਾਨੀਪਤ ਦਾ ਪੀਰ ਸੇਖ਼ ਸ਼ਰਫੁੱਦ-ਦੀਨ-ਬੂ-ਅਲੀ ਕਲੰਦਰ ਸੀ, ਜਿਸ ਦਾ ਪਾਨੀਪਤ ਵਿਚ ਇਸਥਿਤ ਮਜ਼ਾਰ ਸ਼ਰਧਾਲੂਆਂ ਲਈ ਯਾਤਰਾ ਦਾ ਅਸਥਾਨ ਸੀ। ਪ੍ਰਸ਼ਨੋਤਰ ਵਿਚ ਗੁਰੂ ਨਾਨਕ ਦੇਵ ਨੂੰ ਤਾਂ ਛੰਦ-ਬੱਧ ਰਚਨਾਵਾਂ ਸੁਣਾਉਂਦਿਆਂ ਵਿਖਾਇਆ ਗਿਆ ਹੈ, ਪਰ ਸ਼ੇਖ ਸਾਹਿਬ ਸਾਰੀ ਗੋਸ਼ਟ ਦੇ ਦੌਰਾਨ ਇਕ ਵੀ ਸਲੋਕ ਜਾਂ ਦੋਹਰਾ ਜਾਂ ਕਾਫ਼ੀ ਨਹੀਂ ਉਚਾਰਦੇ। ਅਹੀਆਪੁਰ ਵਾਲੀ 'ਪੋਥੀ' 'ਪੁਰਾਤਨ ਜਨਮ ਸਾਖੀ' (1635ਈ.) ਤੋਂ ਪਹਿਲਾਂ ਦੀ ਰਚਨਾ ਹੈ। ਇਸ 'ਪੋਥੀ' ਵਿਚ 'ਸ਼ੇਖ ਸਰਫ਼' ਦੇ ਸਿਰਨਾਵੇਂ ਥੱਲੇ ਹਿਕ ਰਚਨਾ ਮਿਲਦੀ ਹੈ, ਜੋ 'ਪੋਥੀ' ਤਕ ਰਸਾਈ ਨਾ ਹੋਣ ਕਰ ਕੇ ਵਿਦਵਾਨਾਂ ਦੀ ਘੋਖ ਤੋਂ ਉਹਲੇ ਰਹੀ ਹੈ। ਕੀ ਇਹ ਰਚਨਾ ਸ਼ੈਖ਼ ਸ਼ਰਫੁੱਦ-ਦੀਨ-ਬੂ-ਅਲੀ ਕਲੰਦਰ ਪਾਨੀਪਤੀ ਦੀ ਹੈ, ਜਿਨ੍ਹਾਂ ਦੇ ਚਲਾਣੇ ਦਾ ਸੰਨ, ਮੁਫ਼ਤੀ

---

54. ਭਗਤ ਬਾਣੀ, 1994, ਨਵੀਂ ਦਿੱਲੀ, ਨੈਸ਼ਨਲ ਬੁਕ ਟ੍ਰਸਟ, ਸਫ਼ਾ 227.

55. ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ 776.

56. ਖਰੜਾ ਨੰ: 2913, ਪੱਤਰਾ 57ਅ, (ਸੰਮਤ 1747 ਬਿ.), ਐਮ. ਐਮ. ਸੈਂਟਰਲ ਸਟੇਟੇ ਲਾਈਬ੍ਰੇਰੀ, ਪਟਿਆਲਾ; ਭਾਈ ਵੀਰ ਸਿੰਘ (ਸੰਪਾ.), ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, 1967, ਛੇਵੀਂ ਛਾਪ, ਨਵੀਂ ਦਿੱਲੀ, ਭਾਈ ਵੀਰ ਸਿੰਘ ਸਾਹਿੱਤ ਸਦਨ, ਸਫ਼ਾ 53.

ਗ਼ੁਲਾਮ ਸਰਵਰ ਜੀ ਨੇ ਆਪਣੇ 'ਖ਼ੁਸ਼ੀਨਤੁਲ-ਅਸਫ਼ੀਅਹ' (ਲਾਹੌਰ, 1284 ਹਿ./1867ਈ.) ਨਾਂ ਦੇ ਸੂਫ਼ੀਆਂ ਦੇ ਕੋਸ਼ ਵਿਚ, ਸੀਅਰੁਲ-ਅਕਤਾਬ ਤੇ ਤਜ਼ਕਿਰਤੁਲ-ਆਸ਼ਿਕੀਨ ਦੇ ਹਵਾਲੇ ਨਾਲ, 724 ਹਿ./1324ਈ. ਦੱਸਿਆ ਹੈ (ਸਫ਼ਾ 313)? ਕੁੱਝ ਚਿਰ ਹੋਇਆ ਸੱਯਦ ਸਿਬਤੁਲ ਹਸਨ ਜ਼ੈਗਮ ਨੇ ਸੰਪਾਦਕ ਨੂੰ ਲਾਹੌਰ ਤੋਂ ਲਿਖੇ ਇਕ ਖ਼ਤ ਰਾਹੀਂ ਸੂਚਿਤ ਕੀਤਾ ਸੀ ਕਿ ਕਲੰਦਰ ਸਾਹਿਬ ਦੀ ਕਿਸੇ ਰਚਨਾ (ਕਾਫੀ) ਦਾ ਜ਼ਿਕਰ ਅਬਦੁਲ ਮਜੀਦ ਭੱਟੀ ਹੋਰਾਂ ਵੀ ਕੀਤਾ ਸੀ, ਜਿਨ੍ਹੰ, ਬੁਨਿਆਦ ਬਣਾ ਕੇ ਐਨੁਲਹੱਕ ਫਰੀਦਕੋਟ ਮਰਹੂਮ ਨੇ ਇਕ ਲੇਖ ਵੀ ਲਿਖਿਆ ਸੀ।' ਕਲੰਦਰ ਜੀ ਦੀਆਂ ਕਈ ਫਾਰਸੀ ਰਚਨਾਵਾਂ ਪ੍ਰਾਪਤ ਹਨ। ਮੁਫ਼ਤੀ ਗੁਲਾਮ ਸਰਵਰ ਹੁਰਾਂ ਦੀ ਦੱਸ ਅਨੁਸਾਰ "ਊ ਰਾ ਤਸਨੀਫ਼ਾਤ ਬਿਸਿਆਰ ਅਸ੍ਤ" (ਸਫ਼ਾ 312), ਅਰਥਾਤ 'ਰਚਨਾਵਾਂ ਉਸ ਦੀਆਂ ਢੇਰ ਹਨ'। ਆਪਣੇ ਇਕ ਮੁਰੀਦ ਇਖ਼ਤਿਆਰੁੱਦ-ਦੀਨ ਵੱਲ ਲਿਖੀਆਂ ਚਿੱਠੀਆਂ ਦਾ ਸੰਗ੍ਰੈਹ, 'ਹੁਕਮਨਾਮਾਇ-ਸ਼ੈਖ ਸ਼ਰਫੁੱਦ-ਦੀਨ', ਇਕ ਛੋਟੀ ਜਿਹੀ ਮਸਨਵੀ ਤੇ ਕੁੱਝ ਫੁਟਕਲ ਚੀਜ਼ਾਂ, ਜਿਵੇਂ ਗ਼ਜ਼ਲਾਂ, ਗੁਬਾਈਆਂ, ਆਦਿ ਦਾ ਜ਼ਿਕਰ ਮੁਫ਼ਤੀ ਜੀ ਨੇ ਕੀਤਾ ਹੋਇਆ ਹੈ ਪਰ ਕਿਸੇ ਪੰਜਾਬੀ ਜਾਂ ਹਿੰਦੀ ਦੀ ਰਚਨਾ ਦਾ ਕੋਈ ਹਵਾਲਾ ਨਹੀਂ ਦਿੱਤਾ। ਫ਼ਾਰਸੀ ਤਜ਼ਕਿਰਾਨਵੀਸ, ਆਮ ਤੌਰ ਉੱਤੇ, ਸੂਫ਼ੀਆਂ ਦੀ ਦੇਸੀ ਭਾਸ਼ਾਵਾਂ ਦੀ ਸਾਹਿਤਕਾਰੀ ਨੂੰ ਵਰਨਣਯੋਗ ਨਹੀਂ ਸਨ ਸਮਝਦੇ। ਇਸ ਲਈ, ਇਕ ਵਿਦਵਾਨ ਦਾ ਵਿਚਾਰ ਹੈ ਕਿ ਕੋਈ ਵੱਡੀ ਗੱਲ ਨਹੀਂ, ਸ਼ੇਖ਼ ਫ਼ਰੀਦ ਵਾਗ, ਬੂ-ਅਲੀ ਕਲੰਦਰ ਹੁਰਾਂ ਵੀ ਪੰਜਾਬੀ ਵਿਚ ਲਿਖਣ ਦਾਾ ਸ਼ੌਕ ਫ਼ਰਮਾਇਆ ਹੀ ਹੋਵੇ ਤੇ 'ਪੋਥੀ' ਵਾਲੀ ਰਚਨਾ ਇਸ ਦਾ, ਲੋਕ-ਰੰਗ ਵਾਲੇ ਮੱਟ ਵਿੱਚੋਂ ਨਿਕਲਿਆ ਹੋਇਆ ਰੂਪ ਹੋਵੇ।

ਇਕ ਹੋਰ ਸ਼ਾਹ ਸ਼ਰਫ਼ ਦਾ ਜ਼ਿਕਰ ਮੁਫ਼ਤੀ ਗ਼ੁਲਾਮ ਸਰਵਰ ਹੁਰਾਂ ਸਫ਼ਾ 182-83 ਉੱਤੇ ਕੀਤਾ ਹੋਇਆ ਹੈ ਤੇ ਇਸੇ ਦਾ ਜ਼ਿਕਰ ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਤੇ ਤਜ਼ਕਿਰਾਨਵੀਸਾਂ ਦੀਆਂ ਰਚਨਾਵਾਂ ਵਿਚ ਮਿਲਦਾ ਹੈ। ਜਿੰਨੀ ਕੁ ਸੂਚਨਾ ਸ਼ਾਹ ਸਰਫ਼ ਬਾਰੇ ਪੰਜਾਬੀ ਦੀਆਂ ਕਿਤਾਬਾਂ ਵਿਚ ਮਿਲਦੀ ਹੈ, ਉਹ ਸਾਰੀ ਦੀ ਸਾਰੀ ਮੁਫ਼ਤੀ ਜੀ ਦੀ ਇਕ ਵੱਡ-ਆਕਾਰੀ ਫ਼ਾਰਸੀ ਰਚਨਾ **'ਖ਼ਜ਼ੀਨਤੁਲ-ਅਸਫ਼ੀਅਹ'** ਵਿਚੋਂ ਹੀ ਆਈ ਹੋਈ ਹੈ। **'ਸੂਫ਼ੀਆਂ ਦਾ ਕਲਾਮ'** (ਡਾ. ਮੋਹਨ ਸਿੰਘ ਉਬ੍ਰਰਾ, 1944, ਪੰਜਵੀਂ ਵਾਰ, ਦੇਵੀ ਦਾਸ ਨਾਲਕ ਮੀਆਂ ਮੌਲਾ ਬਖ਼ਸ਼ ਕੁਸ਼ਤਾ ਐਂਡ ਸਨਜ਼, ਟੈਂਪਲ ਰੋਡ, ਸਫ਼ੇ 244-45); **'ਪੰਜਾਬੀ ਸਾਹਿਤ ਦਾ ਇਤਿਹਾਸ',** ਭਾਗ ਪਹਿਲਾ (ਦੂਜਾ ਸੋਧਿਆ ਐਡਸ਼ਨ 1971, ਲਾਹੌਰ, ਅਜ਼ੀਜ਼ ਬੁਕ ਡਿਪੋ, ਸਫ਼ੇ 267-69) ਤੇ ਇਨ੍ਹਾਂ ਵਰਗੀਆਂ ਹੋਰ ਕਿਤਾਬਾਂ ਵਿਚ ਵੀ ਮੁਫ਼ਤੀ ਜੀ ਵਾਲੀ ਸੂਚਨਾ ਹੀ ਦਿੱਤੀ ਮਿਲਦੀ ਹੈ, ਜਿਸ ਦਾ ਸੰਖੇਪ ਇਹ ਹੈ ਕਿ ਸਾਹ ਸ਼ਰਫ਼ ਬਟਾਲੇ ਦਾ ਜੰਮ ਸੀ। ਇਸ ਦਾ ਪਿੱਛਾ ਪੁਰੀ ਖੱਤਰੀਆਂ ਦਾ ਸੀ। ਖ਼ਾਨਦਾਨ ਵਿਚ ਸਭ ਤੋਂ ਪਹਿਲਾਂ ਇਸ ਦਾ ਦਾਦਾ ਮੁਸਲਮਾਨ ਬਣਿਆ ਸੀ। ਵਿਧਵਾ ਭਰਜਾਈ ਨਾਲ ਨਾਜਾਇਜ਼ ਸੰਬੰਧਾਂ ਦੀ ਊਜ ਲੱਗੀ ਤਾਂ ਘਰ-ਘਾਟ ਛੱਡ ਕੇ ਲਾਹੌਰ ਦੇ ਸ਼ੇਖ ਮੁਹੰਮਦ ਫ਼ਾਜ਼ਿਲ ਕਾਦਿਰੀ, ਸ਼ੱਤਾਰੀ ਦੀ ਮੁਰੀਦੀ ਧਾਰਨ ਕਰ ਲਈ। ਸਾਰੀ ਉਮਰ ਫ਼ਕੀਰਾਂ ਵਾਲੀ ਜ਼ਿੰਦਗੀ ਬਿਤਾਈ। ਪੰਜਾਬੀ ਵਿਚ ਇਸ ਸੂਫ਼ੀ ਦਾ ਕਲਾਮ ਇੱਕੇ-ਦੁੱਕੇ ਖਰੜਿਆਂ ਵਿਚ ਮਿਲ ਜਾਂਦਾ ਹੈ। ਫੁਟਕਲ ਰਚਨਾਵਾਂ ਤੋਂ ਛੁੱਟ 'ਸ਼ੁਤਰ ਨਾਮਾ' ਉਸ ਦੀ ਇਕ ਬਾਕਾਇਦਾ ਰਚਨਾ ਹੈ। ਸ਼ਾਹ ਜੀ ਦਾ ਚਲਾਣਾ, ਮੁਫ਼ਤੀ ਸਾਹਿਬ ਅਨੁਸਾਰ, 1137 ਹਿ. ਵਿਚ ਹੋਇਆ। ਈਸਵੀ ਹਿਸਾਬ ਨਾਲ ਇਹੀ ਸੰਨ 1724-25 ਬਣਦਾ ਹੈ।

'ਸੇਖ ਸਰਫ' ਦੀ ਰਚਨਾ 'ਪੋਥੀ' ਵਿਚ ਮੂਲ ਲਿਖਾਰੀ ਦੇ ਹੱਥ ਦੀ ਲਿਖੀ ਹੋਈ ਨਹੀਂ ਹੈ, ਬਾਅਦ ਦੀ ਲਿਖਤ ਹੈ, ਇਸ ਲਈ ਵਧੇਰੇ ਸੰਭਾਵਨਾ ਇਹ ਹੈ ਕਿ 'ਪੋਥੀ' ਵਾਲਾ 'ਸ਼ੇਖ ਸਰਫ' ਸ਼ੇਖ ਸ਼ਰਫੁੱਦ-ਦੀਨ-ਬੂ-ਅਲੀ ਕਲੰਦਰ ਨਹੀਂ, ਬਟਾਲੇ ਤੋਂ ਲਾਹੌਰ ਵਿਚ ਆ ਕੇ 1724-25 ਈਸਵੀ ਵਿਚ ਅੱਖਾਂ ਮੀਟ ਜਾਣ ਵਾਲਾ ਸੂਫੀ ਹੈ।

### (xvi) ਸੇਖ ਫਰੀਦ

ਬਾਬਾ ਫਰੀਦ ਦਾ ਅਸਲ ਨਾਂ 'ਮਸਊਦ' ਸੀ, ਪਰ ਉਨ੍ਹਾਂ ਦੇ ਪੀਰ ਸ਼ੈਖ਼ ਕੁਤਬੱਦ-ਦੀਨ ਬਖ਼ਤਯਾਰ ਕਾਕੀ ਨੇ ਉਨ੍ਹਾਂ ਨੂੰ ਨਵਾਂ ਨਾਂ ਬਖ਼ਸ਼ਿਆ: 'ਫ਼ਰੀਦੁੱਦ-ਦੀਨ' (ਦੀਨ ਦਾ ਅਦੁੱਤੀ ਮੋਤੀ) ਤੇ ਉਹ ਕਿਸੇ ਨਾਂ ਨਾਲ ਹੀ ਜਾਣੇ ਜਾਣ ਲਗ ਪਏ। ਆਪਣੀ ਪੰਜਾਬੀ ਰਚਨਾ ਵਿਚ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਹੋਈ ਹੈ, ਉਨ੍ਹਾਂ ਨੇ ਆਪਣਾ ਤਖ਼ਲੁੱਸ 'ਫ਼ਰੀਦ' ਹੀ ਵਰਤਿਆ ਹੈ, 'ਮਸਊਦ' ਨਹੀਂ। ਆਪ ਸੂਫ਼ੀਆਂ ਦੀ ਚਿਸ਼ਤੀ ਸੰਪ੍ਰਦਾਇ ਦੇ ਆਗੂ ਸਨ ਤੇ ਇਨ੍ਹਾਂ ਦਾ ਪੱਕਾ ਟਿਕਾਣਾ ਪਾਕ ਪਟਨ, (ਪੱਛਮੀ ਪੰਜਾਬ, ਪਾਕਿਸਤਾਨ) ਵਿਚ ਸੀ ਤੇ ਇਸੇ ਥਾਂ ਉਨ੍ਹਾਂ ਦਾ ਦੇਹੰਤ ਹੋਇਆ। ਅੱਲਾਮਾ ਅਖ਼ਲਾਕ ਹੁਸੈਨ ਦਿਹਲਵੀ ਦੀ ਸੱਜਰੀ ਖੋਜ ਅਨੁਸਾਰ ਬਾਬਾ ਜੀ ਦਾ ਜਨਮ 577 ਹਿਜਰੀ1181ਈ. ਵਿਚ ਤੇ ਚਲਾਣਾ ਸੰਨ 670 ਹਿਜਰੀ/1271 ਈ. ਵਿਚ ਹੋਇਆ[57]। 'ਪੋਥੀ' ਵਿਚ ਬਾਬਾ ਜੀ ਦੇ 3 ਸ਼ਬਦ ਮਿਲਦੇ ਹਨ।

## ਅਗਿਆਤ

### (xvii) ਗੁਲਾਮ ਤੇ ਸਦਾ ਸੇਵਕ

'ਪੋਥੀ' ਦੇ 18 ਰਚਿਆਰਾਂ ਵਿਚੋਂ 16 ਰਚਿਆਰਾਂ ਦੀ ਸ਼ਨਾਖ਼ਤ ਹੋ ਚੁੱਕੀ ਹੈ ਤੇ ਪਾਠਕਾਂ ਨਾਲ ਇਨ੍ਹਾਂ ਸਾਰਿਆਂ ਦੀ ਸੰਖਿਪਤ ਜਿਹੀ ਮਿਲਣੀ ਵੀ ਕਰਾਈ ਜਾ ਚੁੱਕੀ ਹੈ। ਉਂਜ ਵੀ, ਇਨ੍ਹਾਂ 18 ਨਾਵਾਂ ਵਿਚੋਂ ਤਿੰਨਾਂ ਨੂੰ ਛੱਡ ਕੇ (ਗ਼ੁਲਾਮ, ਸਦਾ ਸੇਵਕ ਤੇ ਸਰਫ), ਬਾਕੀ ਸਾਰਿਆਂ ਨਾਲ ਪੰਜਾਬੀ ਲੋਕਾਂ ਦੀ ਜਾਣ-ਪਛਾਣ, ਗੁਰੂ ਅਰਜਨ ਦੇਵ ਜੀ ਨੇ ਆਪਣੀ 'ਆਦਿ ਬੀੜ' ਰਾਹੀਂ, ਸਤਾਰ੍ਹਵੀਂ ਸਦੀ ਈਸਵੀ ਦੇ ਮੁੱਢ ਵਿਚ ਹੀ ਕਰਵਾ ਦਿੱਤੀ ਸੀ। ਬਾਕੀ ਦੇ ਤਿੰਲਾਂ ਵਿਚੋਂ ਵੀ ਇਕ, ਅਰਥਾਤ 'ਸੇਖ ਸਰਫ' ਦਾ ਜ਼ਿਕਰ, 'ਪੁਰਾਤਨ ਜਨਮ-ਸਾਖੀ' (1635 ਈ.) ਵਿਚ ਮਿਲ ਜਾਂਦਾ ਹੈ, ਤੇ ਉਸ ਦੀਆਂ ਰਚਨਾਵਾਂ ਦੇ ਨਮੂਨੇ ਕਈ ਪੁਰਾਣੀਆਂ ਗੁਰਮੁਖੀ ਤੇ ਫ਼ਾਰਸੀ ਅੱਖਰਾਂ ਵਾਲੀਆਂ ਹੱਥ-ਲਿੱਖਤਾ ਵਿਚ ਮਿਲ ਜਾਂਦੇ ਹਨ (ਭਾਵੇਂ ਪੁਰਾਤਨ ਜਨਮ-ਸਾਖੀ ਵਾਲਾ ਸਰਫ ਤੇ ਰਚਨਾਵਾਂ ਵਾਲਾ ਸ਼ਰਫ਼ ਦੋ ਵੱਖ ਵੱਖ ਵਿਅਕਤੀ ਸਨ, ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ), ਪਰ 'ਗੁਲਾਮ' ਤੇ 'ਸਦਾ-ਸੇਵਕ', ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਤੋ ਜੀਵਨੀਕਾਰਾਂ ਲਈ, ਅਜੇ ਵੀ, ਓਪਰੇ ਨਾਂ ਹਨ। ਪੰਜਾਬ ਦੀ ਕਿਸੇ ਛੰਦ-ਬੱਧ ਜਾਂ ਛੰਦ-ਮੁਕਤ ਰਚਨਾ, ਇਤਿਹਾਸ ਜਾ ਸਾਹਿਤ-ਸਰਵੇਖਣ ਵਿਚ, ਕਲਾਮੀ ਜਾਂ ਛਪੇ ਹੋਏ, ਛੋਟੇ ਜਾਂ ਵੱਡੇ, ਪੰਜਾਬੀ, ਹਿੰਦੀ, ਉਰਦੂ, ਫ਼ਾਰਸੀ ਜਾਂ ਭਾਖਾ ਦੇ ਕਿਸੇ ਵੀ ਗ੍ਰੰਥ

57. JOURNAL OF SIKH STUDIES, VOL. III, AUGUST 1976, AMRITSAR, GURU NANAK DEV UNIVERSITY, PAGE 40

ਵਿਚ ਇਨ੍ਹਾਂ ਵੱਲ ਕੀਤਾ ਹੋਇਆ ਕੋਈ ਸਿੱਧਾ ਜਾਂ ਟੇਢਾ ਹਵਾਲਾ, ਇਨ੍ਹਾਂ ਸਤਰਾਂ ਦੇ ਲੇਖਕ ਦੀ ਨਜ਼ਰ ਵਿਚੋਂ ਨਹੀਂ ਲੰਘਿਆ — ਨਾ ਪ੍ਰਸੰਸਾਮਈ, ਨਾ ਨਿੰਦਿਆਮਈ। ਕਿਸੇ ਭਗਤੀ-ਭਾਵ ਵਾਲੇ ਜਾਂ ਸਾਹਿਤਿਕ ਰੰਗ ਵਾਲੇ ਨਵੇਂ ਜਾਂ ਪੁਰਾਣੇ ਸੰਕਲਨ ਵਿਚ, ਇਨ੍ਹਾਂ ਨਾਵਾਂ ਹੇਠ 'ਨਾਨਿਕ' ਛਾਪ ਵਾਲੀ ਕੋਈ ਰਚਨਾ ਮਿਲਦੀ ਹੋਵੇ ਤਾਂ ਮੇਰੀ ਗਿਆਤ ਵਿਚ ਨਹੀਂ ਹੈ। ਗੁਰੂ ਅਰਜਨ ਦੇਵ ਦੇ ਵੱਡੇ ਭਰਾ, ਬਾਬਾ ਪਿਰਥੀ ਚੰਦ ਦੀ ਚਲਾਈ ਮੁਕਾਬਲੇ ਦੀ ਗੱਦੀ ਵਾਲਿਆਂ ਨੇ ਕਾਫੀ ਸਾਰੀ ਲਿਖਤੀ ਸਾਮੱਗਰੀ ਛੱਡੀ ਹੈ। ਇਸ ਸੰਪ੍ਰਦਾਇ ਵਿਚ ਸ੍ਰੀ ਮਿਹਰਬਾਨ, ਸ੍ਰੀ ਹਰਿ ਜੀ, ਸ੍ਰੀ ਹਰੀਆਂ ਜੀ ਤੇ ਭਾਈ ਦਰਬਾਰੀ ਵਰਗੇ ਕਈ ਮਹਾ ਲੇਖਕ ਹੋ ਗੁਜ਼ਰੇ ਹਨ। ਇਨ੍ਹਾਂ ਦੀਆਂ ਰਚਨਾਵਾਂ ਵਿਚ ਅਨੇਕ ਧਾਰਮਿਕ ਆਗੂਆਂ, ਭਗਤਾ/ਸ਼ਰਧਾਲੂਆਂ ਦੇ ਨਾਂ ਆਉਂਦੇ ਹਨ, ਪਰ ਇਹ ਦੋਵੇਂ ਨਾਂ ਇਕੱਠੇ ਜਾਂ ਵੱਖਰੇ ਵੱਖਰੇ ਇਨ੍ਹਾਂ ਦੀਆਂ ਸੂਚੀਆਂ ਵਿਚੋਂ ਵੀ ਗਾਇਬ ਹਨ। ਸੰਪਾਦਕ ਦਾ ਧਿਆਨ ਇਕ ਨੌਜਵਾਨ ਖੋਜੀ ਡਾ: ਰਾਏ ਜਸਬੀਰ ਸਿੰਘ ਜੀ ਦੇ ਇਕ ਸੱਜਰੇ ਅੰਗਰੇਜ਼ੀ ਲੇਖ ਵੱਲ ਦਿਵਾਇਆ ਗਿਆ ਹੈ, ਜਿਸ ਵਿਚ ਉਨ੍ਹਾਂ ਨੇ ਆਪਣੀ ਇਕ ਲੱਭਤ ਦਾ ਜ਼ਿਕਰ ਕਰਦਿਆਂ ਲਿਖਿਆ ਹੈ : "The epithet of one of the authors in the Pothis i.e., ghulam Sada Sewak, is also used in the Chaturbhuj Pothi.."[58] ਇਸ ਵਾਕ ਵਿਚ ਲੇਖਕ ਦਾ ਨਾਂ 'ਗੁਲਾਮ ਸਦਾ ਸੇਵਕ' ਦੱਸਿਆ ਗਿਆ ਲਗਦਾ ਹੈ ਪਰ ਜਿਸ ਪੰਨੇ ਤੋਂ ਡਾ. ਰਾਏ ਦਾ ਇਹ ਵਾਕ ਲਿਆ ਗਿਆ ਹੈ, ਉਸੇ ਦੀ ਉੱਪਰੋਂ ਅੱਠਵੀਂ ਸਤਰ ਵਿਚ 'ਪੋਥੀ' ਦੇ ਇਸੇ ਲੇਖਕ ਦਾ ਨਾਂ 'ਸਦਾ ਸਵੇਕ ਗ਼ੁਲਾਮ' ਦੱਸਿਆ ਹੋਇਆ ਹੈ। 'ਸਦਾ ਸੇਵਕ ਗੁਲਾਮ' ਪਦ ਅਹੀਆਪੁਰ ਵਾਲੀ 'ਪੋਥੀ' ਵਿਚ ਇਕ ਵਾਰੀ, ਪੱਤਰਾ 278ੳ ਉੱਤੇ ਲਿਖੀ ਰਚਨਾ ਦੇ ਸਿਰ ਉੱਤੇ, ਪਹਿਲਾਂ-ਲਿਖੇ 'ਗੁਲਾਮ' ਨਾਂ ਨੂੰ ਕੱਟ ਕੇ ਕਿਸੇ ਹੋਰ ਹੱਥ ਦਾ ਲਿਖਿਆ ਮਿਲਦਾ ਹੈ, ਬਾਕੀ ਦੀਆਂ 12 ਰਚਨਾਵਾਂ ਉੱਤੇ ਜਾਂ 'ਗੁਲਾਮ' ਨਾਂ ਲਿਖਿਆ ਮਿਲਦਾ ਹੈ ਜਾਂ 'ਸਦਾ ਸੇਵਕ' ਅਤੇ ਜਿਥੇ 'ਗੁਲਾਮ' ਉੱਤੇ ਲੀਕ ਮਾਰ ਕੇ ਦੂਜਾ ਨਾਂ ਲਿਖਣ ਦੀ ਲੋੜ ਮਹਿਸੂਸ ਕੀਤੀ ਗਈ ਹੈ, ਓਥੇ ਵੀ ਇਹ ਨਾਂ ਹਰ ਥਾਂ 'ਸਦਾ ਸੇਵਕ' ਹੀ ਲਿਖਿਆ ਮਿਲਦਾ ਹੈ, 'ਗੁਲਾਮ ਸਦਾ ਸੇਵਕ' ਜਾਂ 'ਸਦਾ ਸੇਵਕ ਗੁਲਾਮ' ਨਹੀਂ। ਪਰ ਡਾਕਟਰ ਸਾਹਿਬ ਦੇ ਲੇਖ ਵਿਚ ਜਿਸ 'ਗੁਲਾਮ ਸਦਾ ਸੇਵਕ' 'epithet' ਦੇ 'ਪੋਥੀ' ਚਤਰਭੁਜ' ਵਿਚ ਮੌਜੂਦ ਹੋਣ ਦਾ ਹਵਾਲਾ ਦਿੱਤਾ ਗਿਆ ਹੈ, ਉਹ ਦੋ ਗੱਲਾਂ ਕਰ ਕੇ ਕੁੱਝ ਕਸਰਵੰਦਾ ਹੈ। ਪਹਿਲੀ ਗੱਲ ਇਹ ਕਿ 'ਪੋਥੀ ਚਤਰਭੁਜ' ਵਿਚ ਡਾਕਟਰ ਸਾਹਿਬ ਦੀ ਦੱਸੀ ਹੋਈ ਥਾਂ ਉੱਤੇ (ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਸੈਂਚੀ ਦੂਜੀ, ਅੰਮ੍ਰਿਤਸਰ, 1969, ਖ਼ਾਲਸਾ ਕਾਲਜ, ਸਫ਼ਾ 624) , 'ਗੁਲਾਮ ਸਦਾ ਸੇਵਕ' ਪਦ ਹਨ ਹੀ ਨਹੀਂ ਤੇ ਦੂਜੀ ਗੱਲ ਇਹ ਕਿ ਜਿਨ੍ਹਾਂ ਪਦਾਂ ਨੂੰ ਉਨ੍ਹਾਂ ਨੇ ਆਪਣੀ ਮਰਜ਼ੀ ਦੇ ਅਰਥ ਪ੍ਰਗਟਾਉਣ ਲਈ ਮਜਬੂਰ ਕੀਤਾ ਹੈ, ਸਹਿਜ-ਸਭਾ, ਉਹ ਪਦ ਕਿਸੇ ਵੀ ਪਾਠਕ ਲਈ ਉਨ੍ਹਾਂ ਵਾਲੇ ਅਰਥਾਂ ਦੇ ਲਖਾਇਕ ਨਹੀਂ ਬਣਦੇ। ਸਫ਼ਾ 624, 'ਚਤਰਭੁਜ ਪੋਥੀ' ਦਾ ਆਖ਼ਰੀ ਸਫ਼ਾ ਹੈ। ਇਸ ਸਫ਼ੇ ਉੱਤੇ ਲਿਖਾਰੀ ਦੇ ਅੰਤਲੇ ਸ਼ਬਦ ਹਨ :

ੴ

ੴ ਸਤਿਗੁਰੂ ਪਰਸਾਦਿ॥ ਸੰਬਤ 1708॥ ਵੈਸ਼ਾਖ ਵਦੀ ਏਕਮ॥ ੧ ॥ ਨੂੰ ਚਤ੍ਰਭੋਜ ਪੋਥੀ ਪੂਰੀ ਹੋਈ, ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ। ਲਿਖੀ ਭਾਈ ਕੇਸੋ ਦਾਸ ਬਰਹਮਨੁ, ਸੇਵਕੁ ਗੁਰੂ ਦਾ,

58. ABSTRACTS OF SIKH STUDIES, CHANDIGARH, JANUARY, 1995 ਵਿਚ ਛਪਿਆ ਲੇਖ 'POTHI BABA MOHAN—QUESTION OF AUTHENCITY', ਸਫ਼ਾ 79.

ਪੂਰੀ ਹੋਈ। 74 ਗੋਸਟਾਂ ਲਿਖਿਆਂ। ਗੁਲਾਮ ਗੁਲਾਮ ਕਾ, ਸੇਵਕੁ ਸੇਵਕਾਂ ਕਾ, ਸਿਖੁ ਸਿਖਾਂ ਕਾ, ਜਿਨਾਂ ਗੁਰੂ ਪਛਾਤਾ ਹੈ। ਗੁਲਾਮ ਚਤਰ ਭੋਜ ਕਾ ਸਾਸ ਸਾਸ ਕਾ ਪੈਰੀ ਪਵਣਾ ਵਾਚਣਾ। ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ। ਅਖਰੁ ਘਟਦਾ ਵਧਦਾ ਬਖਸਣਾ। ਏਹੋ ਦਾਨੁ ਦੇਣਾ, ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਰਿ ਵਸੈ ਜੀ॥1॥ ਵਾਹਗੁਰੂ ਜੀ। ਤਿਸੁ ਪੋਥੀ ਦਾ ਅਵਤਾਰੁ ਕੀਤਾ, ਏਹੁ ਪੋਥੀ। ਸੰਬਤੁ ੧੮੮੫। ਅਸੂ ਸੁਦੀ ਦੁਆਦਿਸੀ, ਐਤਿਵਾਰਿ। ਪੋਥੀ ਪੂਰੀ ਹੋਈ ਗੁਰੂ ਕੇ ਪ੍ਰਸਾਦਿ॥੧॥

**ਸਮਾਪਤ**

ਵਿਦਵਾਨ ਪਾਠਕ ਵੇਖ ਸਕਦੇ ਹਨ ਕਿ ਇਸ ਇਬਾਰਤ ਵਿਚ ਨਾ 'ਸਦਾ ਸੇਵਕ' ਤੇ ਨਾ 'ਗੁਲਾਮ ਸਦਾ ਸੇਵਕ' ਵਾਲੇ 'epithet' ਵਰਤੇ ਹੋਏ ਮਿਲਦੇ ਹਨ। 'ਗੁਲਾਮ' ਤੇ 'ਸੇਵਕ' ਤੇ 'ਸਿੱਖ' ਪਦਾਂ ਦੀ ਜਿਸ ਤਰ੍ਹਾਂ ਏਥੇ ਵਰਤੋਂ ਕੀਤੀ ਹੋਈ ਹੈ, ਉਸ ਤਰ੍ਹਾਂ ਦੀ ਵਰਤੋਂ, ਆਪਣੀ ਅਧੀਨਗੀ ਦੀ ਅਤੀ ਅਧਮਤਾ ਦਰਸਾਉਣ ਲਈ ਸਾਹਿਤਕਾਰ ਕਰਦੇ ਹੀ ਆਏ ਹਨ। ਲਿਖਾਰੀ ਕਹਿ ਰਿਹਾ ਹੈ ਕਿ ਮੈਂ ਗੁਰੂ ਨੂੰ ਪਛਾਣਨ ਵਾਲਿਆਂ ਦੇ ਗੁਲਾਮਾਂ ਦਾ ਵੀ ਗੁਲਾਮ ਹਾਂ, ਸੇਵਕਾਂ ਦਾ ਸੇਵਕ ਹਾਂ, ਤੇ ਸਿੱਖਾਂ ਦਾ ਸਿੱਖ ਹਾਂ। ਇਸ ਇਬਾਰਤ ਨੂੰ 'ਪੋਥੀ' ਦੇ 'ਗੁਲਾਮ' ਜਾਂ 'ਸਦਾ ਸੇਵਕ' ਨਾਲ ਜੋੜਨਾ ਸਰਾਸਰ ਜ਼ਿਆਦਤੀ ਹੈ।

ਸੋ ਡਾ. ਰਾਏ ਜਸਬੀਰ ਸਿੰਘ ਜੀ ਦੀ ਉਪਰੋਕਤ "ਲੱਭਤ" ਦੇ ਬਾਵਜੂਦ, ਸਥਿਤੀ ਉਹੀ ਹੈ ਜਿਸ ਦਾ ਸੰਪਾਦਕ ਪਹਿਲਾਂ ਜ਼ਿਕਰ ਕਰ ਚੁੱਕਿਆ ਹੈ। 'ਗੁਲਾਮ' ਤੇ 'ਸਦਾ ਸੇਵਕ' ਦੇ ਨਾਂ, ਅਜੇ ਤਕ, 'ਪੋਥੀ' ਤੋਂ ਛੁੱਟ, ਪੰਜਾਬ ਦੇ ਸਾਹਿਤ ਵਿਚ ਨਹੀਂ ਮਿਲੇ।

ਪੰਜਾਬ ਤੋਂ ਬਾਹਰ ਦੇ ਸਾਹਿਤ ਵਿਚ ਵੀ ਇਹੀ ਹਾਲ ਹੈ। ਰਾਜਸਥਾਨ ਦੇ ਮੱਧ-ਕਾਲੀ ਦਾਦੂ-ਪੰਥੀ ਸੰਤ, ਜਿਵੇਂ ਸ੍ਰੀ ਰਜਬ ਜੀ (ਜਨਮ: 1567 ਈ. — ਮੌਤ: 1689 ਈ.) ਤੇ ਸ੍ਰੀ ਗੋਪਾਲ ਦਾਸ ਜੀ (ਜਨਮ : 1590 ਈ. -?) ਹੋਰਨਾ ਸੰਤ-ਕਵੀਆਂ ਦੇ ਨਾਲ, ਗੁਰੂ ਨਾਨਕ ਦੇਵ ਜੀ ਦੇ ਨਾਂ ਤੋਂ ਵੀ ਜਾਣੂੰ ਸਨ ਤੇ ਆਪ ਦੀਆਂ ਰਚਨਾਵਾਂ ਦੇ ਨਮੂਨੇ ਆਪੋ-ਆਪਣੇ 'ਸਰਵਾਂਗੀ' ਨਾਂ ਦੇ ਸੰਕਲਨਾਂ ਵਿਚ ਦਰਜ ਵੀ ਕੀਤੇ ਹਨ। ਰਜਬ ਨੇ ਆਪਣੀ 'ਸਰਵਾਂਗੀ' ਵਿਚ (ਸਤਾਰ੍ਹਵੀਂ ਸਦੀ ਦਾ ਪਹਿਲਾ ਦਹਾਕਾ) 88 ਕਵੀਆਂ ਦੀਆਂ ਰਚਨਾਵਾਂ ਦੇ ਉਦਾਹਰਣ ਦਿੱਤੇ ਹੋਏ ਹਨ[59] ਤੇ ਗੋਪਾਲ ਦਾਸ ਨੇ ਆਪਣੀ 'ਸਰਵਾਂਗੀ' ਵਿਚ (1627 ਈ.) ਵਿਚ ਸੱਤ ਵੀਹਾਂ ਤੋਂ ਵੀ ਉੱਪਰ ਸੰਤਾਂ/ਕਵੀਆਂ ਦੀਆਂ ਰਚਨਾਵਾਂ ਦੇ ਨਮੂਨੇ ਪੇਸ਼ ਕੀਤੇ ਹੋਏ ਹਨ[60]। ਇਨ੍ਹਾਂ ਵਿਚ, ਫਰੀਦ ਸਮੇਤ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕਈ ਭਗਤ ਸ਼ਾਮਿਲ ਹਨ। ਇਨ੍ਹਾਂ ਦੁਹਾਂ ਦਾਦੂ-ਪੰਥੀ

59. WINAND M. CALLEWAERT, THE SARVANGI OF THE DADUPANTHI RAJAB, 1978, LEUVEN, DEPARTMENT ORIENTALISTIEK KATHOLIEKE UNIVERSITY.

60. WINDAND M. CALLEWAERT, THE SARVAGI OF GOPAL DAS, 1993, NEW DELHI, MANOHAR PUBLISHERS & DISTRIBUTORS.

ਸੰਗ੍ਰੈਹਾਂ ਵਿਚ ਨਾ 'ਗੁਲਾਮ' ਦਾ ਨਾਂ ਹੈ ਨਾ 'ਸਦਾ ਸੇਵਕ' ਦਾ ਤੇ ਨਾ ਹੀ ਇਨ੍ਹਾਂ ਦੁਹਾਂ ਨਾਵਾਂ ਹੇਠ ਮਿਲਦੀ 'ਨਾਨਿਕ' ਛਾਪ ਵਾਲੀ ਕਿਸੇ ਰਚਨਾ ਨੂੰ, ਉਦਾਹਰਣ ਵਜੋਂ ਵਰਤਿਆ ਗਿਆ ਹੈ। ਇਨ੍ਹਾਂ ਦੁਹਾਂ ਦੀਆਂ ਸਮਾਧੀਆਂ ਦਾ ਜ਼ਿਕਰ ਕਿਸੇ ਗ਼ੈਜ਼ਿਟੀਅਰ ਜਾਂ ਸਰਵੇਖਣ ਵਿਚ ਨਹੀਂ ਮਿਲਿਆ; ਇਨ੍ਹਾਂ ਦੀ ਕੋਈ ਸੰਪ੍ਰਦਾਇ ਨਹੀਂ ਚੱਲੀ, ਜਿਵੇਂ ਹਰੀਏ-ਬਾਲੇ ਦੀ ਚੱਲੀ ਸੀ ਅਤੇ ਨਾ ਕੋਈ ਯਾਦਗਾਰੀ ਮੇਲਾ ਹੀ ਲਗਦਾ ਸੁਣਿਆ ਹੈ। ਇਸ ਲਈ, ਕਿਸੇ ਵੀ ਖੋਜੀ ਲਈ ਇਹ ਨਾ ਬਿਲਕੁਲ ਗੁੱਝੀ ਮੁੱਠ ਵਾਂਗ ਬੰਦ ਹੀ ਰਹੇ ਹਨ।

**(a) ਪਹਿਲਾ ਜ਼ਿਕਰ**

ਇਹ ਨਾਂ, ਪਹਿਲੀ ਵਾਰੀ ਗੋਇੰਦਵਾਲ ਵਾਲੀਆਂ ਪੋਥੀਆਂ ਰਾਹੀਂ ਪੰਜਾਬ ਦੇ ਸਾਹਿੱਤਿਕ ਦਿੱਸ-ਹੱਦੇ ਉੱਤੇ ਉੱਭਰੇ ਤੇ ਕਿਉਂਕਿ ਇਹ ਪੋਥੀਆਂ ਵਿਦਵਾਨਾਂ ਦੀ ਪਹੁੰਚ ਤੋਂ ਬਾਹਰ ਰਹੀਆਂ (ਜਿਸ ਕਰਕੇ ਇਨ੍ਹਾਂ ਦੀਆਂ ਨਕਲਾਂ ਸੁਲੱਭ ਨਹੀਂ ਹੋ ਸਕੀਆਂ), ਇਸ ਲਈ ਇਹ ਦੋਵੇਂ ਵਿਅਕਤੀ ਵੀ ਗੁਮਨਾਮ ਹੀ ਰਹੇ ਹਨ। ਜਦ ਤੋਂ ਪੋਥੀਆਂ ਨੇ ਖੁੱਲ੍ਹ ਕੇ ਦਰਸ਼ਨ ਦੇਣੇ ਸ਼ੁਰੂ ਕੀਤੇ ਹਨ, ਕੁੱਝ ਚੋਣਵੇਂ ਵਿਦਵਾਲਾਂ ਨੂੰ ਇਨ੍ਹਾਂ ਦੁਹਾਂ ਨਾਵਾਂ ਥੱਲੇ ਮਿਲਦੀਆਂ ਰਚਨਾਵਾਂ ਦਾ ਗਿਆਨ ਹੋਇਆ ਹੈ ਤੇ ਇਹ ਵੀ ਪਤਾ ਲੱਗਿਆ ਹੈ ਕਿ ਇਹ ਦੋਵੇਂ ਰਚਿਆਰ ਆਪਣੀ ਹਰ ਰਚਨਾ ਵਿਚ 'ਨਾਨਿਕ' ਛਾਪ ਦੀ ਵਰਤੋਂ ਕਰਦੇ ਹਨ। ਅਜਿਹੇ ਮੌਕੇ ਉੱਤੇ ਖੋਜੀਆਂ ਦਾ ਉਲਝਣ ਵਿਚ ਪੈਣਾ ਕੁਦਰਤੀ ਹੈ। ਤਾਣੀ ਭਾਵੇਂ ਕਿੰਨੀ ਉਲਝੀ ਹੋਈ ਕਿਉਂ ਨਾ ਹੋਵੇ, ਇਸ ਨੂੰ ਸੁਲਝਾਉਣ ਦਾ ਜਤਨ ਤਾਂ ਕਰਨਾ ਹੀ ਪੈਂਦਾ ਹੈ ਤੇ ਹੁਣ ਇਹੀ ਜਤਨ ਅਸੀਂ ਕਈ ਪਾਸਿਆਂ ਤੋਂ ਕਰਨਾ ਹੈ।

**(b) ਅੰਦਰਲੀ ਸੂਚਨਾ**

'ਪੋਥੀ' ਦੇ ਅੰਦਰ ਜਿਹੜੇ ਇਸ਼ਾਰੇ ਕਿਸੇ ਵੀ ਨਤੀਜੇ ਦੇ ਨੇੜੇ ਪਹੁੰਚਾਉਂਦੇ ਦਿੱਸਦੇ ਹਨ, ਉਨ੍ਹਾਂ ਨੂੰ ਇਕ ਇਕ ਕਰ ਕੇ ਵਿਚਾਰਦੇ ਹਾਂ :

(i) ਪਹਿਲਾ ਇਸ਼ਾਰਾ ਸਿਰਲੇਖਾਂ ਦਾ ਹੈ। 'ਪੋਥੀ' ਵਿਚ ਸੂਹੀ, ਪਰਭਾਤੀ, ਧਨਾਸਰੀ, ਬਸੰਤ, ਭੈਰੋ ਤੇ ਕੇਦਾਰਾ ਰਾਗਾਂ ਵਿਚ 'ਗੁਲਾਮ'/ਸਦਾ ਸੇਵਕ' ਦਾ ਕਲਾਮ ਮਿਲਦਾ ਹੈ। ਰਚਿਆਰਾਂ ਦੇ ਨਾਂ ਸਿਰਲੇਖਾਂ ਵਿਚ ਇਉਂ ਮਿਲਦੇ ਹਨ :

| ਕ੍ਰਮੰਕ | ਰਾਗ | ਪੱਤਰਾ | ਸਿਰਲੇਖ | ਪਹਿਲੀ ਤੁਕ |
|---|---|---|---|---|
| 1. | ਸੂਹੀ | 53ਅ | ਗੁਲਾਮੁ | ਪਿਰ ਕੈ ਰੰਗ ਰਤੀ ਸੋਹਾਗਣਿ ਅਨਦਿਨੁ ਰਲੀਆ ਮਾਣੈ॥ |
| 2. | ਸੂਹੀ | 54ੳ | ਗੁਲਾਮੁ | ਮੈ ਅਵਗਣਿਕਾਰੀ ਕੋ ਗੁਣੁ ਨਾਹੀ॥ |
| 3. | ਸੂਹੀ | 54ਅ | 'ਗੁਲਾਮ' ਕੱਟ ਕੇ 'ਸਦਾ ਸੇਵਕੁ' ਲਿਖਿਆ ਹੈ | ਪਿਰ ਕੇ ਸੰਗਿ ਰਤੀ ਸੋਹਾਗਣਿ ਅਨਦਿਨੁ ਰਲੀਆ ਮਾਣੇ॥ |
| 4. | ਸੂਹੀ | 55ੳ | ਗੁਲਾਮੁ | ਪਕੇ ਮੰਡਪ ਮਹਲ ਹਜਾਰਾ॥ |
| 5. | ਪਰਭਾਤੀ | 102ੳ | ਗੁਲਾਮੁ | ਸਹਜ ਭਾਇ ਮਿਲਾਇਆ ਗੁਰਿ ਪੂਰੈ ਵਿਚਹੁ ਹਉਮੈ ਖੋਈ॥ |

| | | | | |
|---|---|---|---|---|
| 6. | ਪਰਭਾਤੀ | 102ਅ | ਗੁਲਾਮੁ | ਆਪਣੈ ਵਸਿ ਕੀਤੋਨੁ ਸਭ ਕਿਛੁ ਹੋਰਸੁ ਹਥਿ ਕਿਛੁ ਨਾਹੀ॥ |
| 7. | ਧਨਾਸਰੀ | 149ਅ | 'ਗੁਲਾਮੁ' ਕੱਟ ਕੇ 'ਸਦਾ ਸੇਵਕੁ' ਲਿਖਿਆ ਹੈ। | ਗੁਰਮੁਖਿ ਨਾਮੁ ਜਪੈ ਜਨੁ ਕੋਈ॥ |
| 8. | ਬਸੰਤ | 206ੳ | 'ਗੁਲਾਮੁ ਕੱਟ ਕੇ 'ਸਦਾ ਸੇਵਕੁ' ਲਿਖਿਆ ਹੈ। | ਆਪੇ ਹੀ ਸੰਤੁ ਭਗਤੀ ਲਾਇਓ ਆਪੇ ਦੈਤੁ ਚਿੜਾਇਆ॥ |
| 9. | ਬਸੰਤ | 206ਅ | 'ਗੁਲਾਮੁ' ਕੱਟ ਕੇ 'ਸਦਾ ਸੇਵਕੁ' ਲਿਖਿਆ ਹੈ। | ਜੇਤਾ ਕਪੜੁ ਅੰਗਿ ਹਢਾਇਆ॥ |
| 10. | ਭੈਰਉ | 250ੳ | 'ਗੁਲਾਮੁ' ਕੱਟ ਕੇ 'ਸਦਾ ਸੇਵਕੁ' ਲਿਖਿਆ ਹੈ। | ਹਓਮੈ ਮਮਤਾ ਸਬਦੇ ਖੋਈ॥ |
| 11. | ਭੈਰਉ | 250ਅ | ਸਦਾ ਸੇਵਕੁ | ਸੋਈ ਪੰਡਿਤੁ ਹਰਿ ਨਾਮੁ ਧਿਆਵੈ॥ |
| 12. | ਭੈਰਉ | 251ੳ | ਸਦਾ ਸੇਵਕੁ | ਸਤਗੁਰਿ ਪੂਰੈ ਨਾਮੁ ਦਿੜਾਇਆ॥ |
| 13. | ਕੇਦਾਰਾ | 278ੳ | 'ਗੁਲਾਮੁ' ਕੱਟ ਕੇ 'ਸਦਾ ਸਵੇਕੁ ਗੁਲਾਮੁ' ਲਿਖਿਆ ਹੋਇਆ ਹੈ। | ਸਤਗੁਰ ਬਾਝਹੁ ਕਿਨੈ ਨ ਪਾਇਓ ਸਭ ਥਕੀ ਕਰਮ ਕਮਾਇ॥ |

ਇਸ ਨਕਸ਼ੇ ਤੋਂ ਇਹ ਪਤਾ ਲਗ ਰਿਹਾ ਹੈ ਕਿ 'ਗੁਲਾਮ' ਤੇ 'ਸਦਾ ਸੇਵਕ' ਦੋ ਵੱਖ ਵੱਖ ਕਵੀ ਸਨ ਤੇ ਜਿੱਥੇ ਲਿਖਣ ਵਾਲੇ ਪਾਸੋਂ, ਗ਼ਲਤੀ ਨਾਲ (?) 'ਸਦਾ ਸੇਵਕ' ਦੀ ਥਾਂ 'ਗੁਲਾਮ' ਲਿਖਿਆ ਗਿਆ ਸੀ, ਓਥੇ ਕਿਸੇ ਵੱਲੋਂ ਸੁਧਾਈ ਕਰ ਦਿੱਤੀ ਗਈ ਹੈ। ਇਸ ਨੁਕਤੇ ਉੱਤੇ ਕਿਸੇ ਵਿਸਤਾਰ ਵਿਚ ਪੈਣ ਤੋਂ ਪਹਿਲਾਂ ਇਹ ਵੇਖਣ ਦੀ ਲੋੜ ਹੈ ਕਿ 'ਪੋਥੀ' ਦਾ ਅੰਦਰੂਨ ਇਨ੍ਹਾਂ ਬਾਰੇ ਹੋਰ ਕੀ ਦੱਸਦਾ ਹੈ।

(ii) 'ਪੋਥੀ' ਵਿਚ ਪਹਿਲਾਂ ਲਿਖੇ ਹੋਏ ਸਿਰਨਾਵਿਆਂ ਨੂੰ ਕੱਟ ਕੇ ਨਵੇਂ ਸਿਰਨਾਵੇਂ ਪਾਉਣ ਵਾਲੀ ਕਾਰਵਾਈ ਦੇ ਦਰਸ਼ਨ ਕੇਵਲ 13 ਰਚਨਾਵਾਂ ਦੇ ਗੁੱਛੇ ਵਿਚ ਹੀ ਹੁੰਦੇ ਹਨ, ਹੋਰ ਕਿਤੇ ਇਹ ਅਭਿਆਸ ਨਹੀਂ ਵਰਤਿਆ ਗਿਆ। ਇਹ ਵੀ ਦਿੱਸ ਰਿਹਾ ਹੈ ਕਿ 'ਸਦਾ ਸੇਵਕ' ਲਿਖਣ ਵਾਲਾ ਹੱਥ ਉਹੀ ਨਹੀਂ ਹੈ, ਜਿਸ ਨੇ ਪਹਿਲਾਂ ਕਿਸੇ ਰਚਨਾ ਨੂੰ 'ਗੁਲਾਮ' ਵਾਲਾ ਸਿਰਨਾਵਾਂ ਦਿੱਤਾ ਸੀ। ਇਹ ਵੀ ਸਪੱਸ਼ਟ ਹੈ ਕਿ ਜਿਸ ਹੱਥ ਦਾ 'ਸਦਾ ਸੇਵਕ' ਲਿਖਿਆ ਮਿਲਦਾ ਹੈ, ਉਹ 'ਪੋਥੀ' ਦੀ ਮੂਲ ਲਿਖਤ ਦਾ ਸਮਕਾਲੀ ਨਹੀਂ, ਬਾਅਦ ਦਾ ਹੈ ਲਿਖਣਾ ਵਾਲਾ ਕੌਣ ਸੀ ਤੇ ਇਉਂ ਕਰਨ ਦੇ ਪਿੱਛੇ ਉਸ ਦੀ ਮਨਸਾ ਕੀ ਸੀ, ਇਸ ਬਾਰੇ ਤਾਂ ਅੱਗੇ ਚੱਲ ਕੇ

ਗੱਲ ਕਰਾਂਗੇ, ਏਥੇ ਤਾਂ ਇਹ ਵੇਖਿਆ ਜਾਣਾ ਹੈ ਕਿ 'ਪੋਥੀ' ਦੇ ਅੰਦਰੋਂ 'ਗ਼ੁਲਾਮ' – 'ਸਦਾ ਸੇਵਕ' ਵਾਲੀ ਸਮੱਸਿਆ ਉੱਤੇ ਕਿੰਨਾ ਕੁ ਚਾਨਣ ਪੈਂਦਾ ਹੈ। ਪਹਿਲੇ ਲਿਖੇ ਹੋਏ ਨਾਂ ਨੂੰ ਕੱਟ ਕੇ ਬਾਅਦ ਵਿਚ ਲਿਖੇ ਨਾਂ ਵਾਲਾ ਨਕਸ਼ਾ ਅਸੀਂ ਵੇਖ ਚੁੱਕੇ ਹਾਂ। ਹੁਣ ਵੇਖਦੇ ਹਾਂ ਉਹ ਸਥਿਤੀ ਜੋ 'ਪੋਥੀ' ਵਿਚ ਇਹ 'ਕੱਚੀ ਬਾਣੀ' ਕਰਜ ਕੀਤੇ ਜਾਣ ਵੇਲੇ ਹੁੰਦੀ ਸੀ। ਓਦੋਂ ਲਿਖਾਰੀ ਨੇ ਇਨ੍ਹਾਂ ਰਚਨਾਵਾਂ ਨੂੰ ਕਿਸ ਰਚਿਆਰ ਦੀਆਂ ਮੰਨ ਕੇ 'ਪੋਥੀ' ਵਿਚ ਥਾਂ ਦਿੱਤੀ ਹੋਵੇਗੀ? 5 ਰਚਨਾਵਾਂ ਦੇ ਸਿਰਨਾਵੇਂ ਅਣਕੱਟੇ, ਅਣਛੋਹੇ ਮਿਲਦੇ ਹਨ। ਇਹ ਪੰਜੇ 'ਗੁਲਾਮ' ਦੇ ਹਨ ਤੇ ਪੱਤਰਾ 53ਅ, 54ੳ, 55ੳ, 102ੳ ਤੇ 102ਅ ਉੱਤੇ ਵੇਖੇ ਜਾ ਸਕਦੇ ਹਨ। ਬਾਕੀ ਦੀਆਂ ਅੱਠ ਰਚਨਾਵਾਂ ਵਿਚੋਂ ਪੱਤਰਾ 256ੳ ਵਾਲੀ ਉੱਤੇ ਮੂਲ ਲਿਖਾਰੀ ਨੇ ਕਿਸੇ ਰਚਿਆਰ ਦਾ ਨਾਂ ਨਹੀਂ ਸੀ ਲਿਖਿਆ ਹੋਇਆ ਪਰ ਪੱਤਰਾ 255ਅ ਦੀ ਅੰਤਲੀ ਤੁਕ ਉੱਤੇ 'ਗੁਲਾਮ' ਇਕ ਰਚਨਾ ਮੁੱਕੀ ਸੀ। ਇਸ ਦੇ ਅੰਤ ਵਿਚ ਉਸ ਨੇ 'ਰਾਗ ਭੈਰਉ' ਪਦ ਤਾਂ ਲਿਖ ਦਿਤੇ ਪਰ, ਜਿਵੇਂ ਕਿ 'ਪੋਥੀ' ਵਿਚ ਕਈ ਥਾਂ ਕੀਤਾ ਹੋਇਆ ਹੈ, ਪਿੱਛੋਂ ਤੁਰੇ ਆਉਂਦੇ ਰਚਿਆਰ ਦੀਆਂ ਕਈ ਰਚਨਾਵਾਂ ਨੂੰ ਸਿਰਨਾਵੇਂ ਤੋਂ ਬਿਨਾਂ ਹੀ ਲਿਖ ਦਿੱਤਾ ਜਾਂਦਾ ਸੀ। ਇਸੇ ਨਮੂਨੇ ਉੱਤੇ ਇਸ ਸ਼ਬਦ ਨੂੰ ਵੀ ਪਿਛਲੀ ਰਚਨਾ ਦੇ ਰਚਿਆਰ 'ਗੁਲਾਮ' ਦੀ ਰਚਨਾ ਮੰਨ ਕੇ ਮੁੜ ਸਿਰਨਾਵਾਂ ਲਿਖਣ ਦੀ ਖੇਚਣ ਨਹੀਂ ਕੀਤੀ। ਰਚਨਾ ਪੱਤਰ 256ੳ ਉੱਧੇ ਸਿੱਧੀ ਪਹਿਲੀ ਪਾਲ ਤੋਂ ਹੀ ਸ਼ੁਰੂ ਹੋ ਜਾਂਦੀ ਹੈ, ਬਿਨਾਂ ਕਿਸੇ ਮੰਗਲ ਜਾਂ ਰਚਿਆਰ ਦੀ ਸੂਚਨਾ ਦੇ, ਪਰ ਕਿਸੇ ਹੋਰ ਹੱਥ ਨੇ ਬਾਅਦ ਵਿਚ ਸਿਰ ਉੱਤੇ 'ਸਦਾ ਸੇਵਕ' ਲਿਖ ਦਿੱਤਾ ਹੈ। ਇਉਂ ਨਹੀਂ ਰਚਨਾ ਵੀ, ਅਸਲ ਵਿਚ, 'ਗੁਲਾਮ' ਦੀ ਰਚਨਾ ਮੰਨ ਕੇ 'ਪੋਥੀ' ਵਿਚ ਦਰਜ ਕੀਤੀ ਗਈ ਸੀ। ਬਾਕੀਅ ਬਚਦੀਆਂ 7 ਰਚਨਾਵਾਂ ਵੀ 'ਪੋਥੀ' ਦੇ ਲਿਖਾਰੀ/ਲਿਖਾਰੀਆਂ ਦੀ ਨਜ਼ਰ ਵਿਚ ਗੁਲਾਮ ਰਚਿਤ ਹੀ ਸਨ। ਖੁਸ਼ਕਿਸਮਤੀ ਨਾਲ, 'ਪੋਥੀ' ਦੇ ਲਿਖਾਰੀ ਕੱਟ-ਵੱਢ ਨੂੰ ਮਿਟਾਉਣ ਲਈ ਹੜਤਾਲ ਦੀ ਵਰਤੋਂ ਨਹੀਂ ਸਨ ਕਰਦੇ, ਇਸ ਲਈ, ਆਮ ਤੌਰ ਉੱਤੇ, ਕੱਟੀ ਹੋਈ ਲਿਖਤ ਵੀ, ਪੜ੍ਹੀ ਜਾ ਸਕਦੀ ਹੈ। ਸੱਤਾ ਹੀ ਰਚਨਾਵਾਂ ਦੇ ਸਿਰਨਾਵੇਂ 'ਗੁਲਾਮ' ਵਾਲੇ ਸਨ, ਜੋ ਕੱਟ ਦਿੱਤੇ ਗਏ ਤੇ ਉਨ੍ਹਾਂ ਦੀ ਥਾਂ 'ਸਦਾ ਸੇਵਕ' ਨੂੰ ਸਜਾ ਦਿੱਤਾ ਗਿਆ। ਇਸ ਤਰ੍ਹਾਂ, ਸਥਿਤੀ ਇਹ ਬਣਦੀ ਹੈ ਕਿ ਮੂਲ 'ਪੋਥੀ' ਵਿਚ 'ਗੁਲਾਮ' ਸਿਰਨਾਵੇਂ ਵਾਲੇ ਕਿਸੇ ਅਜਿਹੇ ਕਵੀ ਦੀਆਂ 13 ਰਚਨਾਵਾਂ ਦਰਜ ਸਨ, ਜੋ ਤਖ਼ੱਲੁਸ ਵਜੋਂ 'ਨਾਨਿਕ' ਪਦ ਵਰਤਣ ਦਾ ਸ਼ੌਕੀਨ ਸੀ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆ ਇਕ ਮਸਲਾ ਤਾਂ ਆਪਣੇ ਆਪ ਹੱਲ ਹੋ ਜਾਂਦਾ ਹੈ ਕਿ ਵਿਚਾਰ-ਅਧੀਨ 13 ਰਚਨਾਵਾਂ ਦੇ ਰਚਿਆਰ ਦੋ ਨਹੀਂ ਸਨ, ਇਕੱਲਾ 'ਗੁਲਾਮ' ਸੀ ਤੇ 'ਸਦਾ ਸੇਵਕ' ਕੋਈ ਤੁਫ਼ੈਲੀਆਂ ਸੀ, ਜੋ ਕਿਸੇ ਦੀ ਜਾਗੀਰ ਉੱਤੇ ਆਪਣੇ ਨਾਂ ਦਾ ਫੱਟਾ ਲਟਕਦਾ ਕੇ ਮਾਲਕ ਬਣਨਾ ਚਾਹ ਰਿਹਾ ਸੀ। ਇਸ ਨਿਰਣੇ ਨਾਲ 'ਪੋਥੀ' ਦੇ ਰਚਿਆਰਾਂ ਦੀ ਕੁੱਲ ਗਿਣਤੀ 18 ਦੀੀ ਥਾ 17 ਰਹਿ ਜਾਂਦੀ ਹੈ।

(iii) 'ਪੋਥੀ' ਦੇ ਅੰਦਰ ਮਿਲਦੀ 'ਗੁਲਾਮ' ਦੀ ਰਚਨਾ ਦੀ ਪਰਿਕਰਮਾ ਤੋਂ ਜੋ ਕੁੱਝ ਲੱਭਿਆ ਹੈ, ਉਹ ਅਸੀਂ ਸਮੇਟ ਚੁੱਕੇ ਹਾਂ, ਹੁਣ ਚਲਦੇ ਹਾਂ 'ਗੁਲਾਮ' ਸਾਹਿਬ ਦੀਆਂ ਇਨ੍ਹਾਂ ਰਚਨਾਵਾਂ ਦੇ ਅੰਦਰ। ਇਕ ਰਚਨਾ ਨੂੰ ਛੱਡ ਕੇ ਬਾਕੀ ਦੀਆਂ 12 ਰਚਨਾਵਾਂ ਵਿਚ ਜੇ ਕੋਈ ਜ਼ਾਤੀ ਵੇਰਵਾ ਹੈ ਵੀ ਤਾਂ ਉਹ ਮੱਧ ਕਾਲ ਦੀ ਪਰੰਪਰਾਗਤ ਅਧਿਆਤਮਿਕ-ਸਦਾਚਾਰਕ ਸ਼ਬਦਾਵਲੀ ਵਿਚ ਇਸ ਤਰ੍ਹਾਂ ਵਲ੍ਹੇਟ ਕੇ ਪੇਸ਼ ਕੀਤਾ ਹੋਇਆ ਹੈ ਕਿ ਉਸ ਨੂੰ ਨਿਖੇੜ ਕੇ ਵੱਖ ਕਰਨਾ ਬਹੁਤ ਔਖਾ ਲਗਦਾ ਹੈ। ਜਿਸ ਰਚਨਾ ਵਿਚ ਸਿੱਧਾ ਹਵਾਲਾ ਮਿਲਦਾ ਹੈ, ਉਹ ਹੈ ਤਾਂ ਸਪਸ਼ਟ ਤੇ ਸਿੱਧਾ 'ਗੁਲਾਮ' ਜ਼ਾਤ ਨਾਲ ਸੰਬੰਧਿਤ, ਪਰ ਏਨੇ ਜਾਣੇ-ਪਛਾਣੇ ਅਤੇ-ਪਤੇ ਵਾਲਾ ਨਹੀਂ ਹੈ ਕਿ ਉਸ ਨੂੰ ਇਕਦਮ ਇਤਿਹਾਸ ਨਾਲ ਜੋੜ ਕੇ ਨਿਸ਼ਚਿਤ ਰੂਪ ਦਿੱਤਾ ਜਾ ਸਕੇ। ਉਸ ਵਿਚੋਂ ਇਤਿਹਾਸ ਨਿਚੋੜਨ ਵਿਚ ਸਫਲ ਹੋਣ ਲਈ ਖਾਸੇ ਜਤਨ ਦੀ ਲੋੜ ਹੈ। ਅੱਗੇ-ਦਿੱਤੇ ਹਵਾਲੇ ਪੱਤਰਾ 256ੳ

ਉੱਤੇ ਸ਼ੁਰੂ ਹੋਣ ਵਾਲੀ ਰਚਨਾ ਦੇ ਅੰਤਰਿਆ ਵਿਚੋਂ ਲਏ ਗਏ ਹਨ :

ਸਤਗੁਰ ਮੋ ਕਉ ਭਏ ਦੈਆਲਾ
ਸਤਗੁਰ ਕੇ ਹਮਿ ਬਾਲ ਗੋਪਾਲਾ॥ ੧ ॥ ਰਹਾਉ ॥
ਸਤਗੁਰ ਵਿਚ ਵਡੀ ਵਡਿਆਈ॥
ਸਤਗੁਰ ਕੀ ਕੀਮ ਕਿਨੈ ਨ ਪਾਈ॥
ਤਿਸੁ ਸਤਗੁਰ ਤੇ ਇਕੁ ਸੇਵਕੁ ਭਇਆ
ਤਿਨਿ ਸੇਵਕਿ ਸਭੁ ਜਗੁ ਉਧਾਰੀਆ॥ ੨ ॥
ਤਿਸੁ ਸੇਵਕ ਕਉ ਸਦ ਬਲਿਹਾਰੀ॥
ਜਿਨਿ ਡੂਬਤਾ ਜੀਉ ਲੀਆ ਉਬਾਰੀ॥
ਓਹੁ ਸੇਵਕੁ ਓਹੁ ਸਤਗੁਰ ਪੂਰਾ।
ਆਪੇ ਸਵੇਕੁ ਸਤਗੁਰੁ ਪੂਰਾ॥
ਅਨਹਤ ਸਬਦੁ ਵਜਾਵੈ ਤੂਰਾ॥
ਅਨਹਤਿ ਰਾਤੇ ਸੇ ਬੈਰਾਗੀ॥
ਨਾਨਿਕ ਸੇਵਕਿ ਏਕ ਲਿਵ ਲਾਗੀ॥ ੪ ॥ ੨ ॥

ਇਨ੍ਹਾਂ ਹਵਾਲਿਆਂ ਤੋਂ ਜਾਣਕਾਰ ਤਤਕਾਲੀ ਪਾਠਕ ਨੂੰ ਤਾਂ ਸ਼ਾਇਦ ਇਕਦਮ ਪਤਾ ਲਗ ਸਕਦਾ ਹੋਵੇ ਕਿ ਤੁਕਾਂ ਦਾ ਲੇਖਕ ਕਿਸ ਖ਼ਾਸ 'ਗੁਰੂ' ਤੇ ਕਿਸ ਖ਼ਾਸ 'ਸੇਵਕ' ਦੀ ਗੱਲ ਕਰ ਰਿਹਾ ਹੈ, ਪਰ ਸਮਾਂ ਬੀਤ ਜਾਣ ਨਾਲ ਇਹ ਹਵਾਲਾ ਹੀ ਰਹੱਸ ਬਣ ਗਿਆ ਹੈ। ਇਹ 'ਗੁਰੂ' ਤੇ 'ਸੇਵਕ' ਭਾਵੇਂ ਕੋਈ ਵੀ ਹੋਣ, ਕੁੱਝ ਉੱਡਦੇ-ਉੱਡਦੇ ਨੁਕਤੇ ਤਾਂ ਫੜੇ ਜਾ ਹੀ ਸਕਦੇ ਸਨ। ਮਸਲਨ :

* ਇਸ ਰਚਨਾ ਦੇ ਲੇਖਕ ਦੀ ਆਪਣੀ ਹੈਸੀਅਤ ਗੁਰੂ ਦੇ 'ਬਾਲ ਗੋਪਾਲ' ਵਾਲੀ ਸੀ। ਏਥੇ 'ਮੋ ਕਉ ਤੇ 'ਹਮੀ' ਦੀ ਵਰਤੋਂ ਦਸਦੀ ਹੈ ਕਿ 'ਬਾਲ-ਗੋਪਾਲ' ਵਾਲਾ ਹਵਾਲਾ ਅਲੰਕਾਰਕ ਹੀ ਨਹੀਂ , ਬਿੰਦੀ ਬੰਸ ਵਾਲਾ ਵੀ ਹੋ ਸਕਦਾ ਹੈ।
* 'ਗੁਰੂ ਸਮਾ ਚੁੱਕਾ ਹੈ, ਪਰ ਉਸ ਦੀ ਗੱਦੀ ਉੱਤੇ ਬੈਠੇ ਗੁਰੂ ਦਾ ਕੋਈ ਜ਼ਿਕਰ ਨਹੀਂ ਕੀਤਾ ਹੋਇਆ ਜਦਕਿ ਗੁਰੂ ਦੇ 'ਸੇਵਕ' ਦਾ ਜ਼ਿਕਰ ਮੌਜੂਦ ਹੈ, ਤੇ ਉਸ ਨੂੰ 'ਪੂਰੇ ਸਤਿਗੁਰ' ਵਰਗਾ ਦੱਸਿਆ ਹੋਇਆ ਹੈ। (ਆਪੇ ਸੇਵਕੁ ਸਤਗੁਰ ਪੂਰਾ).
* ਰਚਿਆਰ ਆਪ ਗੁਰ-ਗੱਦੀ ਦੇ ਨੇੜੇ ਦਾ ਪਾਤਰ ਹੈ, ਦੂਰ ਦੀ ਸੁਣੀ-ਸੁਣਾਈ ਗੱਲ ਨਹੀਂ ਕਰਦਾ।
* 'ਗੁਲਾਮ', ਗੁਰੂ-ਪ੍ਰਥਾ ਜਾਂ ਗੁਰ-ਗੱਦੀ ਦਾ ਪੱਕਾ ਹਿਮੈਤੀ ਹੈ, ਪਰ ਸ਼ਰਧਾਵਾਨਾਂ ਨੂੰ ਆਣੀ ਸ਼ਰਧਾ 'ਗੁਰੂ' ਦੇ ਬਾਅਦ, ਅਗਲੇ 'ਗੁਰ' ਦੀ ਥਾ 'ਗੁਰੂ ਦੇ ਸੇਵਕ' ਨਾਲ ਜੋੜਨ ਦੀ ਪ੍ਰੇਰਨਾ ਕਰਦਾ ਹੈ।

ਇਸ ਵਿਚ ਤਾਂ ਉੱਕਾ ਕੋਈ ਸ਼ਕ-ਸ਼ੁਬਹ ਨਹੀਂ ਹੈ ਕਿ ਇਹ ਰਚਨਾ ਕਿਸੇ ਅਜਿਹੇ ਬੰਦੇ ਦੀ ਹੈ, ਜਿਸ

ਦਾ ਸਰੋਕਾਰ, ਕਿਸੇ ਨਾ ਕਿਸੇ ਪੱਖੋਂ, ਗੁਰਗੱਦੀ ਨਾਲ ਨਿਕਟਰਵਤਰੀ ਸੀ। ਹੋ ਸਕਦਾ ਹੈ, ਉਸ ਨੂੰ ਗੱਦੀ ਦੀ ਝਾਕ ਹੋਵੇ ਜਾਂ ਰਹੀ ਹੋਵੇ। ਪਰ ਇਹ ਹੋ ਕੌਣ ਸਕਦਾ ਹੈ? ਸਮਾ ਚੁੱਕੇ ਗੁਰੂ ਨੂੰ ਜੇ ਗੁਰੂ ਅਮਰ ਦਾਸ ਮੰਨ ਲਈਏ ਤਾਂ ਪੱਤਰ 256ੳ ਉੱਤੇ ਆਪ-ਬੀਤੀ ਵਾਲੇ ਟੋਟੇ ਵਿਚੋਂ ਨਿਕਲਦੀ ਸੁਰ, ਉਨ੍ਹਾਂ ਦੇ ਉੱਤਰ-ਅਧਿਕਾਰੀ ਗੁਰੂ ਰਾਮ ਦਾਸ ਜੀ ਦੀ ਗਿਆਤ ਸੁਰ ਨਾਲ ਤਾਂ ਬਿਲਕੁਲ ਨਹੀਂ ਮਿਲਦੀ। ਇਸ ਰਚਨਾ ਦੇ ਕਰਤਾ ਗੁਰੂ ਰਾਮ ਦਾਸ ਜੀ ਨਹੀਂ ਹੋ ਸਕਦੇ।

ਜੇ ਗੁਰੂ ਰਾਮਦਾਸ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਬਾਣੀ ਨਾਲ ਇਹ ਤੁਕਾਂ ਸੁਰ ਨਹੀਂ ਮੇਲਦੀਆਂ ਤਾਂ ਕੀ ਇਹ ਰਚਨਾ ਉਨ੍ਹਾਂ ਦੇ ਗੱਦੀ ਉੱਤੇ ਬੈਠਣ ਤੋਂ ਪਹਿਲਾਂ ਦੇ ਸਮੇਂ ਦੀ ਹੋ ਸਕਦੀ ਹੈ? ਮੇਰੇ ਅਨੁਸਾਰ ਬਿਲਕੁਲ ਨਹੀਂ ਹੋ ਸਕਦੀ। ਜਦੋਂ ਗੁਰੂ ਰਾਮ ਦਾਸ ਅਜੇ 'ਭਾਈ ਜੇਠਾ ਜੀ' ਸਨ ਤਾਂ ਉਹ ਕਿਸੇ ਹਾਲਤ ਵਿਚ ਨਹੀਂ ਸਨ ਕਹਿ ਸਕਦੇ ਕਿ ਮੈਨੂੰ ਡੁੱਬਦੇ ਨੂੰ ਸਤਗੁਰੁ ਦੇ ਸੇਵਕ ਨੇ ਬਚਾ ਲਿਆ ਸੀ; ਉਹ, ਅਸਲ ਵਿਚ, ਸੇਵਕ ਨਹੀਂ, ਪੂਰਾ ਗੁਰੂ ਹੈ ਤੇ ਇਸੇ ਲਈ ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ! ਜੇ ਸਿੱਖ ਹੁੰਦਿਆਂ ਇਹ ਕੁੱਝ ਨਹੀਂ ਸਨ ਕਹਿ ਸਕਦੇ ਤਾਂ ਗੁਰੂ ਬਣ ਜਾਣ ਉਪਰੰਤ ਤਾਂ ਇਹ ਸ਼ਬਦ ਕਿਵੇਂ ਆਪਣੇ ਮੂੰਹੋਂ ਕੱਢ ਸਕਦੇ ਸਨ? ਸੋ, ਇਹ ਵੀ ਸਿੱਧ ਹੀ ਸਮਝਣਾ ਚਾਹੀਦਾ ਹੈ ਕਿ 'ਗੁਲਾਮ' ਜੋ ਕੋਈ ਵੀ ਸੀ, ਉਹ ਨਾ ਭਾਈ ਜੇਠਾ ਸੀ ਤੇ ਨਾ ਗੁਰੂ ਰਾਮ ਦਾਸ। ਮੈਨੂੰ ਤਾਂ ਇਨ੍ਹਾਂ ਤੁਕਾਂ ਵਿਚੋਂ ਸਗੋਂ ਉਸ ਧਿਰ ਦੀ ਸੁੰਧਕ ਮਿਲਦੀ ਹੈ, ਜੋ ਗੁਰੂ ਅਮਰ ਦਾਸ ਦੇ ਬਾਅਦ, ਗੁਰੂ ਗੱਦੀ ਲਈ ਨਾਮਜਦ ਕੀਤੇ ਗਏ ਵਿਅਕਤੀ (ਗੁਰੁ ਰਾਮ ਦਾਸ) ਜੀ ਦੀ ਵਿਰੋਧੀ ਸੀ ਤੇ ਜਿਸ ਦੀ ਝਲਕ ਸੰਮਤ ਵਾਲੇ ਪੱਤਰੇ ਵਿਚੋਂ ਵੇਖੀ ਜਾ ਚੁੱਕੀ ਹੈ।

(iv) ਇਕ ਹੋਰ ਗੱਲ ਦਾ ਨਿਪਟਾਰਾ ਵੀ ਅੰਦਰ ਦੀ ਫਰੋਲ ਨਾਲ ਹੀ ਹੋ ਜਾਣ ਦੀ ਆਸ ਹੈ — ਕੀ 'ਗੁਲਾਮ' ਦੀਆਂ ਰਚਨਾਵਾਂ ਬਾਅਦ ਵਿਚ, ਹਸਤਾਖੇਪ ਰਾਹੀਂ, ਕਿਸੇ ਨੇ ਚੋਰੀਓਂ, 'ਪੋਥੀ' ਦੇ ਅੰਦਰ ਘੁਸੇੜੀਆਂ ਸਨ ਜਾਂ ਸ਼ੁਰੂ ਤੋਂ ਹੀ ਮੂਲ 'ਪੋਥੀ' ਦਾ ਅਟੁੱਟ ਭਾਗ ਸਨ? ਇਸ ਨੁਕਤੇ ਦੇ ਹੱਲ ਹੋ ਜਾਣ ਨਾਲ 'ਪੋਥੀ' ਦੇ ਇਕ ਬੜੇ ਵਿਵਾਦ ਭਰੇ ਮਸਲੇ ਦੇ ਆਪਣੇ ਆਪ ਹੱਲ ਹੋ ਜਾਣ ਦੀ ਆਸ ਹੈ, ਇਸ ਲਈ ਇਸ ਮਾਮਲੇ ਉੱਤੇ ਪੇਸ਼ ਕੀਤੀ ਜਾ ਰਹੀ ਵਿਚਾਰ-ਲੜੀ ਨੂੰ ਤਸੱਲੀਬਖ਼ਸ਼ ਬਣਾਉਣ ਵਿਚ, ਜੇ ਵਿਸਤਾਰ ਤੋਂ ਕੰਮ ਲਿਆ ਹੋਇਆ ਜਾਪੇ ਤਾਂ ਮੈਂ ਵਿਦਵਾਨ ਪਾਠਕਾਂ ਤੋਂ ਖਿਮਾਂ ਮੰਗਾਗਾ। ਜਿੰਨਾ ਚਿਰ 'ਪੋਥੀ' ਦੇ ਸਾਰੇ ਪਾਠ ਵਿਚ 'ਗੁਲਾਮ' ਦੀਆਂ 13 ਰਚਨਾਵਾਂ ਦੀ ਸਥਿਤੀ ਚੰਗੀ ਤਰ੍ਹਾਂ ਸਪਸ਼ਟ ਨਹੀਂ ਹੋ ਜਾਂਦੀ, ਓਨਾ ਚਿਰ ਇਨ੍ਹਾਂ ਰਚਨਾਵਾਂ ਦੇ ਹਸਤਾਖੇਪੀ ਹੋਣ ਜਾਂ ਨਾ ਹੋਣ ਬਾਰੇ ਕੋਈ ਫ਼ੈਸਲਾ ਕਰਨਾ ਕੱਚੀ ਗੱਲ ਹੋਵੇਗੀ। ਅਸੀਂ ਰਾਗਵਾਰ ਇਕ ਇਕ ਰਚਨਾ ਦਾ ਜਾਇਜ਼ਾ ਲੈਂਦੇ ਹਾਂ :

*** ਪਹਿਲੀ, ਦੂਜੀ, ਤੀਜੀ ਤੇ ਚੌਥੀ ਰਚਨਾ; ਰਾਗ ਸੂਹੀ, ਪੱਤਰਾ 53ਅ, 54ੳ, 54ਅ ਤੇ 55ਅ,**

ਗੁਰੂ ਅਮਰ ਦਾਸ ਜੀ ਦਾ ਰਾਗ ਸੂਹੀ ਦਾ ਇਕੱਤੀਵਾਂ ਸ਼ਬਦ ਪੱਤਰਾ 53ਅ ਦੀ ਪੰਜਵੀਂ ਪਾਲ ਉੱਤੇ ਮੁੱਕਦਾ ਹੈ। ਇਸ ਤੋਂ ਅੱਗੇ ਇਸੇ ਹੀ ਪੱਤਰੇ ਉੱਤੇ 'ਗੁਲਾਮ' ਦੀ ਰਚਨਾ ਚੱਲ ਪੈਂਦੀ ਹੈ। ਲਿਖਿਆਰ ਨੇ ਇਹ ਅਧੂਰੀ ਰਚਨਾ ਪੱਤਰਾ 54ੳ ਦੀ ਸਿਖਰਲੀ ਪਾਲ ਉੱਤੇ ਵਿੱਚੇ ਛੱਡ ਕੇ ਅੱਗੇ ਫੇਰ 'ਗੁਲਾਮ' ਦੀ ਨਵੀਂ ਰਚਨਾ ਸ਼ੁਰੂ ਕਰ ਦਿੱਤੀ ਹੈ। ਇਹ ਰਚਨਾ ਪੱਤਰਾ 54ਅ ਉੱਤੇ ਉੱਪਰੋਂ ਚੌਥੀ ਪਾਲ ਵਿਚ ਮੁੱਕਦੀ ਹੈ ਤੇ ਅਗਲੀ ਪਾਲ ਵਿਚ ਚਨਵੀਂ ਰਚਨਾ ਦਾ ਸਿਰਲੇਖ ਸੀ 'ਸੂਹੀ ਗੁਲਾਮੁ', ਜਿਸ ਵਿੱਚੋਂ ਕਿਸੇ ਨੇ 'ਗੁਲਾਮੁ' ਨੂੰ ਕੱਟ ਕੇ 'ਸਦਾ

ਸੇਵਕੁ' ਲਿਖ ਦਿੱਤਾ ਹੈ।[61] ਇਹ ਰਚਨਾ ਪੱਤਰਾ 55ੳ ਦੀ ਉੱਪਰੋਂ ਸੱਤਵੀਂ ਪਾਲ ਉੱਤੇ ਮੁੱਕਦੀ ਹੈ। ਇਸੇ ਪੱਤਰੇ ਦੀ ਅੱਠਵੀਂ ਪਾਲ ਉੱਤੇ ਸੂਹੀ 'ਗੁਲਾਮੁ' ਸਿਰਲੇਖ ਥੱਲੇ ਚਾਰ ਅੰਤਰਿਆ ਦੀ ਇਕ ਹੋਰ ਰਚਨਾ ਲਿਖੀ ਹੋਈ ਹੈ, ਜਿਸ ਨੂੰ ਉੱਪਰਲੀ ਰਚਨਾ ਤੋਂ ਬਚੀ ਹੋਈ ਥਾਂ ਦੇ ਅੰਦਰ ਅੰਦਰ ਮੁਕਾਉਣ ਦੀ ਖ਼ਾਤਰ, ਅੱਖਰਾਂ ਨੂੰ ਛੋਟੇ ਬਣਾ ਕੇ ਲਿਖਿਆ ਹੋਇਆ ਹੈ। ਪੱਤਰਾ 55ੳ ਦੇ ਪੁੱਠੇ ਪਾਸੇ, ਅਰਥਾਤ ਪੱਤਰਾ 55ਅ ਦੇ ਸਿਖਰ ਉੱਤੇ ਪੂਰਾ ਮੂਲ-ਮੰਤਰ ਲਿਖ ਕੇ ਭਗਤ ਬਾਣੀ ਦਾ ਆਰੰਭ ਭਗਤ ਕਬੀਰ ਦੇ ਸ਼ਬਦ ਨਾਲ ਕੀਤਾ ਗਿਆ ਹੈ। ਇਸ ਤਰ੍ਹਾਂ 'ਗੁਲਾਮ' ਦੀ ਰਚਨਾ ਦੀ ਨਾਕਾਬੰਦੀ ਇਕ ਪਾਸਿਓਂ ਗੁਰੂ-ਬਾਣੀ ਨੇ ਤੇ ਦੂਜੇ ਪਾਸਿਓਂ ਭਗਤ-ਬਾਣੀ ਨੇ ਕੀਤੀ ਹੋਈਹੈ। ਨਾ ਗੁਰੂ-ਬਾਣੀ ਵਾਲੇ ਪਾਸੇ, ਨਾ ਭਗਤ ਬਾਣੀ ਵਾਲੇ ਪਾਸੇ ਕੋਈ ਵਿਰਲ ਹੈ, ਜਿਸ ਵਿਚੋਂ ਕੋਈ ਰਚਨਾ, ਫੜਾਈ ਦਿੱਤੇ ਬਿਨਾਂ, 'ਗੁਲਾਮ' ਵੱਲ ਦਰਜ ਹੋ ਸਕਦੀ ਹੈ।

*** ਪੰਜਵੀਂ ਤੇ ਛੇਵੀਂ ਰਚਨਾ; ਰਾਗ ਪਰਭਾਤੀ; ਪੱਤਰਾ 102ੳ, 102ਅ.**

ਪੱਤਰਾ 101ਅ ਦੀ ਅੰਤਲੀ ਪਾਲ ਉੱਤੇ ਗੁਰੂ ਅਮਰ ਦਾਸ ਜੀ ਦਾ ਦਸਵਾਂ ਸ਼ਬਦ ਮੁੱਕਦਾ ਹੈ ਤੇ ਪੱਤਰਾ 102ੳ ਦੀ ਪਹਿਲੀ ਪਾਲ ਤੋਂ 'ਗੁਲਾਮ' ਦੀ ਰਚਨਾ ਸ਼ੁਰੂ ਹੋ ਜਾਂਦੀ ਹੈ, ਜੋ 102ਅ ਦੀ ਸੱਤਵੀਂ ਪਾਲ ਉੱਤੇ ਮੁੱਕਦੀ ਹੈ। ਇਸੇ ਸੱਤਵੀਂ ਪਾਲ ਉੱਤੇ ਸਿਰਲੇਖ ਹੈ 'ਗੁਲਾਮ ਪਰਭਾਤੀ' ਤੇ ਸਿਰਲੇਖ ਦੇ ਥੱਲੇ ਮਿਲਦੀ ਰਚਨਾ ਪੱਤਰਾ 103ੳ ਦੀ ਤੀਜੀ ਪਾਲ ਉੱਤੇ ਜਾ ਮੁੱਕਦੀ ਹੈ। ਅੱਗੋਂ ਸਾਰਾ ਪੱਤਰਾ ਖ਼ਾਲੀ ਪਿਆ ਹੋਇਆ ਹੈ। ਇਸ ਤੋਂ ਅਗਲੇ ਦੋ ਪੱਤਰੇ ਵੀ ਕੋਰੇ ਹਨ (ਪੱਤਰਾ 103ੳ ਤੇ 104ੳ)। ਪੱਤਰਾ 104ਅ ਉੱਤੇ ਪੂਰੇ ਮੂਲ-ਮੰਤਰ ਦੇ ਬਾਅਦ ਭਗਤ ਬਾਣੀ ਸ਼ੁਰੂ ਹੋ ਜਾਂਦੀ ਹੈ।

*** ਸੱਤਵੀਂ ਰਚਨਾ; ਰਾਗ ਧਨਾਸਰੀ; ਪੱਤਰਾ 149ਅ**

ਰਾਗ ਧਨਾਸਰੀ ਦਖਣੀ ਵਿਚ ਗੁਰੂ ਨਾਨਕ ਦੇਵੇ ਦੀ ਅਸ਼ਟਪਦੀ ਪੱਤਰਾ 149ੳ ਦੀ ਅੰਤਲੀ ਪਾਲ ਉੱਤੇ 'ਗੁਲਾਮ' ਦੀ ਰਚਨਾ ਸ਼ੁਰੂ ਹੋ ਜਾਂਦੀ ਹੈ। ਇਸ ਰਚਨਾ ਵਿਚ ਵੀ 'ਗੁਲਾਮੁ' ਕੱਟ ਕੇ 'ਸਦਾ ਸੇਵਕੁ' ਲਿਖਿਆ ਹੋਇਆ ਹੈ।[62] ਇਹ ਰਚਨਾ ਪੱਤਰਾ 150ੳ ਦੀ ਨੌਂਵੀਂ ਪਾਲ ਉੱਤੇ ਮੁੱਕਦੀ ਹੈ। ਬਾਕੀ ਦਾ ਪੱਤਰਾ ਖਾਲੀ ਪਿਆ ਹੈ। ਇਸ ਤੋਂ ਅੱਗੇ ਪੱਤਰਾ 150ਅ ਤੇ ਪੱਤਰਾ 151ੳ ਕੋਰੇ ਪਏ ਹੋਏ ਹਨ ਤੇ ਪੱਤਰਾ 151ਅ ਉੱਤੇ ਪੂਰੇ ਮੂਲ-ਮੰਤਰ ਨਾਲ ਭਗਤ-ਬਾਣੀ ਸ਼ੁਰੂ ਹੋ ਜਾਂਦੀ ਹੈ।

*** ਅੱਠਵੀਂ ਤੇ ਨੌਂਵੀਂ; ਰਾਗ ਬਸੰਤ, ਪੱਤਰਾ 206ੳ ਤੇ 206ਅ,**

ਪੱਤਰਾ 205ਅ ਉਤੇ ਮਹਲਾ ੪ (ਮਹਲਾ ੧) ਦੀ ਅਸ਼ਟਪਤੀ ਗਿਆਰ੍ਹਵੀਂ ਪਾਲ ਉੱਤੇ ਮੁੱਕਦੀ ਹੈ ਤੇ ਇਸ ਤੋਂ ਅਗਲੇ ਪੱਤਰੇ 206ੳ ਦੀ ਪਹਿਲੀ ਪਾਲ ਤੋਂ 'ਗੁਲਾਮ' ਦੀ ਰਚਨਾ ਸ਼ੁਰੂ ਹੋ ਕੇ ਪੱਤਰਾ 206ਅ ਦੀ ਛੇਵੀਂ ਪਾਲ ਤਕ ਚਲਦੀ ਹੈ।[63] ਇਸ ਦੇ ਇਕਦਮ ਬਾਅਦ 'ਗੁਲਾਮ' ਦੀ ਅਗਲੀ ਰਚਨਾ ਸ਼ੁਰੂ ਹੋ ਜਾਂਦੀ ਹੈ,

---

61. ਇਸ ਸੰਬੰਧ ਵਿਚ ਹੋਰ ਵੇਖੋ ਦੂਜੇ ਜ਼ਮੀਮੇ ਵਿਚ ਅੱਠਵਾ ਸਵਾਲ।
62. ਉਹੀ
63. ਇਸ ਸ਼ਬਦ ਵਿਚ ਵੀ 'ਗੁਲਾਮੁ' ਸਿਰਲੇਖ ਕੱਟ ਕੇ 'ਸਦਾ ਸੇਵਕੁ' ਲਿਖਿਆ ਮਿਲਦਾ ਹੈ। ਇਸ ਸੰਬੰਧ ਵਿਚ ਵੇਖੋ ਦੂਜੇ ਜ਼ਮੀਮੇ ਵਿਚ ਅੱਠਵਾਂ ਸਵਾਲ।

ਜਿਸ ਦਾ ਅੰਤ ਪੱਤਰਾ 207ੳ ਦੇ ਅਖ਼ੀਰ ਵਿਚ ਹੁੰਦਾ ਹੈ।[64] ਪੱਤਰਾ 207ਅ ਤੇ ਪੱਤਰਾ 208ੳ ਕੋਰੇ ਪਏ ਹਨ ਤੇ ਅੱਗੋਂ ਪੱਤਰਾ 208ਅ ਦੀ ਪਹਿਲੀ ਪਾਲ ਉੱਤੇ ਰਾਮਾਨੰਦ ਜੀ ਦਾ ਸ਼ਬਦ ਸ਼ੁਰੂ ਹੋ ਜਾਂਦਾ ਹੈ। ਇਹ ਸ਼ਬਦ ਪੱਤਰਾ 209ੳ ਦੀ ਚੌਥੀ ਪਾਲ ਉੱਤੇ ਮੁੱਕਦਾ ਹੈ। ਅਗਲੇ ਪੱਰਤੇ 209ਅ ਤੋਂ 215ੳ ਤਕ ਕੋਰੇ ਪਏ ਹੋਏ ਹਨ। ਪੱਤਰਾ 215ਅ ਉੱਤੇ ਕਬੀਰ ਜੀ ਦਾ ਇਕ ਸ਼ਬਦ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ, ਪਹਿਲੀ ਪਾਲ ਤੋਂ ਸ਼ੁਰੂ ਹੁੰਦਾ ਹੈ ਤੇ ਅੰਤਲੀ ਪਾਲ ਉੱਤੇ ਮੁੱਕਦਾ ਹੈ। ਅਗਲਾ ਪੱਤਰਾ, 216ੳ, ਖ਼ਾਲੀ ਹੈ। ਫੇਰ 216ਅ ਉੱਤੇ ਬਾਕਾਇਦਾ ਪੂਰੇ ਮੂਲ-ਮੰਤਰ ਨਾਲ ਭਗਤ-ਬਾਣੀ ਦਾ ਆਰੰਭ ਹੁੰਦਾ ਹੈ।

*** ਦਸਵੀਂ, ਗਿਆਰਵੀਂ ਤੇ ਬਾਰ੍ਹਵੀਂ ਰਚਨਾ; ਰਾਗ ਭੈਰੋ; ਪੱਤਰਾ 205ੳ, 251ੳ ਤੇ 251ੳ**

ਪੱਤਰਾ 249ਅ ਦੀ ਦਸਵੀਂ ਪਾਲ ਉੱਤੇ ਗੁਰੂ ਅਮਰ ਦਾਸ ਜੀ ਦਾ ਸ਼ਬਦ ਮੁੱਕਦਾ ਹੈ। ਉਸ ਤੋਂ ਅਗਲੇ ਪੱਤਰੇ 250ੳ ਉੱਤੇ 'ਗੁਲਾਮੁ' ਕੱਟ ਕੇ 'ਸਦਾ ਸੇਵਕੁ' ਸਿਰਲੇਖ ਥੱਲੇ ਇਕ ਰਚਨਾ ਹੈ, ਜੋ ਯਾਰ੍ਹਵੀਂ ਪਾਲ ਉੱਤੇ ਮੁੱਕਦੀ ਹੈ।[65] ਇਸੇ ਪੱਤਰੇ ਉੱਤੇ ਯਾਰ੍ਹਵੀਂ ਤੁਕ ਤੋਂ 'ਸਦਾ ਸੇਵਕ' ਦੀ ਅਗਲੀ ਰਚਨਾ ਸ਼ੁਰੂ ਹੋ ਜਾਂਦੀ ਹੈ, ਜੋ ਪੱਤਰਾ 250ਅ ਦੀ ਅੰਤਲੀ ਪਾਲ ਉੱਤੇ ਮੁੱਕਦੀ ਹੈ। ਪੱਤਰਾ 250ਅ ਦੀ ਅੰਤਲੀ ਪਾਲ ਦੇ ਅਖ਼ੀਰ ਵਿਚ ਜਿਹੜੀ ਥੋੜੀ ਜਿਹੀ ਥਾਂ ਬਚੀ ਹੋਈ ਸੀ, ਉਸ ਵਿਚ ਕਿਸੇ ਹੋਰ ਹੱਥ ਨੇ ਲਿਖਿਆ ਹੈ 'ਰਾਗ ਭੈਰਉ' ਤੇ ਮੂਲ ਲੇਖਕ ਨੇ ਰਾਗ ਜਾਂ ਲੇਖਕ ਦਾ ਸਿਰਨਾਵਾਂ ਨਹੀਂ ਸੀ ਪਾਇਆ ਕਿਉਂਕਿ ਉਹ ਇਸ ਤੋਂ ਅੱਗੇ ਆਉਣ ਵਾਲੀ ਰਚਨਾ ਨੂੰ ਵੀ 'ਗੁਲਾਮ' ਦੀ ਮੰਨਦਾ ਸੀ, ਪਰ ਪੱਤਰਾ 251ੳ ਦੇ ਸਿਰ ਉੱਤੇ ਹੋਰ ਹੱਥ ਦਾ ਲਿਖਿਆ ਮਿਲਦਾ ਹੈ 'ਸਦਾ ਸੇਵਕ'। ਇਸ ਤੋਂ ਅਗਲੇ ਪੱਤਰੇ 251ਅ ਦੇ ਪਾਠ ਦੀ ਨਕਲ ਸਾਡੇ ਪਾਸ ਹੈ ਨਹੀਂ, ਪਰ ਵੱਡੀ ਸੰਭਾਵਨਾ ਹੈ ਇਸ ਉੱਤੇ ਪੂਰਾ ਮੂਲ-ਮੰਤਰ ਹੋਵੇਗਾ, ਕਿਉਂਕਿ ਇਸ ਤੋਂ ਅਗਲੇ ਪੱਤਰੇ 252ੳ ਉੱਤੇ ਮਿਲਦਾ ਪਾਠ ਭਗਤ ਕਬੀਰ ਜੀ ਦੇ ਸ਼ਬਦ ਦਾ ਅੰਤਲਾ ਭਾਗ ਹੈ। ਇਸ ਤੋਂ ਅੱਗੇ ਭਗਤ ਬਾਣੀ ਜਾਰੀ ਰਹਿੰਦੀ ਹੈ।

*** ਤੇਰ੍ਹਵੀਂ ਰਚਨਾ; ਰਾਗ ਕੇਦਾਰਾ, ਪੱਤਰਾ 278ੳ**

ਕੇਦਾਰਾ ਰਾਗ ਵਿਚ, ਜਿਵੇਂ ਕਿ ਅੱਗੇ ਦੱਸਿਆ ਜਾ ਚੁੱਕਾ ਹੈ, ਗੁਰੂ ਸਾਹਿਬਾਨ ਦੀ ਬਾਣੀ ਨਹੀਂ ਮਿਲਦੀ।

ਪੱਤਰਾ 277ਅ ਦੀ ਪੰਜਵੀ ਪਾਲ ਤੋਂ ਭਗਤ ਜੈਦੇਵ ਦਾ ਸ਼ਬਦ (ਚੰਦੁ ਸਤਿ ਭੇਦਿਆ ਨਾਦੁ ਸਤਿ ਪੂਰਿਆ ਸੁਰਿ ਸਤੁ ਖੋੜਿਸ ਦਤੁ ਕੀਆ) ਚੌਦਵੀਂ ਪਾਲ ਤਕ ਜਾਰੀ ਰਹਿੰਦਾ ਹੈ ਪਰ ਮੁੱਕਦਾ ਨਹੀਂ। ਇਸ ਤੋਂ ਅਗਲੇ ਪੱਤਰੇ 278ੳ ਉੱਤੇ 'ਸਦਾ ਸੇਵਕ ਗੁਲਾਮ' (ਗੁਲਾਮ) ਦੀ ਇਕ ਰਚਨਾ ਆ ਜਾਂਦੀ ਹੈ, ਜੋ ਇਸੇ ਪੱਤਰੇ ਦੇ ਅੰਤ ਉੱਤੇ ਮੁੱਕਦੀ ਹੈ।[66] ਇਸ ਤੋਂ ਅਗਲੇ ਪੱਤਰੇ 278ਅ ਉੱਤੇ 277ਅ ਵਾਲਾ ਜੈਦੇਵ ਦਾ ਅਧੂਰਾ ਸ਼ਬਦ ਫੇਰ ਸ਼ੁਰੂ ਹੋ ਜਾਂਦਾ ਹੈ।

---

64 ਉਹੀ

65. ਵੇਖੋ, ਦੂਜੇ ਜ਼ਮੀਮੇ ਵਿਚ ਅੱਠਵਾਂ ਸਵਾਲ।

66. ਉਹੀ,

ਉਪਰੋਕਤ ਜਾਇਜ਼ੇ ਤੋਂ ਜਿਹੜੀਆਂ ਕੁੱਝ ਗੱਲਾਂ ਦੀ ਸਪਸ਼ਟ ਝਲਕ ਪੈਂਦੀ ਹੈ, ਉਨ੍ਹਾਂ ਵਿਚ ਇਹ ਵੀ ਹਨ :

(i) ਪਹਿਲੀ, ਦੂਜੀ, ਤੀਜੀ ਤੇ ਚੌਥੀ ਰਚਨਾ ਗੁਰਬਾਣੀ ਤੇ ਭਗਤ ਬਾਣੀ ਦੇ ਵਿਚਕਾਰ, ਕਿਸੇ ਵਿਰਲ ਤੋਂ ਬਿਨ੍ਹਾਂ, ਗੁੰਦੀ ਪਈ ਹੈ। ਨਾ ਇਨ੍ਹਾਂ ਦੇ ਸ਼ੁਰੂ ਵਿਚ, ਨਾ ਵਿਚਕਾਰ ਤੇ ਨਾ ਅਖ਼ੀਰ ਵਿਚ ਕਿਸੇ ਹੋਰ ਪਾਠ ਦੇ ਘੁਸੇੜੇ ਜਾਣ ਦੀ ਗੁੰਜਾਇਸ਼ ਹੈ।

(ii) 10ਵੀਂ ਤੇ 11ਵੀਂ ਤੇ 12ਵੀਂ — ਇਹ ਤਿੰਨੇ ਰਚਨਾਵਾਂ ਵੀ, ਪਹਿਲੀਆਂ ਚਾਰ ਰਚਨਾਵਾਂ ਵਾਂਗ, ਗੁਰੂ-ਬਾਣੀ ਤੇ ਭਗਤ-ਬਾਣੀ ਦੇ ਵਿਚਕਾਰ ਐਨ ਫਸ ਕੇ ਬੈਠੀਆਂ ਹੋਈਆਂ ਹਨ। ਇਨ੍ਹਾਂ ਦੇ ਅੰਦਰ ਜਾਂ ਬਾਹਰ ਕੋਈ ਵਾਧਾ ਨਹੀਂ ਹੋ ਸਕਦਾ।

(iii) ਬਾਕੀ ਦੀਆਂ ਰਚਨਾਵਾਂ, ਹਨ ਤਾਂ ਥਾਂ ਸਿਰ ਹੀ — ਗੁਰੂ-ਬਾਣੀ ਤੋਂ ਬਾਅਦ ਤੇ ਭਗਤ-ਬਾਣੀ ਤੋਂ ਪਹਿਲਾਂ—ਪਰ ਵਿਚ ਕੋਰੇ ਪੱਤਰੇ ਆ ਜਾਣ ਕਰ ਕੇ ਹਸਤਾਖੇਪ ਦਾ ਦੋਸ਼ ਲਾਇਆ ਜਾ ਸਕਦਾ ਹੈ।

ਮੈਂ ਉਪਰੋਕਤ ਮਦ (iii) ਵਿਚ ਆਉਣ ਵਾਲੀਆਂ 'ਗੁਲਾਮ' ਦੀਆਂ ਰਚਨਾਵਾ ਨੂੰ, ਹਸਤਾਖੇਪ ਦੇ ਸੰਭਵ ਦੋਸ਼ ਤੋਂ ਬਚਾਉਣ ਵਾਲੇ ਪਾਸੇ ਪੈਣ ਦੀ ਲੋੜ ਨਹੀਂ ਸਮਝਦਾ, ਕਿਉਂਕਿ 'ਪੋਥੀ' ਵਿਚ ਗੁਲਾਮ ਦੀਆਂ ਰਚਨਾਵਾਂ ਦੀ ਸਥਿਤੀ ਤੋਂ ਜਿਸ ਅਹਿਮ ਨਤੀਜੇ ਦੀ ਉਡੀਕ ਸੀ, ਉਹ ਦੋ ਰਾਗਾਂ — ਸੂਹੀ ਤੇ ਭੈਰੋ ਨੇ, ਬੜੀ ਅੱਛੀ ਤਰ੍ਹਾਂ ਪੁਗਾ ਦਿੱਤੀ ਹੈ।

ਰਾਗ ਸੂਹੀ ਤੇ ਭੈਰੋ ਵਿਚ ਜਿਸ ਢੰਗ ਨਾਲ 'ਗੁਲਾਮ' ਦੀ ਰਚਨਾ ਨੂੰ ਅਵਿਰਲ ਤੌਰ ਉੱਤੇ ਗੁਰੂ-ਬਾਣੀ ਤੇ ਭਗਤ-ਬਾਣੀ ਦੇ ਵਿਚਕਾਰ ਲਿਖਿਆ ਹੋਇਆ ਹੈ, ਉਸ ਤੋਂ ਦਿੱਸ ਰਿਹਾ ਹੈ ਕਿ 'ਪੋਥੀ' ਵਿਚ 'ਗੁਲਾਮ' ਦੀ ਰਚਨਾ ਨੂੰ ਕਿਸ ਥਾਂ ਦਰਜ ਕੀਤਾ ਜਾਣਾ ਹੈ, ਇਸ ਦਾ ਨਿਰਣਾ 'ਪੋਥੀ' ਦੀ ਯੋਜਨਾਬੰਦੀ ਦੇ ਵੇਲੇ ਹੀ ਨਿਸਚਿਤ ਹੋ ਗਿਆ ਸੀ। ਇਸ ਤੋਂ ਇਹ ਨਤੀਜਾ ਆਪਣੇ ਆਪ ਨਿਕਲ ਆਉਂਦਾ ਹੈ ਕਿ ਇਹ ਰਚਨਾਵਾਂ 'ਪੋਥੀ' ਵਿਚ ਚੋਰੀਓਂ ਨਹੀਂ ਘੁਸੇੜੀਆਂ ਗਈਆਂ। 'ਪੋਥੀ' ਵਿਚ ਗੁਲਾਮ ਦੀਆਂ ਰਚਨਾਵਾਂ, ਉਸ ਵਿਚ ਦਰਜ ਗੁਰੂ-ਬਾਣੀ ਤੇ ਭਗਤ-ਬਾਣੀ ਜਿੰਨੀਆਂ ਹੀ ਪੁਰਾਣੀਆਂ ਹਨ। ਇਹ ਤਿੰਨੇ ਹਮਉਮਰ ਹਨ।

ਜੇ ਸਾਡੀ ਇਹ ਤਰਕ-ਲੜੀ ਸਹੀ ਹੋਵੇ ਤਾਂ ਇਸ ਦੀ 'ਪੋਥੀ'-ਗਿਆਨ ਦੇ ਸਾਰੇ ਵਿਦਿਆਰਥੀਆਂ ਲਈ, ਬੜੀ ਭਾਰੀ ਅਹਿਮੀਅਤ ਹੈ ਕਿਉਂਕਿ ਇਸ ਤੋਂ ਪਤਾ ਲਗਦਾ ਹੈ ਕਿ 'ਪੋਥੀ' 'ਗੁਲਾਮ'-ਪੰਥੀਆਂ ਦੀ ਉਪਜ ਹੈ। ਇਸ 'ਪੋਥੀ' ਦੇ ਸੰਕਲਪ ਦਾ ਜਨਮ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਵਾਲੀ ਗੁਰੂ-ਲੜੀ ਤੋਂ ਇਨਕਾਰੀ ਧਿਰ ਵੱਲੋਂ ਆਪਣਾ ਇਕ ਵੱਖਰਾ ਧਰਮ-ਗ੍ਰੰਥ ਤਿਆਰ ਕਰਨ ਦੀ ਯੋਜਨਾ ਵਿਚੋਂ ਹੋਇਆ ਸੀ। ਇਸ ਲਈ ਇਸ 'ਪੋਥੀ' ਨੂੰ, ਜੋ ਨਿਰਸੰਦੇਹ ਗੁਰੂ ਅਮਰ ਦਾਸ ਜੀ ਦੇ ਦੇਹੰਤ ਮਗਰੋਂ ਹੋਂਦ ਵਿਚ ਆਈ, ਨਾ ਗੁਰੂ ਰਾਮ ਦਾਸ ਜੀ ਦੀ ਸਰਪ੍ਰਸਤੀ ਪ੍ਰਾਪਤ ਹੋ ਸਕਦੀ ਸੀ ਤੇ ਨਾ ਗੁਰੂ ਅਰਜਨ ਦੇਵ ਜੀ ਹੀ ਇਸ ਦੀ ਆਕਾਂਖਿਆ ਵਿਚ ਆਪਣੀ ਨੀਂਦਰ ਖ਼ਰਾਬ ਕਰਦੇ ਰਹੇ ਸਨ। 'ਪੋਥੀ' ਦੀ ਅੰਦਰੂਨੀ ਗਵਾਹੀ ਮੂੰਹੋਂ ਪਈ ਬੋਲਦੀ ਹੈ ਕਿ ਮੈਂ ਗੁਰੂ ਅਰਜਨ ਦੇਵ ਜੀ ਵੱਲੋਂ ਤਿਆਰ ਕੀਤੀ ਗਈ 'ਆਦਿ ਬੀੜ' ਦਾ ਆਧਾਰ ਨਹੀਂ ਹੋ ਸਕਦੀ। 'ਪੋਥੀ' ਦੀਆਂ ਅੰਦਰੂਨੀ ਗਵਾਹੀਆਂ ਦੇ ਸਨਮੁਖ ਮੈਂ ਇਹੀ ਕਹਿ ਸਕਦਾ ਹਾਂ ਕਿ ਇਸ 'ਪੋਥੀ' ਨੂੰ, ਜੋ ਆਪਣੇ ਆਪ ਵਿਚ ਇਕ ਮੁੱਲਵਾਨ ਦਸਤਾਵੇਜ ਹੈ, 'ਆਦਿ ਬੀੜ' ਦਾ ਸੋਮਾ ਮੰਨਣਾ ਭਾਰੀ ਭੁੱਲ ਹੈ।

### (c) ਬਾਹਰਲੀ ਸੂਚਨਾ

'ਪੋਥੀ' ਦੇ ਅੰਦਰੋਂ ਨਿਕਲਦੇ ਸਾਰ ਵਾਹ ਲੈਂਦਾ ਹੈ ਗਿਆਨੀ ਗੁਰਦਿੱਤ ਸਿੰਘ ਜੀ ਤੇ ਡਾਕਟਰ ਪਿਆਰ ਸਿੰਘ ਜੀ ਵਰਗੇ ਵਿਦਵਾਨਾਂ ਨਾਲ, ਜਿਨ੍ਹਾਂ ਦਾ ਮਤ ਹੈ ਕਿ 'ਪੋਥੀ' ਵਾਲੇ 'ਗੁਲਾਮ' ਤੇ 'ਸਦਾ ਸੇਵਕ' ਅਸਲ ਵਿਚ, ਭਾਈ ਜੇਠਾ ਜੀ ਦੇ ਉਪ-ਨਾਂ ਸਨ ਤੇ ਪੋਥੀਆਂ ਲਿਖਣ ਵਿਚ "ਵਧੇਰੇ ਯੋਗਦਾਨ"[67] ਭਾਈ ਜੇਠਾ ਜੀ ਦਾ ਹੀ ਸੀ। ਗਿਆਨੀ ਜੀ ਆਪਣੇ ਇਸ ਅਨੁਮਾਨ ਦੇ ਪਿੱਛੇ ਲਗ ਕੇ ਅਜਿਹੇ ਯਕੀਨ ਉੱਤੇ ਜਾ ਪਹੁੰਚਦੇ ਹਨ, ਜਿਥੇ ਉਨ੍ਹਾਂ ਨੂੰ "ਸਿਰਲੇਖਾਂ ਅਤੇ ਸੂਚਨਾਵਾਂ ਤੋਂ" ਸਾਫ਼ ਦਿੱਸਣ ਲਗ ਪੈਂਦਾ ਹੈ ਕਿ "ਗੁਰੂ ਰਾਮ ਦਾਸ ਨੇ ਪੋਥੀਆਂ ਲਿਖਣ ਵਿਚ ਪ੍ਰਬਲ ਹਿੱਸਾ ਪਾਇਆ ਸੀ। ਜਦੋਂ ਗੁਰੂ ਨਹੀਂ ਬਣੇ ਸੀ। ਜੇਠਾ ਜੀ ਸਨ।"[68] ਮਜ਼ੇ ਦੀ ਗੱਲ ਇਹ ਹੈ ਕਿ ਜਿਨ੍ਹਾਂ 'ਸਿਰਲੇਖਾਂ ਤੇ ਸੂਚਨਾਵਾਂ' ਨੇ ਗਿਆਨੀ ਜੀ ਨੂੰ ਉਪਰੋਕਤ ਨਤੀਜੇ ਕੱਢਣ ਲਈ ਪ੍ਰੇਰਿਆ ਹੋਵੇਗਾ, ਉਹ ਇਨ੍ਹਾਂ ਸਤਰਾਂ ਦੇ ਲੇਖਕ ਦੇ ਸਾਹਮਣੇ ਆਉਂਦੀਆਂ ਹਨ ਤਾਂ ਆਣੇ ਬਿਆਨਾਂ ਤੋਂ ਅਸਲੋਂ ਮੁੱਕਰ ਜਾਂਦੀਆਂ ਹਨ। ਕੋਈ ਸਿਰਲੇਖ ਜਾਂ ਸੂਚਨਾ ਉਹ ਅਰਥ ਨਹੀਂ ਦੇਂਦੀ, ਜੋ ਗਿਆਨੀ ਜੀ ਨੇ ਉਨ੍ਹਾਂ ਦੇ ਮੂੰਹ ਵਿਚ ਪਾ ਦਿੱਤੇ ਹਨ। 'ਪੋਥੀ' ਦੇ ਅੰਦਰਲੇ ਸਬੂਤਾਂ ਨੇ ਸਾਬਤ ਕਰ ਦਿਤਾ ਹੈ ਕਿ 'ਗੁਲਾਮ' ਦੀਆਂ ਰਚਨਾਵਾਂ ਦੇ ਰਚਿਆਰ ਭਾਈ ਜੇਠਾ ਜੀ ਜਾਂ ਗੁਰੂ ਰਾਮ ਦਾਸ ਜੀ ਕਿਸੇ ਸੂਰਤ ਵਿਚ ਨਹੀਂ ਹੋ ਸਕਦੇ, ਪਰ ਗਿਆਨੀ ਜੀ ਦੇ ਮਨ ਵਿਚ ਤਾ 'ਪੋਥੀ' ਤੇ ਭਾਈ ਜੇਠਾ ਜੀ, ਦਮਦੋਰ ਦੇ ਲਫ਼ਜਾਂ ਵਿਚ, ਉਣੇ ਪਏ ਹਨ "ਵਾਣ ਨਿਆਈ", ਇਸ ਲਈ ਉਨ੍ਹਾਂ ਦੀ ਤੇ ਉਨ੍ਹਾਂ ਦੇ ਹਮਖ਼ਿਆਲ ਵਿਦਵਾਨਾਂ ਦੀ ਤਸੱਲੀ ਲਈ, ਕੁੱਝ ਹੋਰ ਨੁਕਤਿਆਂ ਵੱਲ ਧਿਆਨ ਦਿਵਾਉਣਾ ਜ਼ਰੂਰੀ ਭਾਸਦਾ ਹੈ।

ਆਪਣੇ ਪੱਖ ਦੇ ਹੱਕ ਵਿਚ ਗਿਆਨੀ ਜੀ ਦੀ ਦਲੀਲ ਕੁੱਝ ਇਉਂ ਚੱਲਦੀ ਪ੍ਰਤੀਤ ਹੁੰਦੀ ਹੈ ਕਿ ਪਿੰਜੌਰ ਵਾਲੀ ਪੋਥੀ ਦੇ ਪੱਤਰਾ 93ਅ ਦੇ ਹਾਸ਼ੀਏ ਵਿਚ, ਖੜੇ ਰੁਖ਼[69], ਲੰਡੇ ਅੱਖਰਾਂ ਵਿਚ ਕੋਈ "ਜੇਠ ਚੰਦ", ਆਪਣੇ ਆਪ ਨੂੰ "ਤੈਂਡਾ ਗੁਲਾਮ" ਲਿਖ ਗਿਆ ਹੈ। ਇਹ "ਜੇਠ ਚੰਦ" ਨਾਂ ਲਿਖਣ ਵਾਲਾ ਗੁਰੂ ਅਮਰ ਦਾਸ ਜੀ ਦਾ ਸਿੱਖ ਤੇ ਜਵਾਈ 'ਭਾਈ ਜੇਠਾ' ਹੀ ਹੋ ਸਕਦਾ ਹੈ। ਏਥੇ 'ਤੈਂਡਾ' ਦਾ ਮਤਲਬ ਹੈ, 'ਗੁਰੂ ਅਮਰ ਦਾਸ' ਤੇ ਕਿਉਂਕਿ ਭਾਈ ਜੇਠਾ ਪਿੰਜੌਰ ਵਾਲੀ ਪੋਥੀ ਵਿਚ ਆਪਣੇ ਆਪ ਨੂੰ ਗੁਰੂ ਅਮਰ ਦਾਸ ਦਾ "ਗੁਲਾਮ" ਦੱਸਦਾ ਹੈ, ਇਸ ਲਈ ਅਹੀਆਪੁਰ ਪਾਲੀ 'ਪੋਥੀ' ਵਿਚ ਵਿਚ 'ਗੁਲਾਮ' ਤੇ 'ਸਦਾ ਸੇਵਕ' ਸਿਰਲੇਖਾਂ ਵਾਲੀਆਂ ਸਾਰੀਆਂ ਰਚਨਾਵਾਂ, ਗੁਰੂ ਬਣਨ ਤੋਂ ਪਹਿਲਾਂ ਦੇ ਗੁਰੂ ਰਾਮ ਦਾਸ ਦੀਆਂ ਹੀ ਹੋ ਸਕਦੀਆਂ ਹਨ, ਜਦੋਂ ਉਨ੍ਹਾਂ ਨੂੰ 'ਭਾਈ ਜੇਠਾ' ਜੀ ਕਰ ਕੇ ਜਾਣਿਆ ਜਾਂਦਾ ਸੀ।

ਇਹ ਸਾਰਾ ਤਰਕ ਦੋ ਕਾਰਨਾਂ ਕਰ ਕੇ ਸੂਈ ਉੱਤੇ ਉਸਾਰੇ ਕਿਸੇ ਮਹੱਲ ਵਰਗਾ ਬਣ ਜਾਂਦਾ ਹੈ।

---

67. ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼ਾ 562।

68. ਉਹੀ, ਸਫ਼ਾ 563.

69. ਡਾ. ਪਿਆਰ ਸਿੰਘ ਦੀ ਪੁਸਤਕ ਵਿਚ ਪਲੇਟ ਨੰਬਰ 9 ਉੱਤੇ ਚਿਤਰ ਕਿਸੇ ਟੂਕ ਦਾ ਹੈ। ਇਸ ਟੂਕ ਦੇ ਅੱਖਰ ਇਉਂ ਪੜ੍ਹੇ ਜਾਂਦੇ ਹਨ: 'ਗਲਾਮ ਮਸਤ ਤਡ ਜਠ ਚਦ'। ਡਾ. ਸਾਹਿਬ ਦਾ ਦਾਅਵਾ ਹੈ ਕਿ ਇਹ ਟੂਕ ਉਨ੍ਹਾਂ ਨੇ ਆਪ ਵੇਖੀ ਸੀ। ਬਾਬਾ ਪ੍ਰੇਮ ਸਿੰਘ ਦਾ ਦਾਅਵਾ ਵੀ ਇਹੀ ਹੈ ਕਿ ਮੈਂ 'ਪੋਥੀ' ਤੋਂ ਵੇਖ ਕੇ ਨੋਟ ਲੈ ਰਿਹਾ ਹਾਂ ਪਰ ਇਸ ਟੂਕ ਦਾ ਜਿਹੜਾ ਪਾਠ ਉਨ੍ਹਾਂ ਦਿੱਤਾ ਹੈ, ਉਸ ਦਾ ਸਰੂਪ ਇਉਂ ਹੈ: 'ਗੁਲਾਮ ਮਸਤਾਨ ਜੇਠ, ਚੰਦ'।

ਪਹਿਲਾ ਕਾਰਣ ਇਹ ਹੈ ਕਿ ਜਿਨ੍ਹਾਂ ਵਿਦਵਾਨਾਂ ਨੇ ਪਿੰਜੌਰ ਵਾਲੀ ਪੋਥੀ ਵਿਚ ਇਹ ਲਿਖਤ ਵੇਖੀ ਹੈ, ਉਨ੍ਹਾਂ ਵਿਚੋਂ ਕੁੱਝ ਨੇ ਇਕ ਤਰ੍ਹਾਂ ਦੀ ਲਿਖਤ ਦੀ ਦੱਸ ਪਾਈ ਹੈ ਤੇ ਕੁੱਝ ਹੋਰਨਾਂ ਨੇ ਦੂਜੀ ਤਰ੍ਹਾਂ ਦੀ। ਇਕ ਵਿਚ 'ਤੈਂਡਾ' ਪਦ ਆਉਂਦਾ ਹੈ, ਦੂਜੀ ਵਿਚ ਨਹੀਂ। ਮਸਲਨ, ਬਾਬਾ ਪ੍ਰੇਮ ਸਿੰਘ ਜੀ ਨੇ ਜਿਹੜੀ 'ਪੋਥੀ' ਪਹਿਲੀ ਵਾਰ ਮਿਤੀ 12/2/1945 ਨੂੰ ਤੇ ਦੂਜੀ ਵਾਰ 18/2/1945 ਨੂੰ ਅਹੀਆਪੁਰ ਜਾ ਕੇ ਵੇਖੀ ਸੀ ਤੇ ਜਿਸ ਵਿਚੋਂ ਨੋਟ ਵੀ ਲਏ ਸਨ, ਉਸ ਵਿਚ, ਬਾਬਾ ਜੀ ਅਨੁਸਾਰ, ਪੱਤਰਾ '94' ਦੇ ਹਾਸ਼ੀਏ ਉੱਤੇ "ਗੁਲਾਮ ਮਸਤਾਨ ਜੇਠ ਚੰਦ" ਸ਼ਬਦ ਲਿਖੇ ਹੋਏ ਸਨ। ਮੇਰੀ ਸੁਪੁੱਤਰੀ ਸ੍ਰੀਮਤੀ ਸ਼ੁਭਚਿੰਤ ਕੌਰ ਨੇ ਪਹਿਲੀ ਸਤੰਬਰ, 1993 ਨੂੰ ਪਿੰਜੌਰ ਦੀ ਪੋਥੀ ਆਪ ਵੇਖ ਕੇ ਜੋ ਰੀਪੋਰਟ ਮੈਨੂੰ ਭੇਜੀ ਹੈ, ਉਸ ਅਨੁਸਾਰ ਪੱਤਰਾ 93ਅ ਉੱਤੇ ਇਸ ਲਿਖਤ ਦਾ ਰੂਪ ਉਹੀ ਹੈ, ਜੋ ਬਾਬਾ ਪ੍ਰੇਮ ਸਿੰਘ ਜੀ ਨੇ ਵੇਖਿਆ ਸੀ: "ਗੁਲਾਮ ਮਸਤਾਨ ਜੇਠ ਚੰਦ।" ਸ਼ੁਭਚਿੰਤ ਬੀ.ਏ. (ਔਨਰਜ਼) ਤੇ ਐਮ. ਏ. (ਫਸਟ ਡਿਵਿਯਨ) ਹੈ ਤੇ ਇਕ ਕਾਲਜ ਵਿਚ ਲਾਇਬ੍ਰੇਰੀਅਨ ਲੱਗੀ ਹੋਈ ਹੈ।

ਇਸ ਦੇ ਉਲਟ ਡਾ. ਪਿਆਰ ਸਿੰਘ ਜੀ ਨੇ ਜਿਸ ਟੂਕ ਦਾ ਉਤਾਰਾ ਆਪਣੀ ਪੁਸਤਕ ਵਿਚ ਪਲੇਟ ਨੰ. 9 ਦੇ ਚਿੱਤਰ ਨੰ. 6 ਵਿਚ ਦਿੱਤਾ ਹੈ, ਉਸ ਦਾ ਪਾਠਕ ਇਹ ਬਣਦਾ ਹੈ : "ਗੁਲਾਮ ਮਸਤ ਤਡ ਜਠ ਚਦ' ਤੇ ਇਹੀ ਟੂਕ ਹੈ, ਜਿਸ ਦੀ ਵਰਤੋਂ ਮੈਂ ਸੰਨ 1958 ਵਿਚ ਗੁਰਮੁਖੀ ਲਿਖੀ ਬਾਰੇ ਇਕ ਲੇਖ ਵਿਚ ਕੀਤੀ ਸੀ ਜੋ ਪਹਿਲਾਂ ਭਾਸ਼ਾ ਵਿਭਾਗ, ਪੰਜਾਬ ਦੇ ਰਿਸਾਲੇ 'ਪੰਜਾਬੀਅ ਦੁਨੀਆਂ' ਵਿਚ ਛਪਿਆ ਤੇ ਫੇਰ ਡਾ. ਮਹਿੰਦਰ ਸਿੰਘ ਰੰਧਾਵਾ ਦੇ ਸੰਪਾਦਿਤ ਕੀਤੇ ਗ੍ਰੰਥ 'ਪੰਜਾਬ' (1960) ਵਿਚ ਵੀ ਛਪਿਆ। ਲੇਖ ਵਿਚ ਮੈਂ ਇਹ ਟੂਕ ਇਉਂ ਦਰਜ ਕੀਤੀ ਹੋਈ ਹੈ: "ਗਲਮ ਮਸਤ ਤਡ ਜਠ ਚਦ" ਲੇਖ ਲਿਖਣ ਤੋਂ ਪਹਿਲਾਂ ਮੈਂ 'ਪੋਥੀ' ਦਾ ਇਕ ਇਕ ਪੱਤਰਾ ਆਪ ਫਰੋਲਿਆ ਹੋਇਆ ਸੀ, ਇਸ ਲਈ, ਵੀਹ ਵਿਸਵੇ, ਇਹ ਟੂਕ ਮੈਂ ਆਪ ਪੋਥੀ ਵਿਚੋਂ ਵੇਖ ਕੇ ਆਪਣੇ ਕਾਗਜਾਂ ਵਿਚ ਨੋਟ ਕੀਤੀ ਹੋਵੇਗੀ। ਅਜਿਹੀ ਹਾਲਤ ਵਿਚ ਹੋਰ ਕਿਸੇ ਨੂੰ ਹੋਵੇ ਨਾ ਹੋਵੇ ਮੈਨੂੰ ਬਿਲਕੁਲ ਸਪਸ਼ਟ ਹੈ ਕਿ ਇੱਕੋ ਜਿਹੀਆਂ ਦੋ ਪੋਥੀਆਂ ਹੋਣ ਤੇ ਦੁਹਾਂ ਵਿਚ ਵੱਖ ਵੱਖ ਟੂਕਾ ਦਿੱਤੀਆਂ ਹੋਈਆਂ ਹੋਣ ਤਦੇ ਹੀ ਉਪਰੋਕਤ ਪਾਠਾਂਤਰ ਸੰਭਵ ਹਨ, ਹੋਰ ਕਿਸੇ ਤਰ੍ਹਾਂ ਨਹੀਂ ਤੇ ਜੇ ਸੱਚ-ਮੁੱਚ ਇਉਂ ਹੋਵੇ ਤਾਂ ਮਾਮਲਾ ਸ਼ੱਕੀ ਤੇ ਵਿਵਾਦ ਵਾਲਾ ਬਣਨੋਂ ਰਹਿ ਨਹੀਂ ਸਕਾਦ।

ਦੂਜੇ ਕਾਰਨ ਦਾ ਸੰਬੰਧ ਭਾਸ਼ਾ ਨਾਲ ਹੈ। ਗੁਰੂ ਰਾਮ ਦਾਸ ਜੀ ਲਾਹੌਰ ਦੇ ਜੰਮਪਲ ਸਨ। ਇਨ੍ਹਾਂ ਦੇ ਬਜ਼ੁਰਗਾਂ ਦਾ 'ਤੈਂਡੇ, ਮੈਂਡੇ' ਵਾਲੀ ਉਪਭਾਸ਼ਾ ਦੇ ਇਲਾਕੇ ਵਿਚੋਂ ਥਾਂ-ਬਦਲੀ ਕਰ ਕੇ ਮਾਝੇ ਵਿਚ ਆ ਵੱਜਣ ਦਾ ਜ਼ਿਕਰ ਕਿਤੇ ਨਹੀਂ ਪੜ੍ਹਿਆ। ਲਗਦਾ ਹੈ ਕਿ ਉਨ੍ਹਾਂ ਦਾ ਪਰਿਵਾਰ ਚਿਰਾਂ ਤੋਂ ਮਾਝੇ ਦਾ ਵਸਨੀਕ ਸੀ। ਗੁਰੂ ਅਮਰ ਦਾਸ ਜੀ, ਜਿਨ੍ਹਾਂ ਦੀ ਸੁਸੰਗਤ ਵਿਚ ਰਹਿ ਕੇ ਭਾਈ ਜੇਠਾ ਜੀ (ਗੁਰੂ ਰਾਮ ਦਾਸ ਜੀ) ਨੇ ਗੁਰੂ-ਗੱਦੀ ਪ੍ਰਾਪਤ ਕੀਤੀ ਸੀ, ਅੰਮ੍ਰਿਤਸਰ ਜ਼ਿਲੇ ਦੇ ਇਕ ਪਿੰਡ 'ਬਾਸਰ ਕੇ' ਦੇ ਜੰਮ-ਪਲ ਸਨ। ਇਹ ਤਾਂ ਮੰਨ ਲਿਆ ਕਿ ਉਸ ਜ਼ਮਾਨੇ ਵਿਚ ਜਦੋਂ ਕਿਸੇ ਵੀ ਰਚਿਆਰ ਨੇ ਡੱਖਣੇ, ਕਾਫ਼ੀਆਂ, ਆਦਿ ਵਰਗੇ ਠੇਠ ਦੇਸੀ ਕਾਵਿ ਭਾਂਡਿਆ/ਵੰਨਗੀਆਂ ਵਿਚ ਰਚਨਾ ਕਰਨੀ ਹੁੰਦੀ ਸੀ ਤਾਂ ਲਾਹੌਰ, ਅੰਮ੍ਰਿਤਸਰ, ਜਲੰਧਰ, ਆਦਿ ਦੇ ਕਵੀਆਂ ਨੂੰ ਵੀ 'ਤੈਂਡਾ'/'ਮੈਂਡਾ' ਵਰਤਣ ਦੀ ਲੋੜ ਪੈਂਦੀ ਸੀ ਪਰ, ਆਮ-ਬੋਲ-ਾਲ ਵਾਲੀ ਗੱਦ ਦੇ ਕੁੱਲ ਚਾਰ ਜਾਂ ਪੰਜ ਲਫ਼ਜ਼ਾਂ ਵਾਲੇ ਕਿਸੇ ਵਾਕੰਸ਼ ਵਿਚ, ਇਕ ਠੇਠ ਲਾਹੌਰੀ ਸਿੱਖ, ਆਪਣੇ ਠੇਠ ਅੰਮ੍ਰਿਤਸਰੀ ਗੁਰੂ ਨੂੰ 'ਤੇਰਾ' ਜਾਂ 'ਤੁਹਾਡਾ' ਦੀ ਥਾਂ 'ਤੈਂਡਾ' ਨਾਲ ਸੰਬੋਧਿਤ ਕਰਦਾ ਹੋਵੇਗਾ — ਇਸ ਬਾਰੇ ਇਨ੍ਹਾਂ ਸਤਰਾਂ ਦੇ

ਲੇਖਕ ਨੂੰ ਬੜਾ ਸੰਦੇਹ ਹੈ। ਇਸੇ ਲਈ ਮੈਂ ਇਕਦਮ ਇਸ ਨਤੀਜੇ ਉੱਤੇ ਪਹੁੰਚਣ ਤੋਂ ਹਿਚਕਿਚਾਉਂਦਾ ਹਾਂ ਕਿ ਇਹ ਹਾਸ਼ੀਏ ਵਾਲੀ ਲਿਖਤ ਉਤੇ ਭਾਈ ਜੇਠੇ ਦੀ ਹੈ, ਜਿਸ ਨੂੰ ਸ੍ਰੀ ਗੁਰੂ ਅਮਰ ਦਾਸ ਜੀ ਨੇ ਆਪਣਾ ਨਾਦੀ ਵਾਰਿਸ ਥਾਪ ਕੇ ਗੁਰੂ ਰਾਮ ਦਾਸ ਬਣਾ ਦਿੱਤਾ ਸੀ।

ਗੁਰੂ ਅਮਰ ਦਾਸ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ, ਆਪਣੇ ਜਿਸ ਅਜ਼ਮਾਏ ਹੋਏ ਸਿੱਖ-ਜਵਾਈ ਨੂੰ ਗੁਰਿਆਈ ਲਈ ਚੁਣਿਆ, ਉਸ ਆਪਾ ਨਿਛਾਵਰ ਕਰਨ ਵਾਲੇ, ਪੂਰੀ ਤਰ੍ਹਾਂ ਸਮਰਪਿਤ ਵਿਅਕਤੀ ਨੂੰ, ਨਾਮਜ਼ਦਗੀ ਤੋਂ ਪਹਿਲਾਂ ਹੀ, 'ਨਾਨਿਕ' ਛਾਪ ਵਾਲੀ ਬਾਣੀ ਰਚ ਕੇ, ਇਕ ਤਰ੍ਹਾਂ ਆਪਣੀ ਉਸ ਵੇਲੇ ਤਕ ਨਾ ਮਿਲੀ ਗੁਰਿਆਈ ਦਾ ਢੰਡੋਰਾ ਪਿੱਟਦੇ ਵਿਖਾਉਣਾ, ਗੁਰੂ ਰਾਮ ਦਾਸ ਨਾਲ ਘੋਰ ਅਨਿਆਂ ਕਰਨ ਤੇ ਤੁੱਲ ਹੈ। ਓਦੋਂ ਤਕ 'ਨਾਨਕ' ਉਪ ਨਾਂ ਦੀ ਵਰਤੋਂ ਕੀਤੀ ਸੀ ਗੁਰੂ ਨਾਨਕ ਦੇਵ ਜੀ ਨੇ; ਉਨ੍ਹਾਂ ਤੋਂ ਬਾਅਦ ਉਨ੍ਹਾਂ ਨੇ ਨਾਦੀ ਵਾਰਿਸਾਂ — ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ ਜੀ ਨੇ; ਗੁਰੂ ਬਣਨ ਉਪਰੰਤ ਗੁਰੂ ਰਾਮ ਦਾਸ ਜੀ ਨੇ ਅਤੇ ਜਾਂ ਫੇਰ ਕੀਤੀ ਉਨ੍ਹਾਂ ਅਣਅਧਿਕਾਰੀ ਲੋਕਾਂ ਨੇ ਜਿਨ੍ਹਾਂ ਵਿਚ, ਇਕ ਪਾਸੇ ਬਾਬਾ ਪਿਰਥੀ ਚੰਦ, ਬਾਬਾ ਮਿਹਰਬਾਨ ਤੇ ਬਾਬਾ ਹਰਿ ਜੀ, ਆਦਿ ਵਾਲੀ ਗੱਦੀ ਦੇ ਆਗੂ ਸ਼ਾਮਿਲ ਸਨ ਤੇ ਦੂਜੇ ਪਾਸੇ ਗੁਮਨਾਮ ਕਵੀ ਸਨ, ਜੋ ਬਿਨਾਂ ਕਿਸੇ ਅਧਿਕਾਰ ਦੇ, ਆਪਣੀਆਂ ਰਚਨਾਵਾਂ ਵਿਚ 'ਨਾਨਕ' ਛਾਪ ਦੀ ਦੁਰਵਰਤੋਂ ਚੋਰੀਓਂ ਕਰਦੇ ਸਨ। ਜਿਸ ਢੰਗ ਨਾਲ ਹੁਣ 'ਪੋਥੀ' ਵਿਚਲੀਆਂ ਗੁਲਾਮ/ਸਦਾ ਸੇਵਕ ਵਾਲੀਆਂ ਰਚਨਾਵਾਂ ਨੂੰ ਭਾਈ ਜੇਠਾ ਜੀ ਰਚਿਤ ਦੱਸਿਆ ਜਾ ਰਿਹਾ ਹੈ, ਉਸ ਤਰ੍ਹਾਂ ਉਨ੍ਹਾਂ ਨੂੰ ਬਦੋ-ਬਦੀ ਅਣਅਧਿਕਾਰੀਆਂ ਵਾਲੀ ਸੂਚੀ ਵਿਚ ਧਰੂਹਿਆ ਜਾ ਰਿਹਾ ਹੈ, ਜੋ ਕਿਸੇ ਪੱਖੋਂ ਵੀ ਯੋਗ ਕਾਰਵਾਈ ਨਹੀਂ ਮੰਨੀ ਜਾ ਸਕਦੀ।

ਇਸ ਤੋਂ ਇਲਾਵਾ ਇਕ ਹੋਰ ਵਜ਼ਨਦਾਰ ਦਲੀਲ ਇਹ ਹੈ ਕਿ ਜੇ, ਫ਼ਰਜ਼ ਕਰੋ, ਭਾਈ ਜੇਠਾ ਜੀ ਨੂੰ 'ਨਾਨਿਕ' ਛਾਪ ਵਾਲੀਆਂ ਰਚਨਾਵਾਂ ਰਚਣ ਦੀ ਪੂਰਵ-ਗੁਰਿਆਈ ਆਗਿਆ ਮਿਲ ਚੁੱਕੀ ਸੀ ਤਾਂ ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਆਪਣੇ ਆਪ 'ਕੱਚੀ ਬਾਣੀ' ਦੀ ਸੂਚੀ ਵਿਚੋਂ ਨਿਕਲ ਕੇ 'ਸੱਚੀ ਬਾਣੀ' ਵਾਲੀ ਮਿਸਾਲ ਵਿਚ ਦਾਖ਼ਲ ਹੋ ਜਾਂਦੀਆਂ ਹਨ। ਇਹ ਸਥਿਤੀ ਗੁਰੂ ਅਰਜਨ ਦੇਵ ਜੀ ਤੋਂ ਗੁੱਝੀ ਨਹੀਂ ਸੀ ਰਹਿ ਸਕਦੀ। ਜੇ ਫੇਰ ਵੀ ਉਨ੍ਹਾਂ ਨੇ ਆਪਣੇ ਉਸ ਪਿਤਾ ਦੀ ਇਹ "ਬਾਣੀ", ਆਪਣੀ 'ਆਦਿ ਬੀੜ' ਵਿਚ ਨਹੀਂ ਚਾੜ੍ਹੀ, ਜਿਸ ਨੇ ਆਪਣੇ ਦੋ ਵੱਡੇ ਪੁੱਤਰਾਂ ਨੂੰ ਛੱਡ ਕੇ, ਉਨ੍ਹਾਂ ਨੂੰ ਗੱਦੀ ਉੱਤੇ ਬਿਠਾਇਆ ਸੀ —ਖ਼ਾਸ ਕਰ ਕੇ ਜਦੋਂ ਗਿਆਨੀ ਗੁਰਦਿੱਤ ਸਿੰਘ ਨੇ ਉਨ੍ਹਾਂ ਵਰਗੇ ਹੋਰ ਵਿਦਵਾਨਾਂ ਦੇ ਮਤ ਅਨੁਸਾਰ ਅਹੀਆਪੁਰ ਵਾਲੀ 'ਪੋਥੀ', ਸਮੇਤ ਗੋਇੰਦਵਾਲ ਵਾਲੀਆਂ ਬਾਕੀ ਸਾਰੀਆਂ ਪੋਥੀਆਂ ਦੇ, ਗੁਰੂ ਅਰਜਨ ਦੇਵ ਜੀ ਦੇ ਪਾਸ ਮੌਜੂਦ ਸਨ, ਤਾਂ 'ਗੁਲਾਮ' ਦੀ ਰਚਨਾ ਦੇ 'ਕੱਚੀ ਬਾਣੀ' ਹੋਣ ਬਾਰੇ ਹੋਰ ਕਿਸ ਤਰ੍ਹਾਂ ਦੀ ਸਨਦ ਦੀ ਲੋੜ ਹੈ?

ਇਕ ਹੋਰ ਗੱਲ। ਸੰਮਤ ਵਾਲੇ ਪੱਤਰੇ ਦੇ ਵਿਸ਼ਲੇਸ਼ਣ ਤੋਂ ਇਹ ਨੁਕਤਾ ਨਿੱਤਰ ਕੇ ਸਾਹਮਣੇ ਆ ਚੁੱਕਾ ਹੈ ਕਿ 'ਪੋਥੀ' ਲਿਖਣ-ਲਿਖਾਉਣ ਵਾਲਾ ਜੋ ਕੋਈ ਵੀ ਸੀ, ਉਸ ਦਾ ਮੁਖ ਭੱਲਿਆ ਵੱਲ ਸੀ, ਸੋਢੀਆਂ ਵੱਲੋਂ ਉਹ ਬੇਮੁਖ ਸੀ। ਜੇ ਉਸ ਨੂੰ ਪਤਾ ਹੁੰਦਾ ਕਿ ਇਹ ਰਚਨਾਵਾਂ ਜੋ 'ਪੋਥੀ' ਵਿਚ 'ਗੁਲਾਮ, ਦੇ ਸਿਰਨਾਵੇਂ ਥੱਲੇ ਬੜੀ ਉੱਚੀ ਥਾਂ ਉੱਤੇ ਰੱਖੀਆਂ ਜਾ ਰਹੀਆਂ ਹਨ, ਉਸੇ ਸੋਢੀ ਨੌਜਵਾਨ ਦੀਆਂ ਹਨ, ਜਿਸ ਰਾਹੀਂ ਭੱਲਿਆਂ ਦੀ ਬਣੀ-ਬਣਾਈ ਗੱਦੀ ਸੋਢੀਆਂ ਦੀ ਮਿਲਖ ਬਣਾਈ ਜਾ ਰਹੀ ਸੀ, ਤਾਂ ਕੀ ਉਹ ਇਨ੍ਹਾਂ ਰਚਨਾਵਾਂ ਲਈ ਕੋਈ ਹੇਜ ਵਿਖਾ ਸਕਦਾ ਸੀ?

ਆਸ ਹੈ, ਉਪਰੋਕਤ ਸਬੂਤਾਂ ਤੇ ਦਲੀਲਾਂ ਦਾ ਚਾਨਣ, 'ਗੁਲਾਮ' ਨੂੰ 'ਭਾਈ ਜੇਠਾ' ਦੱਸੀ ਜਾਣ ਵਾਲਾ ਹਨੇਰੇ ਦਾ ਵਪਾਰ ਆਪੇ ਬੰਦ ਕਰਾ ਦੇਵੇਗਾ।

**(d) ਗੁਲਾਮ ਕੌਣ ਸੀ?**

ਹੁਣ ਤਕ ਜਿਸ ਤਰ੍ਹਾਂ ਦੀਆਂ ਮਨਫ਼ੀ ਤੇ ਮੁਸਬਤ ਸੇਧਾਂ ਮਿਲ ਚੁੱਕੀਆਂ ਹਨ, ਉਨ੍ਹਾਂ ਨੇ 'ਗੁਲਾਮ' ਸਿਰਲੇਖ ਵਾਲੀਆਂ ਰਚਨਾਵਾਂ ਦੇ ਰਚਿਆਰ ਹੋਣ ਦੇ ਦਾਅਵੇਦਾਰਾਂ ਦਾ ਘੇਰਾ ਕਾਫ਼ੀ ਘਟਾ ਦਿੱਤਾ ਹੈ। ਇਨ੍ਹਾਂ ਸੇਧਾਂ ਵਿਚ ਸ਼ਾਮਿਲ ਹਨ, ਇਹ ਨਿਕਲੇ ਜਾਂ ਕੱਢੇ ਗਏ ਨੀਤਜੇ :

* 'ਗੁਲਾਮ', 'ਭਾਈ ਜੇਠਾ' ਨਹੀਂ ਸੀ;
* ਉਹ ਜੋ ਕੋਈ ਵੀ ਸੀ, ਗੁਰੂ ਅਮਰ ਦਾਸ ਜੀ ਦਾ "ਬਾਲ ਗੋਪਾਲ" ਸੀ;
* ਗੁਰੂ ਅਮਰ ਦਾਸ ਜੀ ਚੜ੍ਹਾਈ ਕਰ ਚੁੱਕੇ ਸਨ ਤੇ ਗੱਦੀ ਉੱਤੇ ਰਾਮ ਦਾਸ ਜੀ, ਗੁਰੂ ਬਣ ਕੇ ਸਜ ਚੁੱਕੇ ਸਨ, ਪਰ ਗੁਲਾਮ-ਕਿਆਂ ਨੂੰ ਭਾਈ ਜੇਠੇ ਦੀ ਇਹ ਤਰੱਕੀ ਪਸੰਦ ਨਹੀਂ ਸੀ ਕਿਉਂਕਿ ਸਾਰੀ ਦੁਨਿਆਵੀ ਤੇ ਪਾਰਦੁਨਿਆਵੀ ਸ਼ਕਤੀ ਭੱਲਿਆਂ ਪਾਸੋਂ ਖੁੱਸ ਕੇ ਸੋਢੀਆਂ ਦੇ ਹੱਥਾਂ ਵਿਚ ਜਾਂਦੀ ਲਗਦੀ ਸੀ;
* ਗੁਰੂ ਅਮਰ ਦਾਸ ਨਾਲ ਆਪਣੇ ਰਿਸ਼ਤੇ ਤੇ ਸਿੱਖ ਸੰਗਤਾਂ ਵਿਚ ਇਸ ਰਿਸ਼ਤੇ ਦੇ ਆਦਰ ਦਾ ਲਾਭ ਉਠਾ ਕੇ 'ਗੁਲਾਮ' ਆਪਣੀਆਂ ਰਚਨਾਵਾਂ ਵਿਚ 'ਨਾਨਿਕ' ਵਾਲੀ ਛਾਪ ਵਰਤ ਕੇ ਅਤੇ ਆਪਣੀਆਂ ਰਚਨਾਵਾਂ ਨੂੰ 'ਪੋਥੀ' ਵਿਚ, ਗੁਰੂ ਅਮਰ ਦਾਸ ਦੇ ਬਿਲਕੁਲ ਨਾਲ ਦੇ ਆਸਣ ਉੱਤੇ ਬਿਠਾ ਕੇ, ਖੁੱਸੀ ਹੋਈ ਗੁਰਿਆਈ ਦਾ ਅੱਧ-ਪਚੱਧ ਸੁਆਦ ਮਾਣਨ ਦਾ ਜਤਨ ਕਰਦਾ ਹੈ;
* 'ਗੁਲਾਮ' ਦੇ ਆਪਣੇ ਇਕਬਾਲੀਆ ਬਿਆਨ ਅਨੁਸਾਰ, ਉਹ ਗੁਰੂ (ਅਮਰ ਦਾਸ) ਤੋਂ ਤੀਜੀ ਥਾਂ ਉੱਤੇ ਆਉਂਦਾ ਹੈ — ਗੁਰੂ ਅਮਰ ਦਾਸ ਜੀ ਦੇ ਬਾਅਦ 'ਸੇਵਕ' ਆਇਆ, ਜੋ 'ਪੂਰਾ ਸਤਗੁਰੁ' ਹੀ ਸੀ, ਤੇ 'ਸੇਵਕ' ਦੇ ਬਾਅਦ ਮੈਂ (ਅਰਥਾਤ 'ਗੁਲਾਮ'), ਹਾਜ਼ਰ ਹਾਂ।

ਇਹ ਸਾਰੀਆਂ ਸੇਧਾਂ, ਮੈਨੂੰ, ਗੁਰੂ ਅਮਰ ਦਾਸ ਜੀ ਦੇ ਸੁਪੁੱਤਰ ਬਾਬਾ ਮੋਹਨ ਤੋਂ ਅੱਗੋਂ ਉਨ੍ਹਾਂ ਦੇ ਸੁਪੁੱਤਰ ਬਾਬਾ ਸਹੰਸਰ ਰਾਮ ਵੱਲ ਲਿਜਾਂਦੀਆਂ ਦਿੱਸਦੀਆਂ ਹਨ। ਇਤਿਫ਼ਾਕ ਨਾਲ ਗੋਇੰਦਵਾਲ ਵਾਲੀਆਂ ਪੋਥੀਆਂ ਸ਼ੁਰੂ ਤੋਂ ਹੀ ਇਨ੍ਹਾਂ ਦੁਹਾਂ ਨਾਵਾਂ ਨਾਲ ਜੁੜੀਆਂ ਰਹੀਆਂ ਹਨ। ਫ਼ਰਕ ਸਿਰਫ਼ ਇਹ ਪਿਆ ਹੈ ਕਿ ਜਿਹੜੀਆਂ ਪੋਥੀਆਂ, ਗੱਦੀ ਦੀ ਝਾਕ ਦੇ ਅੱਧ-ਵਿਚਾਲਿਓਂ ਟੁੱਟ ਜਾਣ ਤੋਂ ਪੈਦਾ ਹੋਏ ਜਾਤੀ ਤੇ ਘਰੋਗੀ ਰੋਸ ਦੇ ਮਨੋਰੋਗੀ ਵਿਗਾੜ ਵਾਲੇ ਵਿਰੋਧੀ ਚਲਨ ਦਾ ਚਿੰਨ੍ਹ-ਮਾਤਰ ਸਨ, ਉਨ੍ਹਾਂ ਨੂੰ ਸਰੂਪ ਦਾਸ ਭੱਲੇ ਵਰਗਿਆਂ ਦੀ ਚਤਰਾਈ ਨੇ, ਸਿੱਖਾਂ ਦੀ ਮੁਖ ਧਾਰਾ ਦੇ ਸੋਮੇ (ਆਦਿ ਬੀੜ) ਦਾ ਸੋਮਾ ਦਰਸਾ ਕੇ, ਸਤਕਾਰਮਈ ਮਾਨਤਾ ਵਾਲੀ ਥਾਂ ਦਿਵਾ ਦਿੱਤੀ ਹੈ! ਵਿਪੱਖੀ ਭੱਲੇ ਸਾਹਿਬਜ਼ਾਦੇ, ਸਿਧਾਂਤ ਜਾਂ ਸਾਹਿਤ ਦੇ ਖੇਤਰ ਵਿਚ, ਵਿਦਵਾਨਾਂ ਦੀ ਕੋਈ ਉਸ ਤਰ੍ਹਾਂ ਦੀ ਤਿ-ਲੜੀ ਪੈਦਾ ਕਰਨੋਂ ਅਸਮਰਥ ਰਹੇ, ਜਿਸ ਤਰ੍ਹਾਂ ਦੀ ਪੈਦਾ ਕਰਨ ਵਿਚ ਮੀਣੇ ਆਗੂ ਸਫਲ ਹੋਏ (ਪਿਰਥੀ ਚੰਦ ਮਨੋਹਰ ਦਾਸ  ਹਰਿ ਜੀ)। ਇਸ ਲਈ ਜਿੱਥੇ ਮੀਣੇ ਸਾਹਿਬਜ਼ਾਦੇ ਆਪਣੀ ਸੰਪ੍ਰਦਾਇ ਬਣਾ ਕੇ, ਉਸ ਨੂੰ ਕਾਫ਼ੀ ਦੇਰ ਜਿਊਂਦੀ ਰੱਖਣ ਵਿਚ ਅੱਧ-ਪਚੱਧ ਕਾਮਯਾਬੀ ਹਾਸਲ ਕਰ ਸਕੇ, ਭੱਲੇ ਸਾਹਿਬਜ਼ਾਦੇ, 'ਪੋਥੀ' ਵਾਲੇ ਜਤਨ ਤੇ ਇੱਛਾ ਦੇ ਬਾਵਜੂਦ, ਕੋਈ ਵੱਖਰੀ ਸੰਪ੍ਰਦਾਹਿ ਖੜੀ ਨਾ ਕਰ ਸਕੇ।

'ਪੋਥੀ' ਦੇ ਪੱਤਰਾ 256ੳ ਉੱਤੇ ਮਿਲਦੀ 'ਗੁਲਾਮ' ਦੀ ਅਹਿਮ ਰਚਨਾ ਗੁਰੂ ਅਮਰ ਦਾਸ ਦੇ ਬਾਅਦ ਕਿਸੇ 'ਪੂਰੇ ਸਤਗੁਰੁ" ਵਰਗੇ 'ਸੇਵਕ' ਦੇ ਵਰੋਸਾਏ ਜਾਣ ਦੀ ਸਾਖ ਭਰਦੀ ਹੈ। ਇਹ 'ਸੇਵਕ' ਭਾਈ ਜੇਠਾ ਤਾਂ ਹੋ ਹੀ ਨਹੀਂ ਸਕਦਾ, ਕਿਉਂਕਿ ਉਹ ਗੁਰੂ ਅਮਰ ਦਾਸ ਦੇ ਬਾਅਦ ਪਹਿਲਾਂ ਹੀ 'ਸਤਗੁਰੁ' ਬਣ ਚੁੱਕਾ ਸੀ ਤੇ 'ਪੂਰੇ ਸਤਗੁਰੂ ਵਰਗਾ ਸੇਵਕ' ਨਹੀਂ ਸੀ ਰਿਹਾ। ਹਾਂ, ਇਹ ਸੱਜਨ, ਗੁਰੂ ਅਮਰ ਦਾਸ ਦਾ ਸਾਹਿਬਜ਼ਾਦਾ ਹੋ ਸਕਦਾ ਹੈ, ਕਿਉਂਕਿ ਦੇਸ਼ ਦੇ ਸਮਾਜਿਕ ਰਿਵਾਜ ਅਨੁਸਾਰ ਗੱਦੀ ਦੇ, ਵਿਰਾਸਤ ਵਿਚ ਮਿਲ ਜਾਣ ਦੀ ਝਾਕ, ਉਸੇ ਨੂੰ ਹੀ ਹੋ ਸਕਦੀ ਸੀ। 'ਗੁਲਾਮ' ਤੇ 'ਸਦਾ ਸੇਵਕ' ਦੀ ਭਾਲ ਨੇ ਸਾਨੂੰ ਅਜਿਹੀ ਥਾਂ ਲਿਆ ਖੜਾ ਕੀਤਾ ਹੈ, ਜਿੱਥੇ ਸ਼ਨਾਖ਼ਤ ਦੀ ਸੂਈ ਭੱਲਾ-ਬੰਸ ਦੇ ਸਾਹਿਬਜ਼ਾਦਿਆਂ ਉੱਤੇ ਜਾ ਖੜੀ ਹੁੰਦੀ ਹੈ। ਸਾਹਿਬਜ਼ਾਦੇ ਸਨ, ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ। ਬਾਬਾ ਮੋਹਰੀ ਜੀ ਉਮਰ ਭਰ ਗੁਰੂ-ਘਰ ਨਾਲ ਜੁੜੇ ਰਹੇ। ਇਸ ਪ੍ਰਕਰਣ ਵਿਚ ਬਾਬਾ ਸੁੰਦਰ ਜੀ ਦੀ ਗਵਾਹੀ ਬੜੀ ਮੁੱਲਵਾਨ ਹੈ ਕਿਉਂਕਿ ਉਨ੍ਹਾਂ ਨੇ ਆਪਣੀ 'ਸਦ' ਨਾਂ ਦੀ ਬਾਣੀ ਵਿਚ ਬਾਬਾ ਮੋਹਰੀ ਜੀ ਦੇ ਸਨਮੁਖੀ ਸਿੱਖ ਹੋਣ ਦੀ ਗਵਾਹੀ ਤਾਂ ਭਰ ਦਿੱਤੀ ਹੈ, ਪਰ ਬਾਬਾ ਮੋਹਨ ਜੀ ਬਾਰੇ ਪੂਰੀ ਚੁੱਪ ਸਾਧ ਛੱਡੀ ਹੈ। ਜਿਸ ਕਿਸੇ ਨੂੰ ਪਤਾ ਹੋਵੇ ਕਿ ਭਾਈ ਗੁਰਦਾਸ ਜੀ ਨੇ, ਆਪਣੀ ਇਕ ਵਾਰ ਵਿਚ ਬਾਬਾ ਮੋਹਨ ਜੀ ਨੂੰ, ਗੁਰਿਆਈ ਨਾ ਮਿਲਣ ਪਿੱਛੋਂ, ਦਿਮਾਗੀ ਰੋਗ ਦਾ ਸ਼ਿਕਾਰ ਬਣਿਆ ਦੱਸਿਆ ਹੋਇਆ ਹੈ, ਉਸ ਲਈ ਬਾਬਾ ਸੁੰਦਰ ਜੀ ਦੀ ਚੁੱਪ ਬੜਬੋਲੀ ਸਾਬਤ ਹੋ ਸਕਦੀ ਹੈ।[70] ਬਾਬਾ ਮੋਹਰੀ ਜੀ ਦੇ ਸੁਪੁੱਤਰ ਬਾਬਾ ਅਰਜਾਨੀ ਮੱਲ ਜੀ ਵੀ ਆਪਣੇ ਸਮੇਂ ਦੇ ਗੁਰੂ ਸਾਹਿਬਾਨ ਦੇ ਵਿਸ਼ਵਾਸ-ਪਾਤਰ ਸਿੱਖ ਦੇ ਲੜ ਲੱਗਣ ਵਾਲੇ ਸਹਿਗੋਤੀਆਂ ਨੂੰ ਦਿੱਤਾ ਹੋਇਆ ਹੈ, ਉਸ ਦਾ ਨਿਸ਼ਾਨਾ ਮੋਹਰੀ ਜੀ ਤੇ ਉਨ੍ਹਾਂ ਦੀ ਸੰਤਾਨ ਹੀ ਹੋਵੇ! ਇਸ ਕਾਟ-ਛਾਂਟ ਤੋਂ ਬਾਅਦ, ਬਾਕੀ ਰਹਿ ਜਾਂਦੇ ਹਨ ਬਾਬਾ ਮੋਹਨ ਜੀ, ਜਿਨ੍ਹਾਂ ਦੇ ਨਾਂ ਨਾਲ ਅਹੀਆਪੁਰ ਵਾਲੀ 'ਪੋਥੀ' ਤੇ ਗੋਇੰਦਵਾਲ ਵਾਲੀਆਂ ਹੋਰ ਪੋਥੀਆਂ ਪ੍ਰਾਪਤ ਕਰਨ ਦੀ ਸਾਖੀ ਦੇ ਬੜੇ ਅਹਿਮ ਪਾਤਰ ਅਤੇ 'ਮੋਹਨ ਤੇਰੇ ਊਚੇ ਮੰਦਰ...' ਵਾਲੇ ਪੰਜਵੇਂ ਗੁਰੂ ਜੀ ਦੇ ਸ਼ਬਦ ਦੇ ਵੀ ਪਾਤਰ ਮੰਨੇ ਜਾਂਦੇ ਰਹੇ ਹਨ। ਸਾਰੀਆਂ ਪਾਸਿਆਂ ਤੋਂ ਵਿਚਾਰਨ ਉਪਰੰਤ ਲਗਦਾ ਇਹੀ ਹੈ ਕਿ ਜਿਸ 'ਸੇਵਕ' ਦਾ 'ਗੁਲਾਮ' ਜ਼ਿਕਰ ਕਰਦਾ ਹੈ, ਉਹ ਉਸ ਦੇ ਪਿਤਾ ਤੇ ਗੁਰੂ ਅਮਰ ਦਾਸ ਜੀ ਦੇ ਸੁਪੁੱਤਰ ਬਾਬਾ ਮੋਹਨ ਜੀ ਹੀ ਸਨ ਤੇ ਜ਼ਿਕਰ ਕਰਨ ਵਾਲਾ ਸੀ ਸਹੰਸਰ ਰਾਮ, ਬਾਬਾ ਮੋਹਨ ਜੀ ਦਾ ਸੁਪੁੱਤਰ, ਜੋ ਆਪਣੇ ਆਪ ਨੂੰ 'ਗੁਲਾਮ' ਦੱਸਦਾ ਹੈ।

### (e) ਬਾਬਾ ਮੋਹਨ

ਊਣੇ ਸਿੱਖ ਇਤਿਹਾਸ ਦੇ ਇਕ ਬਹੁਤ ਊਣੇ ਪਾਤਰ ਹਨ ਬਾਬਾ ਮੋਹਨ ਜੀ। ਉਨ੍ਹਾਂ ਬਾਰੇ ਬੱਝਵੀਂ ਵਾਕਫ਼ੀ ਕਿਤੇ ਵੀ ਨਹੀਂ ਮਿਲਦੀ। ਸਿੱਖੀ ਇਤਿਹਾਸ ਦੀ ਇਕ ਪੁਰਾਣੀ ਕਿਤਾਬ ਵਿਚ ਮਿਲਦੀ ਸੂਚਨਾ ਦਾ

---

70. ਮੋਹਰੀ ਪੁਤੁ ਸਨਮੁਖ ਹੋਇਆ ਰਾਮਦਾਸੈ ਪੈਰਿ ਪਾਇ ਜੀਉ॥
ਸਭ ਪਵੈ ਪੇ+ੀ ਸਤਿਗੁਰ ਕੇਰੀ ਜਿਥੈ ਗੁਰੂ ਆਪੁ ਰਖਿਆ॥
ਕੋਈ ਕਰਿ ਬਖਲੀਲ ਨਿਵੈ ਨਾਹੀ ਫਿਰਿ ਆਪਣ ਨਿਵਾਇਆ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥
ਕਹੈ ਸੁੰਦਰੁ ਸੁਣਹੁ ਸੰਤਹੁ ਸਪੁ ਜਗਤੁ ਪੈਰੀ ਪਾਇ ਜੀਉ॥ ੬ ॥ ੧ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੪)

ਦੂਜੀ ਕਿਤਾਬ ਵਿਚ ਮਿਲਦੀ ਸੂਚਨਾ ਨਾਲ ਜ਼ਮੀਨ-ਅਸਮਾਨ ਦਾ ਫ਼ਰਕ ਹੁੰਦਾ ਹੈ। 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' (1769ਈ.) ਵਿਚ ਗੁਰੂ ਅਮਰ ਦਾਸ ਜੀ ਦੇ ਦੋ ਸਪੁੱਤਰ ਦੱਸੇ ਹੋਏ ਹਨ — ਇਕ ਦਾ ਨਾ ਸੀ 'ਨੰਦ' ਤੇ ਦੂਜੇ ਦਾ ਸੀ 'ਮੋਹਰੀ'। ਅੱਗੋਂ, ਬਾਬਾ ਨੰਦ ਦਾ ਬੇਟਾ ਹੋਇਆ 'ਮੋਹਨ'। ਇਉਂ ਬਾਬਾ ਮੋਹਨ ਜੀ ਗੁਰੂ ਅਮਰ ਦਾਸ ਜੀ ਦੇ ਪੋਤਰੇ ਤੇ ਬਾਬਾ ਮੋਹਰੀ ਜੀ ਦੇ ਭਤੀਜੇ ਬਣਦੇ ਹਨ। ਪਰ 'ਮਹਿਮਾ ਪ੍ਰਕਾਸ਼' (1776ਈ.) ਅਨੁਸਾਰ ਗੁਰੂ ਅਮਰ ਦਾਸ ਜੀ ਦੇ ਸੁਪੁੱਤਰ ਤਾਂ ਭਾਵੇਂ ਦੋ ਹੀ ਹੋਏ — ਪਰ ਬਾਬਾ ਮੋਹਰੀ ਜੀ ਵੱਡੇ ਸਨ ਤੇ ਬਾਬਾ ਮੋਹਨ ਜੀ ਛੋਟੇ। ਇਨ੍ਹਾਂ ਤੋਂ ਬਾਅਦ ਦੇ ਇਤਿਹਾਸਕਾਰ ਬਾਬਾ ਮੋਹਨ ਜੀ ਨੂੰ ਹੀ ਗੁਰੂ ਅਮਰ ਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਮੰਨਦੇ ਹਨ। ਬਾਬਾ ਜੀ ਬਾਰੇ ਕੁੱਝ ਦਾ ਕਥਨ ਹੈ ਕਿ ਉਹਹ ਸਾਰੀ ਉਮਰ ਅਣਵਿਆਹੇ ਰਹੇ, ਕੁੱਝ ਹੋਰ ਸੰਸਰਾਮ (ਸਹੰਸਰ ਰਾਮ) ਨੂੰ ਉਨ੍ਹਾਂ ਦਾ ਸੁਪੁੱਤਰ ਦੱਸਦੇ ਹਨ।

ਪੋਥੀਆਂ ਬਾਰੇ, ਇਕ ਆਮ ਮਨੌਤ ਹੈ ਕਿ ਇਨ੍ਹਾਂ ਦਾ ਲਿਖਾਰੀ ਭਾਵੇਂ ਮੋਹਨ ਜੀ ਦਾ ਸੁਪੁੱਤਰ 'ਸੰਸਰਾਮ' ਸੀ, ਪਰ ਤਿਆਰ ਹੋ ਜਾਣ ਤੋਂ ਬਾਅਦ ਉਨ੍ਹਾਂ ਨੂੰ ਬਾਬਾ ਮੋਹਨ ਜੀ ਨੇ ਆਪਣੇ ਕਬਜ਼ੇ ਵਿਚ ਰੱਖਿਆ ਹੋਇਆ ਸੀ। ਆਮ ਤੌਰ ਉੱਤੇ, ਇਤਿਹਾਸਕਾਰਾਂ ਨੇ ਬਾਬਾ ਮੋਹਨ ਦਾ ਬਿੰਬ ਇਕ ਡੂੰਘੀ ਸਮਾਧੀ ਵਿਚ ਇਸਥਿਤ ਕਿਸੇ ਘੋਰ ਤਪੱਸਵੀ ਵਾਲਾ ਉਜਾਗਰ ਕੀਤਾ ਹੈ; ਕੁੱਝ ਨੇ ਘਰੋਗੀ ਮਸਲਿਆਂ ਤੋਂ ਅਟੰਕ, ਬੇਲਾਗ, ਉਪਰਾਮ ਬਲਕਿ 'ਪਰਮ ਅਵਧੂਤ' (ਸਰੂਪ ਦਾਸ ਭੱਲਾ) ਵਾਲਾ ਚਿਤਰ ਪੇਸ਼ ਕੀਤਾ ਹੈ ਪਰ ਜੋ ਚਿਤਰ ਭਾਈ ਗੁਰਦਾਸ ਨੇ ਉਲੀਕਿਆ ਹੈ, ਉਹ ਭਾਵੇਂ ਹੈ ਇਨ੍ਹਾਂ ਤੋਂ ਬਿਲਕੁਲ ਵੱਖਰਾ, ਪਰ ਹੈ ਉਸ ਲੇਖਕ ਦੀ ਰਚਨਾ ਜੋ ਕਈ ਗੁਰੂ-ਘਰਾਂ ਦਾ ਤੇ ਬਾਬਾ ਮੋਹਨ ਜੀ ਦਾ ਸਮਕਾਲੀ ਲੇਖਕ ਸੀ ਤੇ ਧੁਰ ਅੰਦਰ ਦਾ ਭੇਤੀ ਸੀ। ਇਸ ਲਈ ਉਸ ਦੀ ਗੱਲ ਐਵੇਂ ਸੁੱਟ ਪਾਉਣ ਵਾਲੀ ਨਹੀਂ ਹੈ। ਉਸ ਨੇ, ਬਾਬਾ ਮੋਹਨ ਨੂੰ, ਗੁਰੂ ਨਾਨਕ ਦੇਵ ਜੀ ਤੋਂ ਗੁਰੂ ਰਾਮਦਾਸ ਜੀ ਤਕ ਦੇ ਉਨ੍ਹਾਂ ਸਾਹਿਬਜ਼ਾਦਿਆਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਹੈ, ਜਿਨ੍ਹਾਂ ਤੋਂ ਵਧੇਰੇ ਗੱਦੀ ਦੇ ਜੋਗ ਕਿਸੇ ਹੋਰ ਨੂੰ ਸਮਝ ਲਿਆ ਗਿਆ ਸੀ। 26ਵੀਂ ਵਾਰ ਦੀ 33ਵੀਂ ਪਉੜੀ ਵਿਚ ਇਹ ਸੂਚਨਾ ਇਉਂ ਦਿੱਤੀ ਹੋਈ ਹੈ :

> ਬਾਲ ਜਤੀ ਹੈ ਸਿਰੀ ਚੰਦੁ ਬਾਬਾਣਾ ਦੇਹੁਰਾ ਬਣਾਇਆ।
> ਲਖਮੀ ਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ।
> ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ।
> ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ।
> ਮੀਣਾ ਹੋਆ ਪਿਰਥੀਆਂ ਕਰਿ ਕਰਿ ਤੋਂਢਕ ਬਰਲੁ ਚਲਾਇਆ।
> ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ।
> ਚੰਦਨ ਵਾਸੁ ਨ ਵਾਸ ਬੋਹਾਇਆ॥ 33॥ [71]

ਇਸ ਪਉੜੀ ਵਿਚ 'ਮੋਹਨ, ਤੇ 'ਮੋਹਰੀ' ਵਿਚੋਂ 'ਮੋਹਨ ਜੀ ਦਾ ਨਾਂ ਪਹਿਲਾ ਲਿਆ ਹੋਇਆ ਹੈ,

71. ਅਮਰ ਸਿੰਘ ਚਾਕਰ (ਸੰਪਾ.), ਵਾਰਾਂ ਗਿਆਨ ਰਤਨਾਵਲੀ ਭਾਈ ਗੁਰਦਾਸ, ਤੀਜੀ ਐਡੀਸ਼ਨ, 1981, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਫ਼ਾ 293

ਜਿਸ ਤੋਂ ਲਗਦਾ ਹੈ, ਭਾਈ ਗੁਰਦਾਸ ਜੀ ਦੀਆਂ ਨਜ਼ਰਾਂ ਵਿਚ 'ਬਾਬਾ ਮੋਹਨ' ਗੁਰੂ ਅਮਰ ਦਾਸ ਜੀ ਦਾ ਵੱਡਾ ਪੁੱਤਰ ਸੀ। ਏਥੋਂ ਵੀ ਪਤਾ ਲਗ ਰਿਹਾ ਹੈ ਕਿ ਸਾਡੇ ਇਤਿਹਾਸਕਾਰਾਂ 'ਚਉਬਾਰੇ' ਨਾਲ ਬਾਬਾ ਮੋਹਨ ਦਾ ਨਾਂ ਧਿੰਙੋਜ਼ੋਰੀ ਜੋੜੀ ਜਾਂਦੇ ਹਨ, ਜਦਕਿ ਉਸ ਵਿਚ ਟਿਕਾਣਾ ਸੀ ਬਾਬਾ ਮੋਹਰੀ ਦਾ।

'ਮੋਹਨ' ਜੀ ਨੇ ਆਪਣੀਆਂ ਆਸਾਂ ਉੱਤੇ ਪਾਣੀ ਫਿਰਦਾ ਵੇਖਿਆ ਤਾਂ ਆਪਣੇ ਮਾਨਸਿਕ ਸੰਤੁਲਨ ਤੋਂ ਹੱਥ ਧੋ ਬੈਠੇ। ਭਾਈ ਗੁਰਦਾਸ ਅਨੁਸਾਰ ਉਨ੍ਹਾਂ ਲਈ ਇਹ ਧੱਕਾ ਏਨਾ ਅਸਹਿ ਸੀ ਕਿ ਉਹ ਮਨੋਰੋਗ ਦਾ ਸ਼ਿਕਾਰ ਹੋ ਗਏ। ਸਪਸ਼ਟ ਹੈ ਕਿ ਉਨ੍ਹਾਂ ਦਾ ਰਵਈਆ ਗੁਰੂ ਰਾਮ ਦਾਸ ਜੀ ਵੱਲ ਨਾਮਿਲਵਰਤੋਂ ਵਾਲਾ ਹੋ ਗਿਆ ਹੋਵੇਗਾ। ਬਾਬਾ ਮੋਹਨ ਉੱਤੇ ਹੋਇਆ ਅਸਾਧਾਰਨ ਮਾਨਸਿਕ ਪ੍ਰਤਿਕਰਮ ਦੱਸਦਾ ਹੈ ਕਿ ਬਾਬਾ ਜੀ ਆਪਣੇ ਆਪ ਨੂੰ ਗੱਦੀ ਦੇ ਏਨੇ ਨੇੜੇ ਪਹੁੰਚ ਗਏ ਸਮਝਣ ਲਗ ਪਏ ਸਨ ਕਿ ਉਨ੍ਹਾਂ ਨੂੰ ਆਪਣੇ ਮੁਕਾਬਲੇ ਉੱਤੇ ਹੋਰ ਕੋਈ ਉਮੀਦਵਾਰ ਖੜਾ ਹੁੰਦਾ ਨਹੀਂ ਸੀ ਦਿੱਸਦਾ। ਆਲੇ-ਦੁਆਲੇ ਫਿਰਦੇ ਸਿੰਖਾਂ ਨਾਵਾਂ ਨਾਲ ਭਰੀ ਪਈ ਹੈ। ਇਨ੍ਹਾਂ ਵਿਚ ਉਹ ਵੀ ਸਨ, ਜੋ ਗੁਰੂ ਸਾਹਿਬ ਦੀ ਕਿਰਪਾ-ਦ੍ਰਿਸ਼ਟੀ ਦੇ ਖ਼ਾਸ ਪਾਤਰ ਸਨ, ਪਰ ਬਾਬਾ ਜੀ ਦੀ ਸੋਚ ਕਹਿੰਦੀ ਹੋਵੇਗੀ : "ਮੈਂ ਗੁਰੂ ਦਾ ਪੁੱਤਰ ਹਾਂ, ਉਹ ਵੀ ਜੇਠਾ; ਰੁਚੀ ਮੇਰੀ ਪਰਮਾਰਥਕ ਹੈ; ਗੁਰੂ-ਘਰ ਦੀਆਂ ਰੀਤਾਂ ਦਾ ਚੰਗਾ ਜਾਣੂੰ ਹਾਂ। ਗੱਦੀ ਦੇ ਯੋਗ ਹੋਣ ਲਈ ਹੋਰ ਕਿਹੜਾ ਗੁਣ ਚਾਹੀਦਾ ਹੁੰਦੈ?" ਉਨ੍ਹਾਂ ਨੇ ਤਾਂ ਗੁਰਿਆਈ ਦੀ ਉਡੀਕ ਵਿਚ ਆਪਣੇ ਪੁੱਤਰ ਸਹੰਸਰ ਰਾਮ ਨੂੰ ਵੀ ਗੁਰੂ-ਘਰ ਦੀ ਸੇਵਾ ਵੱਲ ਹੀ ਲਾਉਣਾ ਸ਼ੁਰੂ ਕਰ ਦਿੱਤਾ ਸੀ। ਇਹ ਸੀ ਤਸੱਲੀ -ਭਰੀ ਮਨੋਬਿਰਤੀ, ਗੁਰੂ ਅਮਰ ਦਾਸ ਜੀ ਦੇ ਜੇਠੇ ਸੁਪੁੱਤਰ ਬਾਬਾ ਮੋਹਨ ਜੀ ਦੀ, ਜਦੋਂ ਇਕਦਮ, ਉੱਪਰੋਂ ਕਿਤੋਂ ਬਿੱਜ ਆ ਪਈ, ਬਿਰਧ ਪਿਤਾ-ਗੁਰੂ ਜੀ ਨੇ, ਪੁੱਤਰ ਲਾਂਭੇ ਕਰ ਕੇ, ਆਪਣੇ ਜਵਾਈ ਦੇ ਮਸਤਕ ਉੱਤੇ ਗੁਰਿਆਈ ਦਾ ਤਿਲਕ ਲਾ ਦਿੱਤਾ। ਬਾਬਾ ਮੋਹਨ ਜੀ ਤਾਂ ਜਿਵੇਂ ਹੇਠੋਂ ਲੈ ਕੇ ਉੱਪਰ ਤਕ ਸਾਰੇ ਦੇ ਸਾਰੇ ਹਿੱਲ ਗਏ : "ਮੋਹਣੁ ਕਮਲਾ ਹੋਇਆ।" ਕਮਲੇ ਹੋਣ ਦੀ ਇਕ ਨਿਸ਼ਾਨੀ ਇਹ ਸੀ ਕਿ ਉਹ ਨਵੇਂ ਗੁਰੂ, ਗੁਰੂ ਰਾਮਦਾਸ ਜੀ ਵੱਲੋਂ ਬੇਮੁਖ ਹੋ ਗਏ। ਸ਼ਾਇਦ, ਆਪਣੀ ਗੁਰਿਆਈ ਦੇ ਚਿੰਨ੍ਹ ਵਜੋਂ 'ਨਾਨਕ' ਛਾਪ ਵਾਲੇ ਕੁੱਝ ਪਦੇ ਵੀ ਰਚੇ ਹੋਣ ਪਰ ਹੁਣ ਇਹ ਤਾਂ ਸਿੱਧ ਹੀ ਸਮਝਣਾ ਚਾਹੀਦਾ ਹੈ ਕਿ ਕਿ ਉਨ੍ਹਾਂ ਨੇ ਆਪਣੇ ਪੁੱਤਰ ਸਹੰਸਰ ਰਾਮ ਨੂੰ ਬਾਣੀ ਦਾ ਆਪਣਾ ਹਿਕ ਵੱਖਰਾ ਸੰਗ੍ਰਿਹ ਤਿਆਰ ਕਰਨ ਵੱਲ ਪ੍ਰੇਰਿਤ ਕੀਤਾ। ਈਰਾਨੀਆਂ ਦਾ ਇਕ ਮੁਹਾਵਰਾ ਹੈ : 'ਦੀਵਾਨਾ ਬ ਕਾਰਿ ਖ਼ੇਸ਼ ਹੋਸ਼ਿਆਰ', ਅਰਥਾਤ ਬੰਦਾ ਭਾਵੇਂ ਸ਼ੁਦਾਈ ਕਿਉਂ ਨਾ ਹੋਵੇ, ਆਪਣੇ ਹਿਤ ਲਈ ਹਮੇਸ਼ਾ ਸਚੇਤ ਹੁੰਦਾ ਹੈ। ਲਗਦਾ ਹੈ ਭਾਈ ਗੁਰਦਾਸ ਵਾਲੇ ਕਮਲੇ ਮੋਹਨ ਨੂੰ ਵੀ ਕੋਈ ਅਜਿਹਾ ਹੀ 'ਈਰਾਨੀ ਸ਼ੁਦਾ' ਹੋਇਆ ਹੋਵੇਗਾ।[72]

### .(f) ਸਹੰਸਰ ਰਾਮ

ਬਾਬਾ ਮੋਹਨ ਜੀ ਦੇ ਸੁਪੁੱਤਰ ਤੇ ਗੁਰੂ ਅਮਰ ਦਾਸ ਜੀ ਦੇ ਪੋਤਰੇ, ਬਾਬਾ ਸਹੰਸਰ ਰਾਮ ਨੂੰ ਪਰੰਪਰਾ ਦੇ ਚੇਤੇ ਵਿਚ ਗੋਇੰਦਵਾਲ ਵਾਲੀਆਂ ਪੋਥੀਆਂ ਦੇ ਲਿਖਾਰੀ ਵਜੋਂ ਅੱਗੇ ਹੀ ਥਾਂ ਮਿਲੀ ਹੋਈ ਹੈ। ਉਸ ਦੇ, 'ਪੋਥੀ'

72. ਬਾਬਾ ਮੋਹਨ ਜੀ ਦਾ ਜਨਮ ਕੇਸਰ ਸਿੰਘ ਛਿੱਬਰ ਨੇ ਸੰਮਤ 1611, ਮੁਤਾਬਕ ਸੰਨ 1554 ਈ. ਦੱਸਿਆ ਹੈ (ਬੰਸਾਵਲੀ ਨਾਮਾ, ਸਫ਼ਾ 31) ਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਸੰਮਤ 1593, ਅਰਥਾਤ ਸੰਨ 1536 ਈ. (ਮਹਾਨ ਕੋਸ਼, ਸਫ਼ਾ 746)।

ਦੇ ਲਿਖਾਰੀ ਹੋਣ ਬਾਰੇ ਮੈਂ ਗ਼ੈਰ-ਵਿਸ਼ੇਸ਼ੱਗੀ ਰਾਏ ਤਾਂ ਦੇ ਸਕਦਾ ਹਾਂ, ਪਰ ਆਪਣੇ ਆਪ ਨੂੰ ਦਸਤਾਵੇਜ਼ ਦੇ ਵਿਸ਼ੇਸ਼ੱਗਾ ਵਾਗ ਕੋਈ ਨਿਸਚਿਤ ਰਾਏ ਦੇਣ ਦੇ ਯੋਗ ਨਹੀਂ ਸਮਝਦਾ। ਇਹ ਦਾਅਵਾ ਕਰਨਾ ਸੰਭਵ ਨਹੀਂ ਕਿ ਸਹੰਸਰ ਰਾਮ ਨੇ ਇਹ ਸੇਵਾ ਆਪ ਨਿਭਾਈ, ਹੋਰਨਾਂ ਨਾਲ ਰਲ ਕੇ ਨਿਭਾਈ ਜਾਂ ਕੇਵਲ ਬਾਹਰਲੇ ਲਿਖਾਰੀਆਂ ਪਾਸੋਂ ਹੀ ਕਰਵਾਈ। 'ਪੋਥੀ' ਵਿਚ ਕਈ ਹੱਥਾਂ ਦੀ ਲਿਖਾਈ ਮੌਜੂਦ ਹੈ। ਏਥੋਂ ਤਕ ਕਿ ਖ਼ੁਦ 'ਗੁਲਾਮ' ਦੀਆ 13 ਰਚਨਾਵਾਂ ਵਿਚ ਵੀ ਦੂਜੇ ਹੱਥ ਦੀ ਲਿਖਤ ਦਾ ਝਾਉਲਾ ਪੈਂਦਾ ਹੈ। ਪਰ ਇਕ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ 'ਪੋਥੀ' ਨਾਲ ਬਾਬਾ ਸਹੰਸਰ ਰਾਮ ਦਾ ਸੰਬੰਧ ਹੈ ਸੀ। 'ਪੋਥੀ' ਦੇ ਅੰਦਰਲੇ ਅਧਿਐਨ ਦਾ ਇਕ ਵੱਡਾ ਲਾਭ ਇਹ ਹੋਇਆ ਹੈ ਕਿ 'ਗੁਲਾਮ' ਸਿਰਨਾਵੇਂ ਵਾਲੀਆਂ 13 ਰਚਨਾਵਾਂ ਦੇ ਕਰਤੇ ਦਾ ਮਸਲਾ ਹੱਲ ਹੋ ਗਿਆ ਲਗਦਾ ਹੈ। ਸਹੰਸਰ ਰਾਮ ਹੀ ਗੁਲਾਮ ਸੀ। ਇਸ ਨਤੀਜੇ ਨੇ ਬਾਬਾ ਮੋਹਨ-ਬਾਬਾ ਸਾਹਿਬ ਰਾਮ ਦੀ ਗੁਰੂ-ਗੱਦੀ ਨੂੰ ਸਾਂਭਣ ਦੀ ਗੁੱਝੀ ਪਰ ਬਲਵਾਨ ਇੱਛਾ ਨੂੰ ਵੀ ਨੰਗਾ ਕਰ ਦਿੱਤਾ ਹੈ। ਜੇ 'ਪੋਥੀ' ਵਿਚ ਸਹੰਸਰ ਰਾਮ (ਗੁਲਾਮ) ਦੀਆਂ 'ਨਾਨਿਕ' ਛਾਪ ਵਾਲੀਆਂ ਰਚਨਾਵਾਂ ਨਾ ਹੁੰਦੀਆਂ ਤਾਂ ਇਹ ਭੇਦ ਕਦੀ ਵੀ ਨਹੀਂਸੀ ਖੁੱਲ੍ਹਣਾ। ਇਨ੍ਹਾਂ ਰਚਨਾਵਾਂ ਤੋਂ, ਇਸ ਧੜੇ ਵੱਲੋਂ, ਗੁਰੂ ਰਾਮ ਦਾਸ-ਗੁਰੂ ਅਰਜਨ ਦੇਵ ਵਾਲੀ ਗੁਰਿਆਈ ਦੀ ਪੀੜ੍ਹੀ ਵੰਲ ਕੀਤੀ ਹੋਈ ਪਿੱਠ ਦਾ ਵੀ ਪਤਾ ਲਗ ਜਾਂਦਾ ਹੈ।

ਸਹੰਸਰ ਰਾਮ ਬਾਰੇ ਜੋ ਕੁੱਝ ਸਾਡੀਆਂ ਕਿਤਾਬਾਂ ਬੋਲਦੀਆਂ ਹਨ, ਉਨ੍ਹਾਂ ਵਿਚ ਉਪਰੋਕਤ ਪ੍ਰਕਾਰ ਦੀ ਕੋਈ ਸੂਚਨਾ ਨਹੀਂ ਮਿਲ ਸਕਦੀ ਕਿਉਂਕਿ, ਜਿਵੇਂ ਅੱਗੇ ਦੱਸਿਆ ਜਾ ਚੁੱਕਿਆ ਹੈ, ਇਨ੍ਹਾਂ ਦੇ ਲੇਖਕਾਂ ਵਿਚੋਂ ਕਿਸੇ ਨੇ ਵੀ 'ਪੋਥੀ' ਦੇ ਦਰਸ਼ਨ ਨਹੀਂ ਸਨ ਕੀਤੇ ਹੋਏ। ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਕੋਸ਼ ਵਿਚੋ ਜੋ ਕੁੱਝ ਸਹੰਸਰ ਰਾਮ ਬਾਰੇ ਲਿਖਿਆ ਹੈ, ਉਸ ਨੂੰ ਪਿਛਲਿਆ ਦਾ ਸਾਰ ਸਮਝਿਆ ਜਾ ਸਕਦਾ ਹੈ।

"ਬਾਬਾ ਮੋਹਨ ਜੀ ਦਾ ਪੁਤ੍ਰ, ਸ੍ਰੀ ਗੁਰੂ ਅਮਰਦੇਵ ਜੀ ਦਾ ਪੋਤਾ, ਜਿਸ ਨੇ ਗੁਰਬਾਣੀ ਦੀਆਂ ਪੋਥੀਆਂ ਲਿਖੀਆਂ, ਇਨ੍ਹਾਂ ਪੁਸਤਕਾਂ ਨੂੰ ਹੀ ਸ੍ਰੀ ਗੁਰੂ ਅਰਜਨ ਸਾਹਿਬ ਗੁਰੂ ਗ੍ਰੰਥ ਸਾਹਿਬ ਦੀ ਬੜੀ ਰਚਣ ਸਮੇਂ ਬਾਬਾ ਮੋਹਣ ਜੀ ਤੋਂ ਲੈ ਗਏ ਸਨ। (ਸਫ਼ਾ 177)

**(g) ਸਦਾ ਸੇਵਕ**

'ਪੋਥੀ' ਵਿਚ ਸਭ ਤੋਂ ਔਖੀ ਬੁਝਾਰਤ ਹੈ 'ਸਦਾ ਸੇਵਕ' ਦੀ। ਇਸ ਨਾਂ ਵਾਲੇ ਜਾਂ ਉਪ-ਨਾਂ ਵਾਲੇ ਕਿਸੇ ਲੇਖਕ ਦਾ ਜ਼ਿਕਰ, ਜਿਵੇਂ ਕਿ ਪਹਿਲਾਂ ਹੋਇਆ ਜਾ ਚੁੱਕਾ ਹੈ, ਕਿਸੇ ਨਵੇਂ ਜਾਂ ਪੁਰਾਣੇ ਗ੍ਰੰਥ ਵਿਚ ਨਹੀਂ ਮਿਲਦਾ। 'ਪੋਥੀ' ਵਿਚ ਛੇ ਰਚਨਾਵਾਂ ਹਨ, ਜਿਨ੍ਹਾਂ ਉੱਤੇ ਲਿਖੇ 'ਗੁਲਾਮ' ਨੂੰ ਕੱਟ ਕੇ 'ਸਦਾ ਸੇਵਕ' ਲਿਖਿਆ ਮਿਲਦਾ ਹੈ ਤੇ ਦੋ ਰਚਨਾਵਾਂ ਹਨ, ਜਿਨ੍ਹਾਂ ਉੱਤੇ ਲਿਖਾਰੀ ਨੇ 'ਗੁਲਾਮ' ਲਿਖਣ ਦੀ ਲੋੜ ਨਹੀਂ ਸੀ ਸਮਝੀ ਕਿਉਂਕਿ ਰਚਨਾਵਾਂ ਲਗਾਤਾਰ ਚੱਲ ਰਹੀਆਂ ਸਨ ਤੇ ਪਿਛਲੀ ਰਚਨਾ ਦੇ ਉੱਪਰ 'ਗੁਲਾਮ' ਦੀ ਸੂਚਨਾ ਆ ਚੁੱਕੀ ਸੀ। ਖ਼ਾਲੀ ਥਾਂ ਵੇਖ ਕੇ ਇਨ੍ਹਾਂ ਦੋ ਰਚਨਾਵਾਂ ਦਿਆਂ ਸਿਰਾਂ ਉੱਤੇ ਮਲਕੜੇ ਜਿਹੇ 'ਸਦਾ ਸੇਵਕ' ਹੁਰੀ ਆ ਸਜੇ ਹਨ। 'ਸਦਾ ਸੇਵਕ' ਲਿਖਣ ਵਾਲਾ ਹੱਥ ਕੋਈ ਹੋਰ ਹੈ, ਉਸ ਦੀ ਸਿਆਹੀ ਵੀ ਹੋਰ ਹੈ ਤੇ ਹੈ ਵੀ ਪਹਿਲੀ ਲਿਖਤ ਤੋਂ ਬਾਅਦ ਦਾ। ਇਸ ਦੇ ਕੀ ਅਰਥ ਲਏ ਜਾ ਸਕਦੇ ਹਨ? ਕੀ ਇੱਕ ਨਾਂ ਕੱਟ ਕੇ ਦੂਜਾ ਨਾਂ ਲਿਖਣ ਵਾਲਾ ਸੱਜਣ, ਆਪਣੇ ਵੱਲੋਂ ਗ਼ਲਤ ਲੇਖਕ ਦੀ ਥਾਂ ਠੀਕ ਲੇਖਕ ਦਾ ਨਾਂ ਲਿਖ ਰਿਹਾ ਸੀ। ਕੀ ਕਿਸੇ ਹੋਰ ਦੀਆਂ ਰਚਨਾਵਾਂ ਨੂੰ 'ਗੁਲਾਮ' ਨੇ ਧੱਕੇ ਨਾਲ ਆਪਣੀ ਮਲਕੀਅਤ ਬਣਾਇਆ ਹੋਇਆ ਸੀ, ਜਿਨ੍ਹਾਂ ਦੀ ਅੱਗੋਂ ਕਿਸੇ ਜਾਣਕਾਰ ਨੇ ਸੁਧਾਈ ਕੀਤੀ ਹੋਈ ਹੈ? ਕੀ 'ਸਦਾ ਸੇਵਕ' ਕਵੀ ਸੀ ਤੇ ਇਹ ਸੁਧਾਈਆਂ ਉਸ ਨੇ

ਆਪਣੇ ਹੱਥ ਨਾਲ ਕੀਤੀਆਂ ਸਨ? ਇਹ ਵੀ ਹੋ ਸਕਦਾ ਹੈ ਕਿ ਇਹ ਕੱਟ-ਵੱਢ 'ਸੋਧ' ਦੀ ਸ਼੍ਰੇਣੀ ਵਿਚ ਆਉਂਦੀ ਹੀ ਨਾ ਹੋਵੇ ਤੇ ਗੁਲਾਮ ਦਾ ਨਾਂ ਕੱਟਣ ਵਾਲਾ ਕੋਈ ਅਜਿਹਾ 'ਕਵੀਰਾਜ' ਹੋਵੇ ਜੋ ਹੋਰਨਾਂ ਦੀਆਂ ਨਜ਼ਮਾਂ ਉਤੇ ਆਪਣੇ ਨਾਂ ਲਿਖ ਕੇ ਸ਼ਾਇਰੀ ਦਾ ਝੱਸ ਪੂਰਾ ਕਰ ਲੈਂਦਾ ਸੀ।

ਮੈਨੂੰ ਤਾਂ 'ਸਦਾ ਸੇਵਕ' ਉਪਰੋਕਤ ਅੰਤਲੀ ਸ਼੍ਰੇਣੀ ਦਾ "ਘੜੰਮ ਚੌਧਰੀ ਹੀ ਪ੍ਰਤੀਤ ਹੁੰਦਾ ਹੈ। ਕਿਸੇ ਹਸਤਾਖੇਪੀ ਨੇ ਪਾਠਕਾਂ ਨਾਲ ਸ਼ੁਗਲ ਕੀਤਾ ਲਗਦਾ ਹੈ, ਹੋਰ ਕੁੱਝ ਨਹੀਂ।

## 7. ਸਿਰਲੇਖਾਂ ਵਿਚ ਛੰਦ ਤੇ ਕਾਵਿ-ਰੂਪ

'ਪੋਥੀ' ਦੇ ਸਿਰਲੇਖਾਂ ਵਿਚ 15 ਸ਼ਬਦਾਂ ਦਿਆਂ ਛੰਦਾਂ ਦੇ ਤੇ 4 ਸ਼ਬਦਾਂ ਦਿਆਂ ਕਾਵਿ-ਰੂਪਾ ਦੇ ਨਾਂ ਦਿੱਤੇ ਮਿਲਦੇ ਹਨ। ਛੰਦ-ਸ਼ਾਸਤਰ ਨਾਲ ਸੰਬੰਧ ਰੱਖਣ ਵਾਲਾ ਨਾਂ ਹੈ 'ਛੰਦ', ਜਿਸ ਦੀ ਸੰਗਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਛੰਤ' ਹੈ ਤੇ ਕਾਵਿ-ਰੂਪ ਦਾ ਨਾਂ ਹੈ 'ਅਸਟਪਦੀ'। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ-ਸ਼ਾਸਤਰ ਦੇ ਵਿਸ਼ੇਸ਼ੱਗ, ਡਾ: ਰਮਿੰਦਰ ਸਿੰਘ ਅਨੁਸਾਰ, 'ਛੰਦ' ਵਿਚ

> "ਕਲਸ ਅਤੇ ਕੁੰਡਲੀਆ ਛੰਦ-ਰੂਪਾ ਦੀ ਖੁੱਲ੍ਹ ਕੇ ਵਰਤੋਂ ਕੀਤੀ ਗਈ ਹੈ। ਛੰਦ-ਸ਼ਾਸਤ੍ਰ ਅਨੁਸਾਰ ਕਲਮ ਛੰਦ-ਰੂਪ ਵਿੱਚ ਸਿੰਘਾਵਲੋਕਨ ਵਿਧੀ (ੳ) ਅਨੁਸਾਰ ਭਿੰਨ ਭਿੰਨ ਦੋਂ ਛੰਦ-ਰੂਪਾਂ ਦਾ ਸੁਮੇਲ ਕੀਤਾ ਜਾਂਦਾ ਹੈ, ਜਦ ਕਿ ਕੁੰਡਲੀਆ ਛੰਦ-ਰੂਪ ਵਿੱਚ ਦੋਹਾ ਛੰਦ-ਰੂਪ ਦਾ ਸਿੰਘਾਵਲੋਕਨ ਵਿਧੀਆਂ (ੳ) ਅਤੇ (ਅ) ਅਨੁਸਾਰ ਰੋਲਾ ਛੰਦ-ਰੂਪ ਨਾਲ ਸੁਮੇਲ ਕੀਤਾ ਜਾਂਦਾ ਹੈ। ਪਰ ਸਾਡੇ ਬਾਣੀਕਾਰਾਂ ਨੇ ਗੁਰਬਾਣੀ ਵਿਚ ਦੋਹਾ+ਰੋਲਾ ਵਾਲੀ ਕੁੰਡਲੀਆ ਛੰਦ-ਰੂਪ ਦੀ ਵਰਤੋਂ ਜ਼ਰੂਰੀ ਨਹੀਂ ਸਮਝੀ। ਬਾਣੀਕਾਰਾਂ ਨੇ ਦੂਜੇ ਹੋਰ ਵੰਨ-ਸੁਵੰਨੇ ਛੰਦ-ਰੂਪਾਂ ਦੇ ਸੁਮੇਲ ਨਾਲ ਕੁੰਡਲੀਆਂ ਛੰਦ ਰਚੇ ਔਰ ਬਾਣੀ ਵਿੱਚ ਵਰਤੇ ਹਨ। [73]

ਡਾ. ਰਮਿੰਦਰ ਸਿੰਘ ਦਾ ਕਥਲ 'ਪੋਥੀ' ਉੱਤੇ ਆਪਣੇ ਆਪ ਲਾਗੂ ਹੋ ਜਾਂਦਾ ਹੈ ਕਿਉਂਕਿ ਦੁਹਾਂ ਸੰਗ੍ਰੈਹਾਂ ਵਿਚ 'ਛੰਦ' ਦਾ ਰੂਪ ਸਾਂਝਾ ਹੈ।

ਇਸ ਦੇ ਉਲਟ 'ਅਸਟਪਦੀ' (ਅੱਠ ਪਦਿਆਂ ਵਾਲੀ ਰਚਨਾ) "ਛੰਦ ਦੀ ਖ਼ਾਸ ਜਾਤਿ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਛੰਦ ਅਸਟਪਦੀ ਸਿਰਲੇਖ ਹੇਠ ਦੇਖੀਦੇ ਹਨ..."[74]।

'ਛੰਤ' ਤੇ 'ਅਸਟਪਦੀ' ਤੋਂ ਛੁੱਟ 'ਪੋਥੀ' ਦੇ ਸਿਰਲੇਖਾਂ ਵਿਚ ਕਿਸੇ ਹੋਰ ਛੰਦ ਜਾਂ ਕਾਵਿ-ਰੂਪ ਦਾ ਹਵਾਲਾ ਨਹੀਂ ਮਿਲਦਾ।

---

73. ਗੁਰੂ ਗ੍ਰੰਥ ਸਾਹਿਬ ਦਾ ਛੰਦ ਵਿਸ਼ਲੇਸ਼ਣ, 1994, ਦੇਹਰਾਦੂਨ, ਪੋਸਕਟ ਬੋਕਸ 188, ਸਫ਼ਾ 153।
74. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ 19

**(ੳ) ਤੁਲਨਾ**

'ਪੋਥੀ' ਦੇ ਉਪਰੋਕਤ ਛੰਦ-ਸਿਰਲੇਖ ਵਾਲੇ 15 ਸ਼ਬਦਾਂ ਵਿੱਚੋਂ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਬਾਕੀ ਦੇ 14 ਸ਼ਬਦਾਂ ਵਿੱਚੋਂ 9 ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਛੰਦ' ਸਿਰਲੇਖ ਨਹੀਂ ਦਿੱਤਾ ਹੋਇਆ, ਕੇਵਲ ਪੰਜਾਂ ਸ਼ਬਦਾਂ ਉੱਤੇ 'ਛੰਤ' ਸਿਰਲੇਖ ਹੈ। 'ਪੋਥੀ' ਦੇ 'ਅਸਟਪਦੀਆਂ ਸਿਰਲੇਖ ਵਾਲੇ 4 ਸ਼ਬਦਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਉੱਤੇ ਇਹ ਸਿਰਲੇਖ ਨਹੀਂ ਹੈ, ਬਾਕੀ ਦੀਆਂ ਤਿੰਲਾਂ ਉੱਤੇ ਮੌਜੂਦ ਹੈ।

**(ਅ) ਸਾਰ**

'ਪੋਥੀ' ਦੇ ਕੁੱਲ 19 ਸ਼ਬਦਾ ਦਿਆਂ ਸਿਰਲੇਖਾਂ ਵਿਚ ਛੰਦਾਂ/ਕਾਵਿ-ਰੂਪਾਂ ਦਾ ਜ਼ਿਕਰ ਮਿਲਦਾ ਹੈ ਇਨ੍ਹਾਂ ਵਿਚੋਂ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਨਹੀਂ। ਬਾਕੀ ਦੇ 18 ਵਿਚੋਂ 14 ਉੱਤੇ 'ਅਸਟਪਦੀ' ਪਦ ਲਿਖਿਆ ਮਿਲਦਾ ਹੈ: ਇਕ ਉੱਤੇ ਨਹੀਂ ਮਿਲਦਾ, ਜਦਕਿ 'ਪੋਥੀ' ਵਿਚਲੇ 'ਛੰਦ' ਦੀ ਸੂਚਨਾ ਵਾਲੇ 14 ਸ਼ਬਦਾਂ ਵਿਚੋਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 9 ਸ਼ਬਦਾਂ ਉੱਤੇ ਕੋਈ ਛੰਦ-ਸੂਚਨਾ ਨਹੀਂ ਹੈ ਤੇ ਜਿਨ੍ਹਾਂ 5 ਸ਼ਬਦਾਂ ਉੱਤੇ ਇਹ ਸੂਚਨਾ ਪ੍ਰਾਪਤ ਹੈ, ਓਥੇ ਵੀ 'ਛੰਦ' ਦੀ ਥਾਂ ਪਦ 'ਛੰਤ' ਵਰਤਿਆ ਹੋਇਆ ਹੈ। ਇਉਂ ਸਿਰਲੇਖਾਂ ਵਿਚ ਕੇਵਲ 19 ਸ਼ਬਦਾਂ ਵਿਚ ਹੋਏ ਇੰਦਰਾਜਾਂ ਦੀ ਤੁਲਨਾ ਤੋਂ ਵੀ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਰਸਪਰ ਭੇਦ ਗੁੱਝੇ ਨਹੀਂ ਰਹਿੰਦੇ।

# X

# ‘ਪੋਥੀ’ ਵਿਚ ਸ਼ਬਦਾਂ ਦੀ ਤਰਤੀਬ

‘ਪੋਥੀ’ ਵਿਚ ਬਾਣੀ ਕਿਸ ਤਰਤੀਬ ਵਿਚ ਰੱਖੀ ਜਾਣੀ ਹੈ, ਇਸ ਬਾਰੇ ਸੰਕਲਨਕਾਰ ਨੇ ਕੋਈ ਅਗਵਾਈ ਆਪਣੇ ਤੋਂ ਪਹਿਲਾਂ ਦੇ ਕਿਸੇ ਸੰਕਲਨ ਤੋਂ ਲਈ ਸੀ ਕਿ ਨਹੀਂ? ਮਸਲਨ, ਬਾਣੀ ਨੂੰ ਰਾਗਵਾਰ ਵੰਡਣ ਜਾਂ ਹਰ ਰਾਗ ਵਿਚ ਗੁਰੂ ਸਾਹਿਬਾਨ ਦੀ ਬਾਣੀ ਨੂੰ ਪਹਿਲ ਦੇਣ ਤੇ ਭਗਤਾਂ ਦੀ ਬਾਣੀ ਨੂੰ ਬਾਅਦ ਵਿਚ ਰੱਖਣ ਦੀ ਜੁਗਤ ਉਸ ਦੀ ਆਪਣੀ ਕਾਢ ਸੀ ਜਾਂ ਮਾਂਗਵੀਂ ਲਈ ਹੋਈ ਸੀ? ਮੇਰਾ ਮਤ ਇਹ ਹਹੈ ਕਿ ਬਣਿਆ-ਬਣਾਇਆ ਨਮੂਨਾ ਉਸ ਦੇ ਸਾਹਮਣੇ ਮੌਜੂਦ ਸੀ। ਹਾਂ, ਇਕ ਤਬਦੀਲੀ ਉਸ ਨੇ ਆਪ ਕੀਤੀ — ਗੁਰਬਾਣੀ ਤੇ ਭਗਤ-ਬਾਣੀ ਦੇ ਵਿਚਕਾਰ ਗੁਲਾਮ ਨੂੰ ਥਾਂ ਦੇਣ ਵਾਲੀ। ਉਸ ਨੇ ਸ਼ਬਦਾਂ ਦੀ ਤਰਤੀਬ ਕਿਸ ਆਧਾਰ ਉੱਤੇ ਨਿਸਚਿਤ ਕੀਤੀ ਹੋਵੇਗੀ? ਇਕ ਗੱਲ ਵਿਸ਼ਵਾਸ ਨਾਲ ਕਹੀ ਜਾ ਸਕਦੀ ਹੈ ਕਿ ਜਦੋਂ ਇਹ ‘ਪੋਥੀ’ ਤਿਆਰ ਹੋਈ ਓਦੋਂ ਇਹ ਗੁਰਬਾਣੀ ਦੀ ਪਹਿਲੀ ਦਸਤਾਵੇਜ਼ ਨਹੀਂ ਸੀ। ਇਸ ਤੋਂ ਪਹਿਨਾਂ ਗੁਟਕੇ, ਛੋਟੇ-ਵੱਡੇ ਸੰਕਲਨ ਤੇ ਕੁੱਝ ਸੀਤੇ-ਅਣਸੀਤੇ ਖੁੱਲ੍ਹੇ ਪੱਤਰੇ ਸਨ, ਜਿਨ੍ਹਾ ਤੋਂ ਇਸ ਦਾ ਉਤਾਰਾ ਕੀਤਾ ਗਿਆ ਸੀ। ਇਸ ਲਈ ਬਹੁਤੀ ਸੰਭਾਵਨਾ ਇਹ ਹੈ ਕਿ ਜਿੱਥੇ ਤਾਂ ਤਰਤੀਬ ਬੱਝੀ-ਬਝਾਈ ਕਿਸੇ ਗੁਟਕੇ ਜਾਂ ਪੋਥੀ ਵਿੱਚੋਂ ਮਿਲ ਗਈ, ਉਹ ਤਾਂ ਉਸੇ ਤਰ੍ਹਾਂ ਰੱਖ ਲਈ ਗਈ ਪਰ ਜਿੱਥੇ ਫੁਟਕਲ ਪੱਤਿਆਂ ਨਾਲ ਕੰਮ ਸਾਰਨਾ ਪਿਆ, ਓਥੇ ਤਰਤੀਬ ਵੀ ਫੁਟਕਲ ਹੋ ਗਈ। ਜੋ ਸ਼ਬਦ ਬਾਅਦ ਵਿਚ ਮਿਲੇ ਉਹ ਉਤਾਰੇ ਵੇਲੇ ਨਾਲੋ-ਨਾਲ ਜਾਂ ਬਾਅਦ ਵਿਚ ਸ਼ਾਮਿਲ ਕੀਤੇ ਜਾਂਦੇ ਰਹੇ। ਜਿਸ ਤਰ੍ਹਾਂ ਕਿ ਭਗਤ-ਬਾਣੀ ਵਾਲੇ ਭਾਗ ਵਿਚ ਵੇਖਿਆ ਜਾ ਸਕਦਾ ਹੈ। ਇਹ ਭਾਗ ਕਾਫ਼ੀ ਉੱਘੜ-ਦੁੱਘੜ ਹੈ, ਖ਼ਾਸ ਕਰ ਕੇ ਰਾਗ ਮਾਰੂ ਤੇ ਕੇਦਾਰਾ ਵਿਚ। ਇਸ ਕਰ ਕੇ ਇਸ ਪਾਠ ਤੇ ਤਰਤੀਬ ਨੂੰ ਜਿਉਂ ਦੀ ਤਿਉਂ ਪਰਵਾਨ ਕਰਨ ਤੋਂ ਪਹਿਲਾਂ ਕਾਫ਼ੀ ਸਚੇਤ ਹੋਣ ਦੀ ਲੋੜ ਹੈ। ਜੇ ਸਾਡੇ ਪਾਸ ‘ਪੋਥੀ’ ਦੇ ਸੋਮਿਆਂ ਵਿੱਚੋਂ ਕੋਈ ਗੁਟਕਾ ਜਾਂ ਫੁਟਕਲ ਪੱਤਰੇ ਮੌਜੂਦ ਹੁੰਦੇ ਤਾਂ ਸ਼ਬਦਾਂ ਦੀ ਤਰਤੀਬ ਬਾਰੇ ਕੋਈ ਪ੍ਰਮਾਣਿਕ ਗੱਲ ਕੀਤੀ ਜਾ ਸਕਦੀ ਹੈ। ਮੌਜੂਦ ਖਰੜਿਆਂ ਦੇ ਆਧਾਰ ਉੱਤੇ ਇਹ ਤੁਲਨਾ ਸੰਭਵ ਨਹੀਂ ਪਰ ‘ਪੋਥੀ’ ਵਿਚਲੇ ਸ਼ਬਦ-ਕ੍ਰਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵੱਲੋਂ ਅਪਣਾਈ ਗਈ ਤਰਤੀਬ ਨਾਲ ਮਿਲਾ ਕੇ, ਮੇਲ ਤੇ ਅਣਮੇਲ ਦੀ ਮਾਤਰਾ ਲੱਭੀ ਜਾ ਸਕਦੀ ਸੀ। ਇਹ ਜਤਨ ਸਹਾਇਕ ਸਿੱਧ ਹੋ ਸਕਦਾ ਹੈ ਇਹ ਪਤਾ ਲਾਉਣ ਵਿਚ ਕਿ ‘ਪੋਥੀ’ ਨੇ ‘ਆਦਿ ਬੀੜ’ ਉੱਪਰ ਕੋਈ ਪ੍ਰਭਾਵ ਪਾਇਆ ਵੀ ਹੈ ਜਾਂ ਨਹੀਂ। ਅੱਗੇ ਦਿੱਤੇ ਗਏ ਨਕਸ਼ੇ ਦੇ ਪਹਿਲੇ ਖ਼ਾਨੇ ਵਿਚ ‘ਪੋਥੀ’ ਦੇ ਸ਼ਬਦਾਂ ਦੀ ਤਰਤੀਬ ਦਿੱਤੀ ਗਈ ਹੈ, ਦੂਜੇ ਵਿਚ ਉਨ੍ਹਾਂ ਹੀ ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਿਆ ਅਸਥਾਨ ਦੱਸਿਆ ਹੋਇਆ ਹੈ। ਜਤਨ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੂਚੀ ਵਿਚ ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸ਼ਬਦ ਚੁਣ ਕੇ ਵੱਖ ਕੱਢ ਲਏ ਜਾਣ ਤਾਂ ਜੋ ਮੁਕਾਬਲਾ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਵਿਚਕਾਰ ਹੋਵੇ ਤੇ ਜੋ ਬਾਣੀ ‘ਪੋਥੀ’ ਵਿਚ ਹੈ ਨਹੀਂ, ਉਸ ਨੂੰ ਮੁਕਾਬਲੇ ਲਈ ਨਾ ਵਰਤਿਆ ਜਾਵੇ। ਜਿੱਥੇ ਕੋਈ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ, ਓਥੇ ਕਾਟਾ ਮਾਰ ਦਿੱਤਾ ਗਿਆ ਹੈ। ਇਹ ਨਕਸ਼ੇ ਰਾਗਵਾਰ ਦਿੱਤੇ ਗਏ ਹਨ ਤੇ ਹਸਤਾਖੇਪੀ ਰਾਗ ਛੱਡ ਦਿੱਤੇ ਗਏ ਹਨ :

## 1. ਰਾਗ ਸੂਹੀ

| 'ਪੋਥੀ' ਦੀ ਤਰਤੀਬ | ਸ੍ਰੀ ਗੁ. ਗ੍ਰੰ. ਸਾ.ਦੀ ਤਰਤੀਬ (ਪਹਿਲੇ ਤਿੰਨ ਗੁਰੂਆਂ ਦੇ ਸ਼ਬਦਾ ਦੀ) | ਪੋਥੀ ਦੀ ਤਰਤੀਬ | ਸ੍ਰੀ ਗੁ. ਗ੍ਰ. ਸਾ. ਦੀ ਤਰਤੀਬ (ਪਹਿਲੇ ਤਿੰਨ ਗੁਰੂਆਂ ਦੇ ਸ਼ਬਦਾਂ ਦੀ) |
|---|---|---|---|
| 1 | 1 | 27 | 18 |
| 2 | 2 | 28 | 15 |
| 3 | 10 | 29 | 16 |
| 4 | 19 | 30 | 12 |
| 5 | 20 | 31 | 13 |
| 6 | 3 | 32 | x |
| 7 | 7 | 33 | x |
| 8 | 11 | 34 | x |
| 9 | 4 | 35 | x |
| 10 | 5 | 36 | x |
| 11 | 6 | 37 | 44 |
| 12 | 22 | 38 | 40 |
| 13 | 23 | 39 | 42 |
| 14 | 24 | 40 | 41 |
| 15 | 27 | 41 | 43 |
| 16 | 28 | 42 | 35 |
| 17 | 29 | 43 | 36 |
| 18 | 30 | 44 | 37 |
| 19 | 31 | 45 | 43 |
| 20 | 32 | 46 | x |
| 21 | 33 | 47 | x |
| 22 | x | 48 | x |
| 23 | 25 | | |
| 24 | 26 | | |
| 25 | 17 | | |
| 26 | 14 | | |

'ਪੋਥੀ' ਵਿਚ ਰਾਗ ਸੂਹੀ ਦੇ 48 ਸ਼ਬਦਾਂ ਵਿੱਚੋਂ 9 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਹਨ। ਬਾਕੀ ਦੇ 39 ਸ਼ਬਦਾਂ ਵਿੱਚੋਂ ਕੇਵਲ ਤਿੰਲ ਸ਼ਬਦਾਂ (ਪਹਿਲੇ, ਦੂਜੇ ਤੇ ਸੱਤਵੇਂ ਸ਼ਬਦ) ਦੀ ਤਰਤੀਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੋਥੀ' ਵਾਲੀ ਹੈ, ਬਾਕੀ 36 ਸ਼ਬਦਾਂ ਦੀ ਤਰਤੀਬ ਵਿਚ ਫ਼ਰਕ ਹੈ। ਇਸ ਦਾ ਮਤਲਬ ਇਹ ਨਿਕਲਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਦੇ ਸ਼ਬਦਾਂ ਦੀ ਤਰਤੀਬ ਦੇ ਮਾਮਲੇ ਵਿਚ 'ਪੋਥੀ' ਦੀ ਅਗਵਾਈ ਪਰਵਾਨ ਨਹੀਂ ਕੀਤੀ। ਅਸਲ ਗੱਲ, ਜੋ ਤਰਤੀਬ ਵਾਲੇ ਪੱਖ ਕੇ ਨਿਰੀਖਣ ਵਿਚ ਮੁੜ ਮੁੜ ਉੱਭਰ ਕੇ ਸਾਹਮਣੇ ਆਵੇਗੀ, ਇਹ ਹੈ ਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਮੇ ਵੱਖਰ ਵੱਖਰੇ ਸਨ, ਇਸ ਲਈ ਦੁਹਾਂ ਸੰਗ੍ਰਹਿਾਂ, ਇਹ ਹੈ ਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਮੇ ਵੱਖਰੇ ਵੱਖਰੇ ਸਨ, ਇਸ ਲਈ ਦੁਹਾਂ ਸੰਗ੍ਰਹਿਾਂ ਨੇ ਆਪੋ-ਆਪਣੇ ਸਰੋਤਾਂ ਦੀ ਪੈਰਵੀ ਕੀਤੀ, ਨਾ ਕਿ ਇਕ ਨੇ ਦੂਜੇ ਦੀ।

## 2. ਰਾਗ ਪਰਭਾਤੀ

| **'ਪੋਥੀ' ਦੀ ਤਰਤੀਬ** | **ਸ੍ਰੀ ਗੁ. ਗ੍ਰੰ. ਸਾ.ਦੀ ਤਰਤੀਬ (ਪਹਿਲੇ ਤਿੰਨ ਗੁਰੂਆਂ ਦੇ ਸ਼ਬਦਾ ਦੀ)** | **ਪੋਥੀ ਦੀ ਤਰਤੀਬ** | **ਸ੍ਰੀ ਗੁ. ਗ੍ਰ. ਸਾ. ਦੀ ਤਰਤੀਬ (ਪਹਿਲੇ ਤਿੰਨ ਗੁਰੂਆਂ ਦੇ ਸ਼ਬਦਾਂ ਦੀ)** |
|---|---|---|---|
| 1 | 1 | 19 | 19 |
| 2 | 2 | 20 | 20 |
| 3 | 3 | 21 | 22 |
| 4 | 4 | | |
| 5 | 5 | 23 ਵਿਚ ਪ੍ਰਾਪਤ | ਰਾਗ ਸੂਹੀ |
| 6 | 6 | 24 | ਉਕਤ |
| 7 | 7 | 25 | 25 |
| 8 | 8 | 26 | 26 |
| 9 | 9 | 27 | 27 |
| 10 | 10 | 28 | 28 |
| 11 | 11 | 29 | 29 |
| 12 | 12 | 30 | 30 |
| 13 | 13 | 31 | 31 |
| 14 | 14 | 32 | 32 |
| 15 | 15 | 33 | 32 |

| | | | |
|---|---|---|---|
| 16 | 16 | 34 | 33 |
| 17 | 17 | 35 | x |
| 18 | 18 | 36 | x |
| 37 | ਰਾਗ ਸੂਹੀ ਵਿਚ ਪ੍ਰਾਪਤ | 43 | 40 |
| 38 | 34 | 44 | 41 |
| 39 | 39 | 45 | 42 |
| 40 | 35 | 46 | 38 |
| 41 | 36 | 47 | ਰਾਗ ਸੂਹੀ ਵਿਚ ਪ੍ਰਾਪਤ |
| 42 | 37 | | |

ਰਾਗ ਪਰਭਾਤੀ ਵਿਚ ਕੁੱਲ 47 ਸ਼ਬਦ ਹਨ, ਜਿਨ੍ਹਾਂ ਵਿੱਚੋਂ 2 ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਨਹੀਂ ਮਿਲਦੇ (ਕ੍ਰਮੰਕ 35 ਤੇ 36)। ਧਿਆਨਯੋਗ ਗੱਲ ਇਹ ਹੈ ਕਿ 'ਪੋਥੀ' ਵਿਚਲੇ ਰਾਗ ਪਰਭਾਤੀ ਵਾਲੇ 4 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਰਾਗ ਸੂਹੀ ਵਿਚ ਮਿਲਦੇ ਹਨ। ਬਾਕੀ ਦੇ 41 ਸ਼ਬਦਾਂ ਵਿਚੋਂ 31 ਦੀ ਤਰਤੀਬ ਮਿਲਦੀ ਹੈ। ਇਸ ਸਮਾਨਤਾ ਤੋਂ ਜੇ ਕੋਈ ਸਰਲ ਜਿਹਾ ਨਤੀਜਾ ਕੱਢਣਾ ਚਾਹੇ ਕਿ ਗੁਰੂ ਸਾਹਿਬ 'ਪੋਥੀ' ਤੋਂ ਉਤਾਰਾ ਕਰ ਰਹੇ ਸਨ ਤਾਂ ਇਹ ਭੁਲੇਖਾ ਹੋਵੇਗਾ — ਇਕ ਤਾਂ ਇਸ ਲਈ ਕਿ 'ਪੋਥੀ' ਦੇ 4 ਸ਼ਬਦ ਪਰਭਾਤੀ ਦੀ ਥਾਂ ਸੂਹੀ ਵਿਚ ਪਏ ਹੋਏ ਹਨ, ਦੂਜੇ ਜਿਨ੍ਹਾਂ 10 ਸ਼ਬਦਾਂ ਦੀ ਤਰਤੀਬ ਨਹੀਂ ਮਿਲਦੀ ਉਨ੍ਹਾਂ ਦਾ ਕੋਈ ਮੰਨਣਜੋਗ ਕਾਰਨ ਲੱਭਣਾ ਪਵੇਗਾ। ਇਸ ਵਿਹਾਰ ਦੀ ਤਸੱਲੀਬਖ਼ਸ਼ ਵਿਆਖਿਆ ਇਹੋ ਹੈ ਕਿ ਜਿਸ ਖਰੜੇ ਤੋਂ ਇਸ ਰਾਗ ਦੀ ਬਾਣੀ ਉਤਾਰੀ ਗਈ, ਉਸ ਵਿਚ ਇਹ ਤਰਤੀਬ ਬੱਝੀ-ਬਝਾਈ ਸੰਗ੍ਰਹਿ ਵਿਚ ਵੀ ਇਹੀ ਤਰਤੀਬ ਸੀ। ਬਾਕੀ ਸਾਰੇ ਰਾਗਾਂ ਦੇ ਪ੍ਰਸੰਗ ਵਿਚ ਰੱਖ ਕੇ ਵਿਚਾਰਿਆ ਇਸ ਦੀ ਹੋਰ ਕੋਈ ਵਿਆਖਿਆ ਨਹੀਂ ਜਚਦੀ।

### 3. ਰਾਗ ਧਨਾਸਰੀ

(ਇਸ ਰਾਗ ਵਿਚ ਮਹਲਾ 4 ਤੇ ਮਹਲਾ 5 ਦੇ ਸਿਰਲੇਖਾਂ ਵਾਲੀ ਬਾਣੀ ਮੌਜੂਦ ਹੈ)

| **'ਪੋਥੀ' ਦੀ ਤਰਤੀਬ** | **ਸ੍ਰੀ ਗੁ. ਗ੍ਰੰ. ਸਾ.ਦੀ ਤਰਤੀਬ (ਚੌਥੇ ਤੇ ਪੰਜਵੇਂ ਮਹਲੇ ਦੇ ਸ਼ਬਦਾਂ ਸਮੇਤ)** | **ਪੋਥੀ ਦੀ ਤਰਤੀਬ** | **ਸ੍ਰੀ ਗੁ. ਗ੍ਰ. ਸਾ. ਦੀ ਤਰਤੀਬ (ਚੌਥ ਤੇ ਪੰਜਵੇਂ ਮਹਲੇ ਦੇ ਸ਼ਬਦਾਂ ਸਮੇਤ)** |
|---|---|---|---|
| 1 | 1 | 7 | 7 |
| 2 | 2 | 8 | 8 |
| 3 | 3 | 9 | 18 |
| 4 | 4 | 10 | x |
| 5 | 5 | 11 | 16 |

| | | | |
|---|---|---|---|
| 6 | 6 | 12 | 11 |
| 13 | 12 | 31 | 99 |
| 14 | 13 | 32 | 100 |
| 15 | 14 | 33 | 103 |
| 16 | 15 | 34 | 101 |
| 17 | 16 | 35 | 107 |
| 18 | 17 | 35 | 104 |
| 19 | 9 | 37 | 109 |
| 20 | 31 | 38 | 110 |
| 21 | 61 | 39 | x |
| 22 | 93 | 40 | x |
| 23 | 94 | 41 | 112 |
| 24 | 95 | 42 | 111 |
| 25 | 90 | 43 | 106 |
| 26 | 91 | | |
| 27 | x | | |
| 28 | 108 | | |
| 28 | 105 | | |

ਰਾਗ ਧਨਾਸਰੀ ਦੀ ਉਪਰੋਕਤ ਸਾਰਣੀ ਤੋਂ ਸਪਸ਼ਟ ਹੈ ਕਿ ਕੁੱਲ 43 ਸ਼ਬਦਾਂ ਵਿੱਚੋਂ ਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ (ਕ੍ਰਮੰਕ 10, 27, 39 ਤੇ 40) ਬਾਕੀ ਦੇ 39 ਸ਼ਬਦਾਂ ਵਿੱਚੋਂ ਕੇਵਲ ਪਹਿਲੇ ਅੱਠਾਂ ਦੀ ਤਰਤੀਬ ਸਮਾਨ ਹੈ। ਇਹ ਅੱਠੇ ਸ਼ਬਦ ਗੁਰੂ ਨਾਨਕ ਦੇਵ ਦੇ ਹਨ। ਬਾਕੀ 31 ਸ਼ਬਦਾਂ ਦੀ ਤਰਤੀਬ ਆਪ-ਵਿੱਚੀ ਨਹੀਂ ਮਿਲਦੀ। 'ਪੋਥੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬੁਨਿਆਦੀ ਸਰੋਤ ਮੰਨਣ ਵਾਲਿਆਂ ਲਈ ਇਹ ਰਾਗ ਇਕ ਵੱਡਾ ਸਵਾਲ ਖੜਾ ਕਰਦਾ ਹੈ — ਗੁਰੂ ਅਮਰ ਦਾਸ ਜੀ ਦੀ ਕਥਿਤ ਛਤਰ-ਛਾਇਆ ਵਿਚ ਤਿਆਰ ਹੋਈ 'ਪੋਥੀ' ਵਿਚ ਦਰਜ਼ ਗੁਰੂ ਅਮਰ ਦਾਸ ਜੀ ਦੀ ਬਾਣੀ ਦੀ ਤਰਤੀਬ ਨੂੰ, ਉਨ੍ਹਾਂ ਦੇ ਦੁਹਤਰੇ ਨੇ 'ਉੱਘੜ-ਦੁੱਘੜ' ਕਿਉਂ ਕਰ ਦਿੱਤਾ? ਜੇ 'ਪੋਥੀ', ਗੁਰੂ ਅਮਰ ਦਾਸ ਜੀ ਦੀ ਆਪਣੀ ਨਿਗਰਾਨੀ ਹੇਠ ਤਿਆਰ ਹੋਈ ਸੀ ਤਾਂ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਨਾਨਾ ਜੀ ਦੀ ਬਾਣੀ ਦੀ ਤਰਤੀਬ ਨੂੰ ਬਦਲਣ ਦੀ ਕੀ ਫੌਰੀ ਲੋੜ ਪੈ ਗਈ ਸੀ? ਖ਼ਾਸ ਕਰ ਕੇ ਜਦੋਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦਾਂ ਦੀ ਤਰਤੀਬ ਨੂੰ ਹਿਲਾਉਣਾ ਠੀਕ ਨਹੀਂ ਸੀ ਸਮਝਿਆ? ਇਸ ਤਰ੍ਹਾਂ ਦੇ ਸਵਾਲਾਂ ਦਾ ਇੱਕੋ ਤਸੱਲੀਬਖ਼ਸ਼ ਜਵਾਬ ਉਹੀ ਹੈ, ਜੋ ਪਹਿਲੇ ਰਾਗਾਂ ਦੀ ਤਰਤੀਬ ਵਿਚਾਰਦਿਆਂ ਸੁਝਾਇਆ ਗਿਆ ਹੈ ਦੋਵੇਂ ਸੰਕਲਨ ਅੱਡ ਅੱਡ ਸਰੋਤਾਂ ਤੋਂ ਲਾਭ ਉਠਾ ਰਹੇ ਸਨ।

'ਪੋਥੀ' ਵਿਚ ਰਾਗ ਧਨਾਸਰੀ ਹੇਠ ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸ਼ਬਦ ਵੀ ਮਿਲਦੇ ਹਨ। ਇਸ ਲਈ ਉਪਰੋਕਤ ਸਾਰਣੀ ਵਿਚ ਦੁਹਾਂ ਸੰਕਲਨਾਂ ਦੇ ਮਹਲੇ ਪਹਿਲੇ ਤੋਂ ਪੰਜਵੇਂ ਤਕ ਦੇ ਸ਼ਬਦ ਗਿਣੇ ਹੋਏ ਹਨ, ਪਰ ਜੋ ਇਹ ਫ਼ਰਜ਼ ਕਰ ਲਿਆ ਜਾਏ ਕਿ 'ਪੋਥੀ' ਵਿਚ ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸ਼ਬਦ ਬਾਅਦ ਦੇ ਹਸਤਾਖੇਪ ਹਨ ਤਾਂ ਇਨ੍ਹਾਂ ਨੂੰ ਦੋਹਾਂ ਸੰਕਲਨਾਂ ਵਿਚੋਂ ਛੱਡ ਕੇ ਬਾਕੀ ਰਹਿੰਦੇ ਪਹਿਲੇ ਤਿੰਨ ਗੁਰੂ ਸਾਹਿਬਾਨ ਦੇ ਸ਼ਬਦਾਂ ਦੀ ਤਰਤੀਬ ਅੱਗੇ ਦਿੱਤੇ ਅਨੁਸਾਰ ਬਣਦੀ ਹੈ। ਸਿਵਾਏ ਚੌਥੇ ਤੇ ਪੰਜਵੇਂ ਗੁਰੂਆਂ ਦੀ ਬਾਣੀ ਦੇ, ਬਾਕੀ 'ਪੋਥੀ' ਵਿਚ ਆਈ ਹਰ ਰਚਿਆਰ ਦੀ ਰਚਨ, ਇਨ੍ਹਾਂ ਸੂਚੀਆਂ ਵਿਚ ਸ਼ਾਮਿਲ ਕਰ ਲਈ ਗਈ ਹੈ।

| **'ਪੋਥੀ' ਦੀ ਤਰਤੀਬ** | **ਸ੍ਰੀ ਗੁ. ਗ੍ਰੰ. ਸਾ. ਦੀ ਤਰਤੀਬ (ਪਹਿਲੇ ਤਿਨ ਗੁਰੂਆਂ ਤੇ ਭਗਤਾਂ ਦੀ ਬਾਣੀ ਦੀ)** | **ਪੋਥੀ ਦੀ ਤਰਤੀਬ** | **ਸ੍ਰੀ ਗੁ. ਗ੍ਰ. ਸਾ. ਦੀ ਤਰਤੀਬ (ਪਹਿਲੇ ਤਿੰਨ ਗੁਰੂਆਂ ਤੇ ਭਗਤਾਂ ਦੀ ਬਾਣੀ ਦੀ)** |
|---|---|---|---|
| 1 | 1 | 23 | 23 |
| 2 | 2 | 22 | 19 |
| 3 | 3 | 23 | 20 |
| 4 | 4 | 24 | x |
| 5 | 5 | 25 | 34 |
| 6 | 6 | 26 | 31 |
| 7 | 7 | 27 | 24 |
| 8 | 8 | 28 | 25 |
| 9 | 18 | 29 | 26 |
| 10 | 10 | 30 | 29 |
| 11 | 11 | 31 | 27 |
| 12 | 12 | 32 | 33 |
| 13 | 13 | 33 | 30 |
| 14 | 14 | 34 | 35 |
| 15 | 15 | 35 | 36 |
| 16 | 16 | 36 | x |
| 17 | 17 | 37 | x |
| 18 | 9 | 38 | 38 |
| 19 | 21 | 39 | 37 |
| 20 | 22 | 40 | 32 |

ਉਪਰੋਕਤ ਹਿਸਾਬ ਨਾਲ 'ਪੋਥੀ' ਦੇ 40 ਸ਼ਬਦਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 3 ਸ਼ਬਦ ਹਨ ਹੀ ਨਹੀਂ। ਬਾਕੀ ਦੇ 37 ਸ਼ਬਦਾਂ ਵਿੱਚੋਂ ਕੇਵਲ 18 ਸ਼ਬਦਾਂ ਦੀ ਤਰਤੀਬ ਮਿਲਦੀ ਹੈ, ਬਾਕੀ ਉੱਨੀਆਂ ਦੀ ਨਹੀਂ ਮਿਲਦੀ।

ਜੇ ਇੱਕੋ ਵੇਲੇ ਉਪਰੋਕਤ ਦੁਹਾਂ ਸੂਚੀਆਂ ਨੂੰ ਸਾਹਮਣੇ ਰੱਖ ਲਿਆ ਜਾਏ ਤਾਂ ਇਨ੍ਹਾਂ ਵਿਚ ਵੀ ਸਮਾਨਤਾ ਨਾਲੋਂ ਵੱਖਰੇ ਹੋਣ ਵਾਲਾ ਪੱਖ ਬਹੁਤ ਭਾਰੂ ਹੈ।

## 4. ਰਾਗ ਬਸੰਤ

(ਇਸ ਰਾਗ ਵਿਚ ਮਹਲਾ 4 ਦੇ ਸਿਰਲੇਖ ਵਾਲੇ ਸ਼ਬਦ ਮੌਜੂਦ ਹਨ, ਮਹਲਾ 5 ਦਾ ਕੋਈ ਸ਼ਬਦ ਨਹੀਂ ਹੈ)

| **'ਪੋਥੀ' ਦੀ ਤਰਤੀਬ (ਚੌਥੇ ਗੁਰੂ ਦੀ ਬਾਣੀ ਸਮੇਤ)** | **ਸ੍ਰੀ ਗੁ. ਗ੍ਰੰ. ਸਾ.ਦੀ ਤਰਤੀਬ (ਚੌਥੇ ਮਹਲੇ ਦੇ ਸ਼ਬਦਾ ਸਮੇਤ)** | **ਪੋਥੀ ਦੀ ਤਰਤੀਬ (ਚੌਥੇ ਗੁਰੂ ਦੀ ਬਾਣੀ ਸਮੇਤ)** | **ਸ੍ਰੀ ਗੁ. ਗ੍ਰ. ਸਾ. ਦੀ ਤਰਤੀਬ (ਚੌਥੇ ਮਹਲੇ ਦੇ ਸ਼ਬਦਾਂ ਸਮਤੇ)** |
|---|---|---|---|
| 1 | 1 | 21 | 15 |
| 2 | 2 | 22 | 16 |
| 3 | 3 | 23 | 17 |
| 4 | 9 | 24 | 18 |
| 5 | 10 | 25 | 19 |
| 6 | 11 | 26 | 20 |
| 7 | 4 | 27 | 21 |
| 8 | 8 | 28 | 22 |
| 9 | 13 | 29 | 23 |
| 10 | 25 | 30 | 24 |
| 11 | 26 | 31 | 45 |
| 12 | 14 | 32 | 38 |
| 13 | 5 | 33 | 39 |
| 14 | 6 | 34 | 42 |
| 15 | 7 | 35 | 40 |
| 16 | 12 | 36 | 43 |
| 17 | 27 | 37 | 44 |
| 18 | 28 | 38 | 41 |
| 19 | 29 | 39 | x |
| 20 | 30 | 40 | x |

| | | | |
|---|---|---|---|
| 41 | 54 | 47 | 56 |
| 42 | 51 | 48 | 58 |
| 43 | 47 | 49 | 49 |
| 44 | 53 | 51 | x |
| 46 | 55 | 52 | (ਇਹ ਸ਼ਬਦ 'ਪੋਥੀ' ਦੇ ਕ੍ਰਮੰਕ 42 ਨੰਬਰ ਉੱਤੇ ਪਹਿਲਾਂ ਆ ਚੁੱਕਾ ਹੈ) |

ਰਾਗ ਬਸੰਤ ਦੇ 52 ਸ਼ਬਦਾਂ ਵਿਚ ਮਹਲਾ 4 ਦੇ ਸਿਰਲੇਖਾਂ ਵਾਲੇ ਸ਼ਬਦ ਮੌਜੂਦ ਹਨ। ਇਸ ਲਈ ਉਪਰੋਕਤ ਸੂਚੀ ਵਿਚ ਪੰਜਵੇਂ ਗੁਰੂ ਸਾਹਿਬ ਦੇ ਸ਼ਬਦ ਸ਼ਾਮਿਲ ਨਹੀਂ ਕੀਤੇ ਗਏ। ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਹਨ (39, 40 ਤੇ 51)। ਬਾਕੀ ਦੇ 49 ਸ਼ਬਦਾਂ ਵਿੱਚੋਂ ਕੇਵਲ ਚਾਰ ਸ਼ਬਦਾਂ ਦੀ ਤਰਤੀਬ ਦੁਹਾਂ ਸੰਗ੍ਰੈਹਾਂ ਵਿਚ ਸਮਾਨ ਹੈ (1,2,3 ਤੇ 8), ਬਚਦੇ 45 ਸ਼ਬਦਾਂ ਦੀ ਤਰਤੀਬ ਵੱਖ ਹੈ। ਇਹ ਸਮਾਨਤਾ ਤੇ ਵਖਰੇਵੇਂ ਤੋਂ ਸੰਪਾਦਕ ਦੇ ਦੋ ਸੁਤੰਤਰ ਸੋਮਿਆਂ ਵਾਲੇ ਮਤ ਦੀ ਬਲਵਾਨ ਪੁਸ਼ਟੀ ਹੁੰਦੀ ਹੈ।

ਜੋ ਇਹ ਫ਼ਰਜ਼ ਕਰ ਲਿਆ ਜਾਏ ਕਿ ਮਹਲਾ 4 ਦੀਆਂ ਸੁਰਖ਼ੀਆਂ ਜਾਂ ਇਨ੍ਹਾਂ ਸੁਰਖ਼ੀਆਂ ਥੱਲੇ ਰੱਖੇ ਗਏ ਸ਼ਬਦ ਮੂਲ 'ਪੋਥੀ' ਦੇ ਲਿਖਾਰੀ ਤੋਂ ਇਲਾਵਾ ਕਿਸੇ ਹੋਰ ਹੱਥ ਦੇ ਲਿਖੇ ਹੋਏ ਹਨ ਤਾਂ ਮਹਲਾ 4 ਦੇ ਸ਼ਬਦ ਦੋਨਾਂ ਸੂਚੀਆਂ ਵਿੱਚੋਂ ਕੱਢਣ ਉਪਰੰਤ, ਤਰਤੀਬ ਦੇ ਮਾਮਲੇ ਵਿਚ ਉੱਕਾ ਕੋਈ ਫ਼ਰਕ ਨਹੀਂ ਪੈਂਦਾ, ਚਾਰ ਸ਼ਬਦਾਂ ਦਾ ਮੇਲ ਤੇ ਬਾਕੀ ਬਚਦੇ 45 ਸ਼ਬਦਾਂ ਦਾ ਅਣਮੇਲ ਕਾਇਮ ਰਹਿੰਦਾ ਹੈ।

## 5. ਰਾਗ ਭੈਰੋ

| 'ਪੋਥੀ' ਦੀ ਤਰਤੀਬ | ਸ੍ਰੀ ਗੁ.ਗ੍ਰੰ.ਸਾ.ਦੀ ਤਰਤੀਬ (ਚੌਥ ਤੇ ਪੰਜਵੇਂ ਗੁਰੂਆਂ ਦੇ ਸ਼ਬਦਾ ਨੂੰ ਛੱਡ ਕੇ) | ਪੋਥੀ ਦੀ ਤਰਤੀਬ | ਸ੍ਰੀ ਗੁ.ਗ੍ਰ.ਸਾ.ਦੀ ਤਰਤੀਬ (ਚੌਥ ਤੇ ਪੰਜਵੇ ਗੁਰੂਆਂ ਦੇ ਸ਼ਬਦਾਂ ਨੂੰ ਛੱਡ ਕੇ) |
|---|---|---|---|
| 1 | 1 | 9 | 4 |
| 2 | 9 | 10 | 5 |
| 3 | 10 | 11 | 6 |
| 4 | 11 | 12 | 7 |
| 5 | 12 | 13 | 8 |
| 6 | 13 | 14 | 14 |
| 7 | 2 | 15 | 15 |
| 8 | 3 | 16 | 16 |

| | | | |
|---|---|---|---|
| 17 | 17 | 41 | 42 |
| 18 | 18 | 42 | 59 |
| 19 | 19 | 43 | 64 |
| 20 | 20 | 44 | 51 |
| 21 | 21 | 45 | 36 |
| 22 | 22 | 46 | 56 |
| 23 | 23 | 47 | 61 |
| 24 | 24 | 48 | 33 |
| 25 | 25 | 49 | 41 |
| 26 | 26 | 50 | 55 |
| 27 | 27 | 51 | 57 |
| 28 | 30 | 52 | 37 |
| 29 | 32 | 53 | 38 |
| 30 | 31 | 54 | 60 |
| 31 | 28 | 55 | 44 |
| 32 | 29 | 56 | 45 |
| 33 | x | 57 | 63 |
| 34 | X | 58 | X |
| 35 | X | 59 | X |
| 36 | 34 (ਇਸ ਸ਼ਬਦ ਦੀਆਂ | 60 | 62 |
| | ਦੀਆਂ ਅੰਤਿਮ ਤਕਾਂ ਹੀ | 61 | 62 |
| | ਪ੍ਰਾਪਤਾ ਹਨ) | 62 | 58 |
| 37 | 43 | 63 | 46 |
| 38 | 53 | | |
| 39 | 35 | | |
| 40 | 54 | | |

'ਪੋਥੀ' ਵਿਚ ਰਾਗ ਭੈਰੋ ਦੇ 63 ਸ਼ਬਦ ਹਨ। ਇਨ੍ਹਾਂ ਵਿਚੋਂ 4 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਨਹੀਂ ਹਨ। ਬਾਕੀ ਦੇ 59 ਸ਼ਬਦਾਂ ਵਿੱਚੋਂ ਕੇਵਲ ਇਕ ਸ਼ਬਦ, ਪਹਿਲਾਂ, ਦੁਹਾਂ ਸੰਗ੍ਰੈਹਾਂ ਵਿਚ ਪਹਿਲੇ ਅਸਥਾਨ ਉੱਤੇ ਟਿਕਿਆ ਮਿਲਦਾ ਹੈ, ਤੇ 14 ਹੋਰ ਸ਼ਬਦ — 14ਵੇਂ ਤੋਂ 27ਵੇਂ ਤਕ, ਸਾਂਝੀ ਤਰਤੀਬ ਵਾਲੇ ਹਨ ਬਾਕੀ ਦੇ 44 ਸ਼ਬਦ ਵੱਖਰੀ ਵੱਖਰੀ ਤਰਤੀਬ ਵਿਚ ਰੱਖੇ ਮਿਲਦੇ ਹਨ। ਕੀ ਰਾਗ ਭੈਰੋ ਦੇ ਸ਼ਬਦਾਂ ਦੇ ਇਸ ਵੇਰਵੇ ਨੂੰ ਮੁਖ ਰੱਖ ਕੇ ਮੱਧਕਾਲੀ ਪਾਠਾਂ ਦਾ ਕੋਈ ਤ੍ਰਿਆਕਲ ਨਿਰਣਾਇਕ ਇਹ ਕਹਿ ਸਕਦਾ ਹੈ। ਕਿ ਸ੍ਰੀ

ਗੁਰੂ ਅਰਜਨ ਦੇਵ ਜੀ ਨੇ ਬਾਣੀ ਨੂੰ ਆਪਣੇ ਨਵੇਂ ਸੰਗ੍ਰਹਿ ਦੀ ਤਿਆਰੀ ਵੇਲੇ ਸ਼ਬਦਾਂ ਦੀ ਤਰਤੀਬ ਦੇ ਮਾਮਲੇ ਵਿਚ ਇਸ 'ਪੋਥੀ' ਨੂੰ ਆਪਣੇ ਸਾਹਮਣੇ ਰੱਖਿਆ ਹੋਇਆ ਸੀ?

## 6. ਰਾਮ ਮਾਰੂ ਦੇ ਕੇਦਾਰਾ

'ਪੋਥੀ' ਵਿਚ ਰਾਗ ਮਾਰੂ ਤੇ ਕੇਦਾਰਾ ਆਪੋ-ਵਿੱਚੀ ਕਾਫ਼ੀ ਖ਼ਲਤ-ਮਲਤ ਹੋਏ ਪਏ ਹਨ। 12 ਸ਼ਬਦਾਂ ਉੱਪਰ 'ਕੇਦਾਰਾ' ਸਿਰਲੇਖ ਕੱਟ ਕੇ ਉਸ ਦੀ ਥਾਂ ਮਾਰੂ ਪਾਇਆ ਹੋਇਆ ਹੈ; ਇਕ ਸ਼ਬਦ ਉੱਤੇ ਛਾਇਆਲਗ ਰਾਗ 'ਮਾਰੂ ਕੇਦਾਰਾ' ਲਿਖਿਆ ਮਿਲਦਾ ਹੈ ਤੇ 2 ਹੋਰ ਸ਼ਬਦਾਂ ਉੱਤੇ ਛਾਇਆਲਗ ਰਾਗ 'ਕੇਦਾਰਾ ਮਾਰੂ' ਲਿਖਿਆ ਹੋਇਆ ਹੈ। ਜੇ 'ਪੋਥੀ' ਵਿਚ ਵਰਤਮਾਨ ਤਰਤੀਬ ਨੂੰ ਨਾ ਛੇੜਿਆ ਜਾਏ ਤਾਂ ਮਾਰੂ ਤੇ ਕੇਦਾਰਾਂ ਦੀ ਤਰਤੀਬ ਇਉਂ ਬਣਦੀ ਹੈ :

* ਮਾਰ : 11 ਸ਼ਬਦ
* ਕੇਦਾਰਾ : 4 ਸ਼ਬਦ (ਇਕ ਕੱਟੀ ਹੋਈ ਰਚਨਾ ਸਮੇਤ)
* ਕੇਦਾਰਾ ਮਾਰੂ : 1 ਸ਼ਬਦ
* ਮਾਰੂ : 4 ਸ਼ਬਦ
* ਮਾਰੂ ਕੇਦਾਰਾ : 1 ਸ਼ਬਦ
* ਕੇਦਾਰਾ : 6 ਸ਼ਬਦ
* ਕੇਦਾਰਾ ਮਾਰੂ : 1 ਸ਼ਬਦ

ਉਪਰੋਕਤ ਸੂਚੀ ਅਨੁਸਾਰ ਪਹਿਲੇ ਲਗਾਤਾਰ ਤਰਤੀਬ ਮਾਰੂ ਦੀ ਹੈ, ਜਿਸ ਵਿਚ 11 ਸ਼ਬਦ ਦਿੱਤੇ ਹੋਏ ਹਨ। ਇਨ੍ਹਾਂ ਸ਼ਬਦਾਂ ਦੀ ਤਰਤੀਬ ਦਾ ਮੁਕਾਬਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਹੀ ਸ਼ਬਦਾਂ ਦੀ ਤਰਤੀਬ ਨਾਲ ਕੀਤੀ ਜਾਏ ਤਾਂ ਸਾਰਣੀ ਇਉਂ ਬਣਦੀ ਹੈ :

| 'ਪੋਥੀ' ਦੀ ਤਰਤੀਬ | ਸ੍ਰੀ ਗੁ. ਗ੍ਰੰ. ਸਾ. ਦੇ ਸ਼ਬਦਾ ਦੀ ਤਰਤੀਬ (ਚੌਥ ਤੇ ਪੰਜਵੇਂ ਮਹਲੇ ਦੇ ਸ਼ਬਦਾ ਨੂੰ ਛੱਡ ਕੇ) | ਪੋਥੀ ਦੀ ਤਰਤੀਬ | ਸ੍ਰੀ ਗੁ. ਗ੍ਰ. ਸਾ. ਦੀ ਸ਼ਬਦਾਂ ਦੀ ਤਰਤੀਬ (ਚੌਥੇ ਦੇ ਪੰਜਵੇ ਮਹਲੇ ਦੇ ਸ਼ਬਦਾਂ ਨੂੰ ਛੱਡ ਕੇ) |
|---|---|---|---|
| 1 | 1 | 7 | 7 |
| 2 | 2 | 8 | 13 |
| 3 | 3 | 9 | 9 |
| 4 | 4 | 10 | 9 |
| 5 | 5 | 11 | 89 |
| 6 | 6 | | |

ਇਨ੍ਹਾਂ ਵਿੱਚੋਂ ਪਹਿਲੇ 7 ਸ਼ਬਦਾਂ ਦੀ ਤਰਤੀਬ ਇੱਕੋ ਜਿਹੀ ਹੈ ਤੇ ਇਹ ਸੱਤੇ ਗੁਰੂ ਨਾਨਕ ਦੇਵ ਜੀ ਦੇ ਹਨ। ਚਹੁੰ ਦੀ ਤਰਤੀਬ ਵੱਖਰੀ ਹੈ।

11ਵੇਂ ਸ਼ਬਦ ਤੋਂ ਅਗਲੇ ਕੇਦਾਰਾ ਤੇ ਮਾਰੂ ਵਾਲੇ ਸ਼ਬਦਾਂ ਦੀ ਤਰਤੀਬ ਕਿਉਂਕਿ ਬਣਦੀ ਨਹੀਂ, ਇਸ ਲਈ ਉਨ੍ਹਾਂ ਨੂੰ ਛੱਡ ਦਿੱਤਾ ਗਿਆ ਹੈ।

**7. ਰਾਗ ਤਿਲੰਗ**

| 'ਪੋਥੀ' ਦੀ ਤਰਤੀਬ | ਸ੍ਰੀ ਗੁ. ਗ੍ਰੰ. ਸਾ. ਦੇ ਸ਼ਬਦਾ ਦੀ ਤਰਤੀਬ (ਚੌਥ ਤੇ ਪੰਜਵੇਂ ਮਹਲੇ ਦੇ ਸ਼ਬਦਾ ਨੂੰ ਛੱਡ ਕੇ) | ਪੋਥੀ ਦੀ ਤਰਤੀਬ | ਸ੍ਰੀ ਗੁ. ਗ੍ਰ. ਸਾ. ਦੀ ਸ਼ਬਦਾਂ ਦੀ ਤਰਤੀਬ (ਚੌਥੇ ਦੇ ਪੰਜਵੇ ਮਹਲੇ ਦੇ ਸ਼ਬਦਾਂ ਨੂੰ ਛੱਡ ਕੇ) |
|---|---|---|---|
| 1 | 1 | 4 | 4 |
| 2 | 2 | 5 | x |
| 3 | 6 | 6 | 8 |

ਰਾਗ ਤਿਲੰਗ ਵਿਚ ਕੁੱਲ ਛੇ ਸ਼ਬਦ ਹਨ। ਇਨ੍ਹਾਂ ਵਿੱਚੋਂ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਬਾਕੀ ਪੰਜਾਂ ਵਿੱਚੋਂ ਪਹਿਲੇ ਦੋ ਸ਼ਬਦਾਂ ਦੀ ਤਰਤੀਬ ਸਮਾਨ ਹੈ, ਤਿੰਨਾਂ ਦੀ ਨਹੀਂ ਮਿਲਦੀ।

**8. ਸਾਰ**

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਸ਼ਬਦਾਂ ਦੀ ਤਰਤੀਬ ਦੇ ਮੁਕਾਬਲੇ ਤੋਂ ਦੁਹਾਂ ਸੰਕਲਨਾਂ ਦੇ ਆਪਸੀ ਫ਼ਰਕ ਹੋਰ ਉੱਘੜ ਕੇ ਸਾਹਮਣੇ ਆ ਗਏ ਹਨ। 'ਪੋਥੀ' ਦੇ ਜਿਨ੍ਹਾਂ ਰਾਗ-ਸਿਰਲੇਖਾਂ ਹੇਠ ਮਿਲਦੀ ਬਾਣੀ[75] ਦੀ ਤਰਤੀਬ ਨਾਲ ਤੁਲਨਾ ਕੀਤੀ ਗਈ ਹੈ, ਉਨ੍ਹਾਂ ਰਾਗਾਂ ਦੀ ਆਪਣੀ ਤਰਤੀਬ ਦਾ ਵੀ ਬੜਾ ਫ਼ਰਕ ਹੈ, ਜਿਵੇਂ ਕਿ ਪਹਿਲਾਂ ਦੱਸਿਆ ਜਾਂਦਾ ਰਿਹਾ ਹੈ। ਦੁਹਾਂ ਸੰਗ੍ਰਿਹਾਂ ਵਿਚ ਰਾਗ-ਕ੍ਰਮ ਦੀ ਇਹ ਭਿੰਨਤਾ, ਇਕ ਤਰ੍ਹਾਂ ਉਸ ਪਰਸਪਰ ਵਿੱਥ ਦੀ ਪੂਰਬ-ਸੂਚਨਾ ਹੈ, ਜੋ ਇਨ੍ਹਾਂ ਰਾਗ-ਸਿਰਲੇਖਾਂ ਦੇ ਥੱਲੇ ਸੰਕਲਿਤ ਸ਼ਬਦਾਂ ਦੀ ਪਰਸਪਰ ਤਰਤੀਬ ਵਿਚ ਮਿਲਦੀ ਹੈ। ਇਨ੍ਹਾਂ ਰਾਗਾਂ ਵਿਚ ਮਿਲਦੇ ਸ਼ਬਦਾਂ ਵਿਚ ਕ੍ਰਮਗਤ ਸਮਾਨਤਾ ਵੀ ਹੈ ਤੇ ਅਸਮਾਨਤਾ ਵੀ ਪਰ ਅਸਮਾਨਤਾ ਦਾ ਪੱਲੜਾ ਕਿੰਨਾ ਭਾਰਾ ਹੈ, ਇਸ ਦਾ ਅਨੁਮਾਨ ਅੱਗੇ-ਦਿੱਤੇ ਜਾ ਰਹੇ ਅਨੁਪਾਤ-ਲੇਖੇ ਤੋਂ ਲੱਗ ਸਕਦਾ ਹੈ। ਕ੍ਰਮ-ਭੇਦਾਂ ਦੀ ਰਾਗਵਾਰ ਨਿਸਬਤ ਇਹ ਬਣਦੀ ਹੈ :

75. ਇਸ ਰਾਗ-ਸੂਚੀ ਵਿਚ ਹਸਤਾਖੇਪੀ ਰਾਗ ਵਡਹੰਸ, ਮਲਾਰ, ਆਸਾ, ਗੂਜਰੀ ਤੇ ਬਿਲਾਵਲ ਸ਼ਾਮਿਲ ਨਹੀਂ ਕੀਤੇ ਗਏ। ਕੇਦਾਰਾ ਵਿਚ ਲਗਾਤਾਰ ਸ਼ਬਦਾਂ ਦੀ ਗਿਣਤੀ ਬੱੜੀ ਘੱਟ ਹੈ, ਇਸ ਲਈ ਉਸ ਨੂੰ ਵੀ ਨਹੀਂ ਵਿਚਾਰਿਆ ਗਿਆ। ਰਾਗ ਤਿਲੰਗ ਉੱਤੇ ਹਸਤਾਖੇਪ ਦਾ ਸ਼ਕ ਹੋਣ ਦੇ ਬਾਵਜੂਦ ਉਸ ਨੂੰ ਰੱਖ ਲਿਆ ਗਿਆ ਹੈ ਕਿਉਂਕਿ ਉਸ ਦੇ ਸ਼ਬਦ ਲਗਾਤਾਰ ਲਿਖੇ ਮਿਲਦੇ ਹਨ।

ਸੂਹੀ = 92.31%; ਪਰਭਾਤੀ = 24.39%; ਧਨਾਸਰੀ (ਚੌਥੇ ਤੇ ਪੰਜਵੇ ਗੁਰੂਆਂ ਦੀ ਬਾਣੀ ਸਮੇਤ) = 80% ਅਤੇ (ਚੌਥੇ ਤੇ ਪੰਜਵੇਂ ਗੁਰੂਆਂ ਦੀ ਬਾਣੀ ਤੋਂ ਬਿਨਾਂ) = 51.35%; ਬਸੰਤ = 91.83%; ਭੈਰੋ = 74.75%; ਮਾਰੂ = 36.36% ਤੇ ਤਿਲੰਗ = 60%।

XI

# 'ਪੋਥੀ' ਦੇ ਅੰਕ

'ਪੋਥੀ' ਦਾ ਇਕ ਖ਼ਾਸ ਧਿਆਨਜੋਗ ਪੱਖ ਇਸ ਦੇ ਅੰਕ ਹਨ। ਇਹ ਹਾਸ਼ੀਏ ਦੇ ਅੰਦਰ ਵੀ ਮਿਲਦੇ ਹਨ ਤੇ ਬਾਹਰ ਵੀ ਅਤੇ ਪੱਤਰਿਆਂ ਦੇ 'ੳ' ਤੇ 'ਅ' ਦੁਹਾਂ ਪਾਸਿਆਂ ਉੱਤੇ ਪਏ ਹੋਏ ਹਨ। ਹਾਸ਼ੀਏ ਦੇ ਅੰਦਰਲੇ ਅੰਕਾਂ ਵਿੱਚੋਂ ਬਹੁਤਿਆਂ ਦਾ ਸੰਬੰਧ 'ਪੋਥੀ' ਵਿਚ ਦਰਜ ਕੀਤੇ ਗਏ ਸ਼ਬਦਾਂ ਦੀ ਸੰਖਿਆ ਤੇ ਇਨ੍ਹਾਂ ਦੇ ਵੱਖ ਵੱਖ ਭਾਗਾਂ ਦੀ ਗਿਣਤੀ ਨਾਲ ਹੈ। ਇਨ੍ਹਾਂ ਤੋਂ ਛੁੱਟ ਅੰਦਰਲੇ ਲੋਕਾਂ ਦੀ ਇਕ ਹੋਰ ਵੰਨਗੀ ਹੈ, ਜੋ ਇਸ 'ਪੋਥੀ' ਤੋਂ ਛੁੱਟ ਹੋਰ ਕਿਸੇ ਖਰੜੇ ਵਿਚ ਨਹੀਂ ਵੇਖੀ ਗਈ। ਇਸ ਦੀ ਚਰਚਾ ਅੱਗੇ ਚਲ ਕੇ ਕੀਤੀ ਜਾਵੇਗੀ। ਹਾਸ਼ੀਏ ਤੋਂ ਬਾਹਰ ਦੇ ਅੰਕਾਂ ਵਿਚ ਬਹੁਗਿਣਤੀ ਪੱਤਰਿਆਂ ਦੀ ਸੰਖਿਆ ਦੱਸਣ ਵਾਲੇ ਅੰਕਾਂ ਦੀ ਹੈ, ਜੋ ਦੋ ਵੱਖ ਵੱਖ ਮੌਕਿਆਂ ਉੱਤੇ ਲਾਏ ਗਏ ਸਿੱਧ ਹੁੰਦੇ ਹਨ। ਇਉਂ ਅੰਕਾਂ ਦਾ ਮਸਲਾ ਇਕ ਬਹੁਪਰਤੀ ਮਸਲਾ ਬਣ ਜਾਂਦਾ ਹੈ, ਕਿਉਂਕਿ ਅੰਕਾਂ ਨੂੰ ਕਈ ਮਨੋਰਥਾਂ ਲਈ ਵਰਤਿਆ ਗਿਆ ਹੈ। 'ਪੋਥੀ' ਦੇ ਸੰਕਲਨ ਤੇ ਸੰਪਾਦਨ ਨਾਲ ਜੁੜੇ ਹੋਏ ਕਾਰਨ ਜ਼ਰੂਰੀ ਹੈ ਕਿ ਹਰ ਅੰਕ-ਵੰਨਗੀ ਨੂੰ ਚੰਗੀ ਤਰ੍ਹਾਂ ਸਮਝਿਆ ਜਾਵੇ। ਸਪਸ਼ਟਤਾ ਦੀ ਖ਼ਾਤਰ ਅਸੀਂ ਹਰ ਅੰਕ-ਸ਼੍ਰੇਣੀ ਉੱਤੇ ਸੁਤੰਤਰ ਵਿਚਾਰ ਕਰਦੇ ਹਾਂ।

### 1. ਹਾਸ਼ੀਏ ਤੋਂ ਅੰਦਰ ਦੇ ਅੰਕ

ਮੱਧ ਕਾਲ ਦੀਆਂ ਖੇਤਰੀ ਭਾਰਤੀ ਭਾਸ਼ਾਵਾਂ ਵਿਚ ਭਗਤੀ-ਕਾਵਿ ਦੇ ਸੰਕਲਨਾਂ ਦਾ ਬੜਾ ਅਹਿਮ ਸਥਾਨ ਹੈ। ਇਨ੍ਹਾਂ ਵਿਚੋਂ ਕੁੱਝ ਛਪੇ ਹੋਏ ਗ੍ਰੰਥਾਂ ਤੇ ਕੁੱਝ ਅਣਛਪੇ ਖਰੜਿਆਂ ਦੇ ਅਧਿਐਨ ਉਪਰੰਤ ਇਹ ਪਤਾ ਲੱਗਣ ਵਿਚ ਦੇਰ ਨਹੀਂ ਲਗਦੀ ਕਿ ਸੰਕਲਨਕਾਰ, ਕਿਸੇ ਹਦ ਤਕ, ਸੰਪਾਦਨ ਦਾ ਕੰਮ ਵੀ ਨਾਲੋ-ਨਾਲ ਭੁਗਤਾਇਆ ਕਰਦੇ ਸਨ। ਇਹ ਜੁਗਤ ਹੈ ਤਾਂ ਪ੍ਰਾਚੀਨ ਸੰਸਕ੍ਰਿਤ ਸਾਹਿਤ ਤੋਂ ਆਈ ਹੋਈ, ਪਰ ਜਿਸ ਵਿਆਪਕਤਾ ਤੇ ਪਕਿਆਈ ਨਾਲ ਇਸ ਨੂੰ ਨਵੀਆਂ ਭਾਰਤੀ ਦੇ ਗ੍ਰੰਥਕਾਰਾਂ ਤੇ ਸੰਕਲਨਕਾਰਾਂ ਨੇ ਮੱਧ ਕਾਲ ਵਿਚ ਅਪਨਾਇਆ, ਉਹ ਸਲਾਹੁਣਜੋਗ ਹੈ। ਇਸ ਜੁਗਤ ਦਾ ਜਨਮ ਹਸਤਾਖੇਪਾਂ ਤੋਂ ਬਚਣ ਦੀ ਇੱਛਾ ਤੋਂ ਹੋਇਆ ਹੋਵੇਗਾ ਤੇ ਇਸ ਦੀ ਵਿਆਪਕਤਾ ਤੋਂ ਲਗਦਾ ਹੈ ਆਖੇਪਕਾਰ ਹਰ ਸਮੇਂ ਤੇ ਹਰ ਭਾਸ਼ਾਂ ਵਿਚ ਕਾਫ਼ੀ ਉੱਦਮਸ਼ੀਲ ਰਹੇ ਹਨ। ਇਨ੍ਹਾਂ ਸਤਰਾਂ ਦੇ ਲਖਕ ਨੂੰ, ਕੁੱਝ ਚਿਰ ਹੋਇਆ, ਭੰਡਾਰਕਾਰ ਓਰੀਐਂਟਲ ਰੀਸਰਚ ਇਨਸਟੀਚਿਊਟ, ਪੂਨਾ ਵਿਚ ਸ੍ਰੀ ਗਿਆਨ ਦੇਵ ਜੀ ਰਚਿਤ ਮਹਾਨ ਗ੍ਰੰਥ 'ਗਿਆਨੇਸ਼ਵਰੀ' ਦਾ ਇਕ ਖਰੜਾ ਵੇਖਣ ਦਾ ਮੌਕਾ ਮਿਲਿਆ। ਇਸ ਦੇ ਹਰ ਹਸਤਾਖੇਪੀਆਂ ਤੋਂ ਗ੍ਰੰਥਕਾਰ ਕਿੰਨਾ ਭੈ ਖਾਂਦੇ ਸਨ ਤੇ ਇਸ ਲਈ ਉਨ੍ਹਾਂ ਨੂੰ ਆਪਣੀ ਰਚਨਾ ਦਾ ਸੁਚੱਮ ਕਾਇਮ ਰੱਖਣ ਲਈ ਕਿੰਨੀ ਫ਼ਾਲਤੂ ਮਿਹਨਤ ਕਰਨੀ ਪੈਂਦੀ ਸੀ। ਨੌਂਵੇਂ ਅਧਿਆਇ ਦੇ ਅੰਤ ਉੱਤੇ ਦਿੱਤੀ ਹੋਈ ਸੂਚਨਾਂ ਇਉਂ ਹੈ :

ਨਵਮੋਧਯਾਯਃ ॥ ੯ ॥ ਸ੍ਰੀ ਕ੍ਰਿ

ਸੰਖਯਾ ॥ ਅਧਯਾ ॥ ੯ ॥ ਸਲੋਕ ॥ ੩੪ ॥

ਟੀਕਾ ॥ ੫੩੫ ॥ ਪਤ੍ਰੇ ੪੩ ॥

ਪੰਜਾਬੀ-ਗੁਰਮੁਖੀ ਵਿਚ ਮਿਲਦੇ ਸੰਕਲਨਾਂ ਵਿੱਚੋਂ, ਸਭ ਤੋਂ ਵੱਡਾ, ਮਹਾ ਪ੍ਰਤਾਪੀ ਤੇ ਪ੍ਰਭਾਵਸ਼ਾਲੀ ਸੰਕਲਨ, ਗੁਰੂ ਅਰਜਨ ਦੇਵ ਜੀ ਦੀ ਸਿੱਧੀ ਨਿਗਰਾਨੀ ਹੇਠ ਸੰਨ 1604 ਈ. ਵਿਚ ਤਿਆਰ ਹੋਇਆ। ਆਪ ਦੇ ਸੰਕਲਨ ਵਿਚ ਅੰਕ ਬੜੇ ਮਹਤਵ ਵਾਲੀ ਸੇਵਾ ਨਿਭਾਉਂਦੇ ਹਨ। ਅਸੀਂ ਏਥੇ ਗੁਰੂ ਅਰਜਨ ਦੇਵ ਜੀ ਦੀ ਸੰਕਲਿਤ ਬੀੜ ਦੇ ਅੰਕ-ਵਿਧਾਨ ਬਾਰੇ ਕੋਈ ਚਰਚਾ ਨਹੀਂ ਛੇੜਨੀ, ਕੇਵਲ ਤੁਲਨਾ ਵਜੋਂ, ਜਿੰਨੀ ਕੁ ਲੋੜ ਪਵੇਗੀ, ਓਨੀ ਹੀ ਗੱਲ ਕਰਾਂਗੇ ਪਰ ਇਕ ਨਿਰਣਾ ਏਥੇ ਹੋ ਜਾਏ ਤਾਂ ਠੀਕ ਹੋਵੇਗਾ। ਇਨ੍ਹਾਂ ਸਤਰਾਂ ਦੇ ਲੇਖਕ ਦਾ ਵਿਸ਼ਵਾਸ ਹੈ ਕਿ ਬਾਣੀ ਵਿਚ ਸੰਖਿਆ-ਸੂਚਕ ਅੰਕਾਂ ਦੀ ਜੁਗਤ ਦਾ ਪ੍ਰਵੇਸ਼ ਗੁਰੂ ਅਰਜਨ ਦੇਵ ਜੀ ਦੇ ਸਮੇਂ ਨਹੀਂ, ਬਲਕਿ ਗੁਰੂ ਨਾਨਕ ਦੇਵ ਜੀ ਨਾਲ ਹੀ ਸ਼ੁਰੂ ਹੋ ਗਿਆ ਸੀ। ਬਾਣੀ ਰਚਣ ਦੇ ਨਾਲ ਨਾਲ ਬਾਣੀ ਦੇ ਸੰਕਲਨ ਤੇ ਉਤਾਰੇ ਕਰਨ-ਕਰਾਉਣ ਦਾ ਕੰਮ ਕਰਤਾਰਪੁਰ (ਸਿਆਲਕੋਟ) ਵਿਚ ਨਿੱਠ ਕੇ ਕੀਤਾ ਜਾਂਦਾ ਸੀ। ਇਹ ਕੰਮ ਗੁਰੂ ਅਰਜਨ ਦੇਵ, ਗੁਰੂ ਅਮਰ ਦਾਸ ਤੇ ਗੁਰੂ ਰਾਮ ਦਾਸ ਜੀ ਦੀ ਬਾਣੀ ਵਿਚ ਗੁਰਬਾਣੀ ਦੀ ਨਿਰੋਲਤਾ ਕਾਇਮ ਰੱਖਣ, ਕੱਚੀ ਰਚਨਾ ਤੋਂ ਬਚਣ ਤੇ ਸੱਚੀ ਨੂੰ ਗ੍ਰਹਿਣ ਕਰਨ ਦੇ ਹਵਾਲੇ ਆਮ ਮਿਲਦੇ ਹਨ। ਅਸਲ ਵਿਚ ਗੁਰਬਾਣੀ ਦੀ ਪ੍ਰਮਾਣਿਕਤਾ ਤੇ ਨਿਰੋਲਤਾ ਅਤੇ ਉਸ ਦੀ ਅਧਿਆਤਮਿਕ ਖੇਤਰ ਵਿਚ ਕਲਿਆਣਕਾਰੀ ਮਹਾਨਤਾ ਦੀ ਸਾਖ ਭਰਨ ਤੇ ਇਸ ਉੱਤੇ ਪਹਿਰਾ ਦੇਣ ਦਾ ਕੰਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸ਼ੁਰੂ ਕਰ ਦਿੱਤਾ ਸੀ। ਰਾਗ ਮਾਰੂ ਦੇ ਅੱਠਵੇਂ ਸੋਲਹੇ ਵਿੱਚੋਂ ਪੇਸ਼ ਕੀਤੀ ਜਾ ਰਹੀ ਹੇਠਲੀ ਤੁਕ ਗੁਰੂ ਨਾਨਕ ਦੇਵ ਜੀ ਦੀ ਹੈ :

"ਸਤਿਗੁਰੂ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੈ॥" (ਪੰਨਾ ੧੦੨੮)

ਆਪਣੀ ਇਕ ਲੰਮੀ ਬਾਣੀ 'ਓਅੰਕਾਰ' ਵਿਚ ਗੁਰੂ ਸਾਹਿਬ ਗੁਰਬਾਣੀ ਨੂੰ ਧੁਰੋਂ ਉਤਰੀ ਬਾਣੀ ਦੀ ਪਦਵੀ ਦੇਂਦੇ ਹਨ :

"ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥ (ਪੰਨਾ ੯੩੫)

ਸ੍ਰੀ ਗੁਰੂ ਅਮਰ ਦਾਸ ਜੀ ਨੇ ਆਪਣੀ 'ਅਨੰਦ' ਸਿਰਲੇਖ ਵਾਲੀ ਬਾਣੀ ਵਿਚ ਸੱਚੀ ਤੇ ਕੱਚੀ ਬਾਣੀ ਵਾਲੇ ਪੱਖ ਨੂੰ ਬੜੀ ਚੰਗੀ ਤਰ੍ਹਾਂ ਪਰਿਭਾਸ਼ਿਤ ਕੀਤਾ ਹੈ :

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥

ਬਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥

.... .... ....

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥

.... .... .....

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥

ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥ (ਪੰਨਾ ੯੨੦)

ਸ੍ਰੀ ਗੁਰੂ ਰਾਮਦਾਸ ਜੀ ਦੀ ਸੁਰ ਆਪਣੇ ਅਧਿਆਤਮਿਕ ਪੂਰਵਜਾਂ ਤੋਂ ਵੱਖਰੀ ਨਹੀਂ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥ ਪੰਨਾ (੯੮੨)

ਰਾਗ ਸੂਹੀ ਵਿਚ ਆਪ ਆਪਣੇ ਵਿਹਾਰ ਬਾਰੇ ਫ਼ਰਮਾਉਂਦੇ ਹਨ :

ਮੈਂ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥ (ਪੰਨਾ ੭੫੯)

ਰਾਗ ਆਸਾ ਵਿਚ ਆਪ ਕਹਿੰਦੇ ਹਨ ਕਿ ਬਾਣੀਆਂ ਤਾਂ ਬਹੁਤ ਹਨ, ਪਰ ਜਿਸ ਦੇ ਲੜ ਲੱਗਣ ਦੀ ਲੋੜ ਹੈ, ਉਹ ਹੈ ਗੁਰੂ ਕੀ ਬਾਣੀ :

ਰਤਨਾ ਰਤਨ ਪਦਾਰਥ ਬਹੁ ਸਾਗਰ ਭਰਿਆ ਰਾਮ॥

ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥ (ਪੰਨਾ ੪੪੨)

ਕੱਚੀ ਬਾਣੀ ਬਾਰੇ ਗੁਰੂ ਰਾਮਦਾਸ ਜੀ ਤੋਂ ਵਧ ਕੋਈ ਕੀ ਕਹੇ :

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥

ਸਤਿਗੁਰ ਦੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥

(ਰਾਗ ਗਉੜੀ, ਪੰਨਾ ੩੦੪)

ਪੰਜਵੇਂ ਗੁਰੂ ਸਾਹਿਬ ਨੇ ਤਾਂ ਇਸ਼ਾਰੇ ਨਾਲ ਸਪਸ਼ਟ ਫੈਸਲਾ ਦਿੱਤਾ ਹੋਇਆ ਹੈ ਕਿ ਜੋ ਗੁਰਬਾਣੀ ਨਹੀਂ, ਉਹ ਪਾਰਬ੍ਰਹਮ ਨੂੰ ਬਿਲਕੁਲ ਨਹੀਂ ਭਾਉਂਦੀ :

ਗੁਰ ਪੂਰੇ ਕੀ ਬਾਣੀ॥ ਪਾਰਬ੍ਰਹਮ ਮਨਿ ਭਾਣੀ॥

ਨਾਨਕ ਦਾਸਿ ਵਖਾਣੀ॥ ਨਿਰਮਲ ਅਰਥ ਕਹਾਣੀ॥ (ਰਾਗ ਸੋਰਠਿ, ਪੰਨਾ ੬੨੯)

ਮੱਧ ਕਾਲ ਵਿਚ ਗੁਰਬਾਣੀ ਦੀ ਨਿਰੋਲਤਾ ਦੀ ਸੰਭਾਲ ਤੇ ਸੁਰੱਖਿਆ ਕਰਨ ਵਾਲਾ ਇਕ ਵੱਡਾ ਸੰਦ ਅੰਕ ਸਨ। ਗੋਇੰਦਵਾਲ ਵਾਲੀਆਂ ਪੋਥੀਆਂ ਕਿਉਂਕਿ ਉਸੇ ਵਿਆਪਕ ਮਾਹੌਲ ਤੇ ਉਸੇ ਰਵਾਹਿਤ ਵਿਚ ਉਪਜੀਆਂ, ਜਿਸ ਵਿਚ ਗੁਰੂ ਅਰਜਨ ਦੇਵ ਜੀ ਨੇ ਆਪਣੀ 'ਬੀੜ' ਤਿਆਰ ਕੀਤੀ ਸੀ, ਇਸ ਲਈ ਅਹੀਆ ਪੁਰ ਵਾਲੀ 'ਪੋਥੀ' ਵਿਚ ਵੀ ਅੰਕਾਂ ਦੀ ਰੱਜਵੀਂ ਵਰਤੋਂ ਕੀਤੀ ਹੋਈ ਮਿਲਦੀ ਹੈ।

**(ੳ) ਪੂਰਵ-ਨਿਰਧਾਰਿਤ ਨਿਯਮ**

'ਪੋਥੀ' ਦੇ ਸੰਕਲਨਕਰਤਾ ਦੇ ਅਪਣਾਏ ਅੰਕ-ਵਿਧਾਨ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਸ ਦੇ ਵਰਤੇ ਹੋਏ ਕੁੱਝ ਨਿਯਮਾਂ ਨਾਲ ਜਾਣਕਾਰੀ ਦੀ ਲੋੜ ਹੈ। ਜਿਨ੍ਹਾਂ ਨਿਯਮਾਂ ਨੂੰ 'ਪੋਥੀ' ਦੇ ਅਧਿਐਨ ਨੇ ਸਾਹਮਣੇ ਲਿਆਂਦਾ ਹੈ, ਉਨ੍ਹਾਂ ਨੂੰ ਇਸ ਤਰ੍ਹਾਂ ਨਿਰੂਪਿਤ ਕੀਤਾ ਜਾ ਸਕਦਾ ਹੈ:

* 'ਪੋਥੀ' ਵਿਚ ਸੰਕਲਿਤ ਹਰ ਰਚਨਾ ਦੇ ਹਰ ਬੰਦ ਨੂੰ ਕ੍ਰਮਿਕ ਗਿਣਤੀ ਵਿਚ ਬੰਨ੍ਹਿਆ ਜਾਏਗਾ। ਜੇ ਕਿਸੇ ਰਚਨਾ ਦੇ ਚਾਰ ਬੰਦ ਹਨ ਤਾਂ ਪਹਿਲੇ ਅੰਕ ਦੇ ਮੁੱਕਣ ਉੱਤੇ "੧", ਦੂਜੇ ਦੇ ਮੁੱਕਣ ਉੱਤੇ "੨" ਤੀਜੇ ਦੇ ਮੁੱਕਣ ਉੱਤੇ "੩" ਤੇ ਚੌਥੇ ਦੇ ਮੁੱਕਣ ਉੱਤੇ "੪" ਪਾ ਕੇ ਸਮਝਾ ਦਿੱਤਾ ਜਾਏਗਾ

ਵਿਚ ਵਿਚਾਰੀ ਜਾ ਰਹੀ ਰਚਨਾ ਦੇ ਕੁੱਲ ਚਾਰ ਬੰਦ ਹਨ।

* ਆਮ ਤੌਰ ਉੱਤੇ, ਸ਼ਬਦ ਦੇ ਪਹਿਲੇ ਬੰਦ ਜਾਂ ਅੰਤਰੇ ਦੇ ਬਾਅਦ 'ਰਹਾਉ' ਜਾਂ 'ਟੇਕ' ਦਾ ਬੰਦ ਦਿੱਤਾ ਜਾਏਗਾ ਤੇ ਇਸ ਦੇ ਅੰਤ ਉੱਤੇ ਵੀ ਏਕਾ ਇਸ ਤਰ੍ਹਾਂ ਪਾਇਆ ਜਾਵੇਗਾ : ॥੧॥ ਰਹਾਉ॥ ਅੱਗੋਂ ਫੇਰ ਬੰਦਾਂ ਜਾਂ ਅੰਤਰਿਆਂ ਦੀ ਗਿਣਤੀ "੨" ਤੋਂ ਸ਼ੁਰੂ ਹੋ ਕੇ ਕ੍ਰਮਵਾਰ ਸ਼ਬਦ ਦੇ ਅਖ਼ੀਰਲੇ ਬੰਦ ਤਕ ਜਾਰੀ ਰਹੇਗੀ।
* ਸੰਕਲਨ ਵਿਚ ਸ਼ਾਮਿਲ ਹੋਏ ਹਰ ਸ਼ਬਦ/ਰਚਨਾ ਦੀ ਕ੍ਰਮਵਾਰ ਗਿਣਤੀ, ਅੰਤਰਿਆਂ ਦੇ ਜੋੜ ਤੋਂ ਬਾਅਦ, ਵੱਖਰੀ ਦਿੱਤੀ ਜਾਵੇਗੀ। ਇਸ ਨਾਲ ਹਰ ਰਚਨਾ ਦੇ ਅੰਤ ਵਿਚ ਵੱਖਰੀ ਵੱਖਰੀ ਸੂਚਨਾ ਦੇਣ ਵਾਲੇ ਦੋ ਅੰਕ ਹੋਣ ਜਾਣਗੇ — ਪਹਿਲਾ ਜੋੜ ਰਚਨਾ ਦੇ ਬੰਦਾਂ ਜਾਂ ਅੰਤਰਿਆਂ ਦਾ ਸੂਚਕ ਹੋਵੇਗਾ ਤੇ ਦੂਜਾ ਸ਼ਬਦ-ਇਕਾਈਆਂ ਦੇ ਸਿਲਸਿਲੇਵਾਰ ਜੋੜ ਦਾ।
* ਇਕੋ ਰਾਗ ਵਿਚ ਰਚਿਆਰ ਦੇ ਬਦਲਣ ਨਾਲ ਅੰਕਾ ਦਾ ਸਿਲਸਿਲਾ ਨਹੀਂ ਟੁੱਟੇਗਾ, ਪਰ ਉਸੇ ਰਾਗ ਵਿਚ ਗੁਰੂ ਸਾਹਿਬਾਨ ਦੇ ਬਾਣੀ ਦੀ ਗਿਣਤੀ ਵੱਖਰੀ ਤੇ ਭਗਤਾਂ ਦੀਆਂ ਬਾਣੀਆਂ ਦੀ ਗਿਣਤੀ ਵੱਰੀ ਹੋਵੇਗੀ। ਇਸੇ ਤਰ੍ਹਾਂ 'ਗੁਲਾਮ' ਤੇ 'ਸਦਾ ਸੇਵਕ' ਦੀਆਂ ਰਚਨਾਵਾਂ ਦੀ ਗਿਣਤੀ ਵੱਖਰੀ ਚੱਲੇਗੀ, ਭਾਵੇਂ ਉਨ੍ਹਾਂ ਦੀਆਂ ਰਚਨਾਵਾਂ ਥੋੜੀਆਂ ਕਿਉਂ ਨਾ ਹੋਣ।
* ਬਾਣੀ ਦੇ ਰੂਪ, ਭਾਂਡੇ ਜਾਂ ਕਲਬੂਤ ਦੇ ਬਦਲਣ ਨਾਲ ਵੀ ਨਹੀਂ ਗਿਦਤੀ ਚਾਲੂ ਕੀਤਾ ਜਾਏਗੀ। ਮਸਲਨ, ਅਚਉਪਦਿਆਂ ਦੇ ਬਾਅਦ ਅਸਟਪਦੀਆਂ ਆ ਜਾਣ ਤਾਂ ਅੰਕ-ਲੜੀ ਵੱਖੀਰੀ ਚੱਲੇਗੀ।

**(ਅ) ਬੰਦਾ ਦੇ ਅੰਕ**

ਜਿਸ ਕ੍ਰਮ ਵਿਚ ਸੰਕਲਨਕਰਤਾ ਦੇ ਪੂਰਵ-ਨਿਰਧਾਰਿਤ ਨਿਯਮ ਦਿੱਤੇ ਗਏ ਹਨ, ਉਸੇ ਕ੍ਰਮ ਵਿਚ 'ਪੋਥੀ' ਵਿਚ ਇਨ੍ਹਾਂ ਦੀ ਪਾਲਦ ਦਾ ਸਰਵੇਖਣ ਅੱਗੇ ਕੀਤਾ ਜਾ ਰਿਹਾ ਹੈ। ਅਸੀਂ ਸੰਕਲਿਤ ਸ਼ਬਦਾਂ ਦੀ ਬੰਦ-ਸੰਖਿਆ ਜਾਂ ਅੰਤਰਿਆਂ ਤੇ ਰਹਾਉ (ਟੇਕ) ਵਾਲੇ ਬੰਦ ਦੇ ਅਸਥਾਨ ਨੂੰ ਸੂਚਿਤ ਕਰਨ ਵਾਲੀ ਅੰਕਣ-ਵਿਧੀ ਉੱਤੇ ਪਹਿਲਾਂ ਵਿਚਾਰ ਕਰਦੇ ਹਾਂ। ਸ਼ਬਦਾਂ ਦੀਆਂ ਬੰਦਾਂ ਦੇ ਅੰਕ ਲਾਉਣ ਬਾਰੇ 'ਪੋਥੀ' ਦੀ ਬਿਧ ਇਹ ਹੈ ਕਿ, ਆਮ ਤੌਰ ਉੱਤੇ, ਪਹਿਲੇ ਬੰਦ ਦੇ ਬਾਅਦ ॥ ੧ ॥ ਪਾ ਕੇ ਦੱਸ ਦਿੱਤਾ ਜਾਂਦਾ ਹੈ ਕਿ ਪਹਿਲਾਂ ਬੰਦ ਮੁੱਕ ਗਿਆ ਹੈ। ਇਸ ਦੇ ਬਾਅਦ ਦੂਜਾ ਬੰਦ ਨਹੀਂ ਬਲਕਿ ਟੇਕ ਜਾਂ 'ਰਹਾਉ' ਦਾ ਬੰਦ ਦਿੱਤਾ ਜਾਂਦਾ ਹੈ। ਇਸ ਬੰਦ ਦੇ ਅੰਤ ਵਿਚ ਵੀ॥ 1॥ ਹੀ ਪਾਇਆ ਜਾਂਦਾ ਹੈ। ਇਸ ਜੁਗਤ ਨਾਲ 'ਰਹਾਉ', ਸ਼ਬਦ ਦਾ ਭਾਗ ਬਣਦਾ ਵੀ ਹੈ ਤੇ ਨਹੀਂ ਵੀ — ਬਣਦਾ ਇਸ ਤਰ੍ਹਾਂ ਹੈ ਕਿ ਸ਼ਬਦ ਦੇ ਪਹਿਲੇ ਬੰਦ ਦੇ ਇਕਦਮ ਬਾਅਦ ਇਸ ਨੂੰ ਥਾਂ ਦਿੱਤੀ ਜਾਂਦੀ ਹੈ, ਜਿੱਥੋਂ ਉਸ ਦੇ ਰੁਲ ਜਾਣ ਜਾਂ ਗਵਾਚ ਜਾਣ ਜਾਂ ਕਿਸੇ ਹੋਰ ਸ਼ਬਦ ਨਾਲ ਜੁੜ ਜਾਣ ਦਾ ਡਰ ਨਹੀਂ ਹੁੰਦਾ ਅਤੇ ਭਾਗ ਬਣਨੋਂ ਰਹਿ ਇਸ ਕਰ ਕੇ ਜਾਂਦਾ ਹੈ ਕਿ ਸ਼ਬਦ ਦੇ ਬੰਦਾਂ ਦੀ ਬਕਾਇਦਾ ਗਿਣਤੀ ਵਿਚ ਇਸ ਨੂੰ ਸ਼ਾਮਿਲ ਨਹੀਂ ਕੀਤਾ ਜਾਂਦਾ। ਰਹਾਉ ਦੇ ਏਕੇ ਦੇ ਬਾਅਦ ਹਰ ਬੰਦ ਦੇ ਮੁੱਕਣ ਉੱਤੇ ॥ ੨॥ ੩ ॥; ॥ ੪ ॥,

ਆਦਿ ਸੰਬੰਧਿਤ ਅੰਕ ਪਾ ਕੇ ਇਨ੍ਹਾਂ ਸ਼ਬਦਾਂ ਵਿਚ ਬੰਦਾਂ ਦੇ ਕ੍ਰਮਿਕ ਅਸਥਾਨ ਦੀ ਸੂਚਨਾ ਦੇ ਦਿੱਤੀ ਜਾਂਦੀ ਹੈ।

ਜਿੱਥੋਂ ਤਕ ਪਹਿਲੇ ਬੰਦ ਦੇ ਅੰਕਣ ਦਾ ਸਵਾਲ ਹੈ ਕਿ 'ਪੋਥੀ' ਨੇ ਕਾਫ਼ੀ ਸਾਵਧਾਨੀ ਵਰਤੀ ਹੈ। ਸੱਚ ਇਹ ਹੈ ਕਿ ਪਹਿਲੇ ਬੰਦ ਦੇ ਬਾਅਦ ॥ 1 ॥ ਪਾਉਣ ਵਿਚ ਹੀ ਨਹੀਂ, ਬੰਦਾਂ ਦੇ ਸਾਰੇ ਅੰਕ ਪਾਉਣ ਵਿਚ ਇਹੀ ਸਾਵਧਾਨੀ ਵਰਤੀ ਹੋਈ ਦਿੱਸਦੀ ਹੈ। 'ਪੋਥੀ' ਦੇ ਸਾਰੇ ਸ਼ਬਦਾਂ ਦੇ ਬੰਦ, ਗਿਣਤੀ ਵਿਚ ਇਕਸਾਰ ਨਹੀਂ ਹਨ। ਸਭ ਤੋਂ ਛੋਟੇ ਨਮੂਨੇ ਉਹ ਹਨ, ਜਿਨ੍ਹਾਂ ਨੂੰ ਲਿਖਾਰੀ ਨੇ ਇੱਕੋ ਬੰਦ ਵਾਲੇ ਮੰਨਿਆ ਹੈ, ਜਿਵੇਂ ਪੱਤਰਾ 3ਅ (ਮਞੁ ਕੁਚਜੀ ਅਮਾਵਣਿ ਡੋਸੜੇ ਕਿਉ ਸਹੁ ਰਾਵਣਿ ਜਾਉ ਜੀਉ), ਪੱਤਰਾ 4ਅ (ਜਾ ਤੂ ਤਾਂ ਮੈ ਸਭੁ ਕੋਇ ਤੂ ਸਚਾ ਮੇਰੀ ਰਾਜਿ ਜੀਉ) ਤੇ ਪੱਤਰਾ 10 ਅ (ਭਾਡਾ ਹਛਾ ਜੋ ਤਿਸੁ ਭਾਵਸੀ) ਉੱਤੇ ਆਈਆਂ ਰਚਨਾਵਾਂ। ਸਭ ਤੋਂ ਵੱਡੀ ਰਚਨਾ 34 ਬੰਦਾਂ ਦੀ ਹੈ (ਸ਼ਬਦ ਨੰਬਰ 25/ਪੱਤਰਾ 43ਅ)। ਇਨ੍ਹਾਂ ਤੋਂ ਇਲਾਵਾ, 2,3, 4, 5, 6, 7, 8, 9, 10, 11, 13 ਤੇ 15 ਬੰਦਾਂ ਵਾਲੀਆਂ ਵੀ ਮੌਜੂਦ ਹਨ, ਪਰ ਲਿਖਾਰੀ ਨੇ ਇਨ੍ਹਾਂ ਰਚਨਾਵਾਂ ਦੇ ਬੰਦ ਅੰਕਣ ਵੇਲੇ ਨੀਂਦਰ ਦੇ ਝੂਟੇ ਨਹੀਂ ਲਏ। ਪੱਤਰਾ 300ਅ ਉੱਤੇ ਚੌਥੇ ਬੰਦ ਦਾ ਅੰਕ 4 ਨਹੀਂ ਪਾਇਆ ਹੋਇਆ, ਪਰ ਇਹ ਸਾਰੀ ਲਿਖਤ ਕਿਸੇ ਹੋਰ ਹੱਥ ਦੀ ਹੈ, ਮੂਲ ਹੱਥ ਦੀ ਨਹੀਂ।

### (ੲ) ਰਹਾਉ ਦੇ ਅੰਕ

ਰਹਾਉਂ ਦੀਆਂ ਤੁਕਾਂ ਰਾਗੀਆਂ ਨੇ ਹਰ ਬੰਦ ਜਾਂ ਅੰਤਰੇ ਦੇ ਬਾਅਦ ਗਾਉਣੀਆਂ ਹੁੰਦੀਆਂ ਹਨ ਕਿਉਂਕਿ ਇਨ੍ਹਾਂ ਵਿਚ ਸ਼ਬਦ ਦੀ ਜਾਨ ਹੁੰਦੀ ਹੈ, ਇਨ੍ਹਾਂ ਵਿਚ ਰਹਾਉ ਦੇ ਮੁੱਕਣ ਉਪਰੰਤ ਏਕਾ ਪਾ ਕੇ ( ॥ ੧ ॥) ਉਸ ਦੇ ਮੁੱਕਣ ਦੀ ਸੂਚਨਾ ਦੇਣ ਦੀ ਵਿਚ ਵੀ ਲਿਖਾਰੀ/ਲਿਖਾਰੀਆਂ ਵੱਲੋਂ ਕਾਫ਼ੀ ਚੌਕਸੀ ਵਰਤੀ ਗਈ ਹੈ[76], ਫੇਰ ਵੀ ਕੁੱਝ ਅਪਵਾਦ ਆ ਗਏ ਹਨ, ਜਿਵੇਂ :

ਪੱਤਰਾ 54ੳ ਉੱਤੇ 'ਗੁਲਮਾ' ਦੇ ਕੱਟੇ ਹੋਏ ਸ਼ਬਦ ਦੇ ਪਹਿਲੇ ਬੰਦ ਦੇ ਬਾਅਦ ਏਕਾ ਪਿਆ ਹੋਇਆ ਹੈ ( ॥ ੧ ॥), ਅਗਲੀਆਂ ਦੋ ਤੁਕਾਂ ਦੇ ਬਾਅਦ 'ਰਹਾਉ' ਤਾਂ ਲਿਖਿਆ ਹੈ, ਪਰ ਇਸ ਦਾ ਸੂਚਕ ਦੂਜਾ ॥ ੧ ॥ ਨਹੀਂ ਲਿਖਿਆ ਹੋਇਆ।

ਪੱਤਰਾ 57ਅ ਉੱਤੇ ਭਗਤ ਰਵਿਦਾਸ ਦੇ ਸ਼ਬਦ ਦੇ ਪਹਿਲੇ ਬੰਦ ਦੇ ਬਾਅਦ ਏਕਾ ਪਿਆ ਹੋਇਆ ਹੈ ( ॥ ੧ ॥) ਅਗਲੀਆਂ ਦੋ ਤੁਕਾਂ ਦੇ ਬਾਅਦ ਵੀ ਏਕਾ ਪਿਆ ਹੋਇਆ ਹੈ। ( ॥ ੧ ॥), ਪਰ 'ਰਹਾਉ' ਪਦ ਨਹੀਂ ਲਿਖਿਆ ਹੋਇਆ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਏਕੇ ਦੇ ਬਾਅਦ 'ਰਹਾਉ' ਲਿਖਿਆ ਹੋਇਆ ਮੌਜੂਦ ਹੈ (ਪੰਨਾ ੭੯੪)

ਪੱਤਰਾ 69ੳ ਉੱਤੇ ਸ਼ਬਦ ਦੀਆਂ ਪਹਿਲੀਆਂ ਤਿੰਨ ਤੁਕਾਂ ਦੇ ਬਾਅਦ ਏਕਾ ਪਿਆ ਹੋਇਆ ਹੈ ਅਗਲੀਆਂ ਦੋ ਤੁਕਾਂ ਦੇ ਬਾਅਦ 'ਰਹਾਉ' ਤਾਂ ਲਿਖਿਆ ਹੈ, ਪਰ ਏਕਾ ਕੋਈ ਨਹੀਂ ਪਾਇਆ ਹੋਇਆ। ਇਸ ਦੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਰਹਾਉ' ਤੋਂ ਪਹਿਲਾਂ ਏਕਾ ਪਾਇਆ ਹੋਇਆ ਮਿਲਦਾ ਹੈ (॥ ੧ ॥ ਰਹਾਉ ॥) (ਪੰਨਾ 1330)।

ਪੱਤਰ 76ਅ ਉੱਤੇ ਵੀ, ਪਹਿਲੇ ਬੰਦ ਤੇ ਰਹਾਉ ਵਾਲੀਆਂ ਦੋ ਤੁਕਾਂ ਦੇ ਬਾਅਦ, ਕ੍ਰਮਵਾਰ ਏਕੇ ਪਏ ਹੋਏ ਹਨ, ਪਰ 'ਰਹਾਉ' ਨਹੀਂ ਲਿਖਿਆ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਏਕੇ ਦੇ ਬਾਅਦ 'ਰਹਾਉ' ਲਿਖਿਆ ਹੋਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਏਕੇ ਦੇ ਬਾਅਦ 'ਰਹਾਉ' ਲਿਖਿਆ ਹੋਇਆ ਹੈ (ਪੰਨਾ ੧੩੩੨)।

ਪੱਤਰਾ 155ਅ ਉੱਤੇ ਆਰੰਭ ਦੀਆਂ ਦੋ ਤੁਕਾਂ ਦੇ ਬਾਅਦ ਏਕਾ ਪਿਆ ਹੋਇਆ ਹੈ। ਅਗਲੀਆਂ ਦੋ ਤੁਕਾਂ ਦੇ ਬਾਅਦ 'ਰਹਾਉ' ਵੀ ਲਿਖਿਆ ਹੋਇਆ ਹੈ, ਪਰ ਅੱਗੇ ਜਾਂ ਪਿੱਛੇ ਏਕਾ ਨਹੀਂ ਹੈ। ਸ੍ਰੀ ਗੁਰੂ ਗ੍ਰੰਕ ਸਾਹਿਬ ਵਿਚ 'ਰਹਾਉ' ਤੋਂ ਪਹਿਲਾਂ ਦੂਜਾ ਏਕਾ ਮੌਜੂਦ ਹੈ (॥ ੧ ॥ ਰਹਾਉ ॥) (ਪੰਨਾ ੬੯੨)।

ਪੱਤਰਾ 184ੳ ਦੇ ਅੰਤ ਵਿਚ ਇਕ ਸ਼ਬਦ ਦੇ ਪਹਿਲੇ ਬੰਦ ਦੀਆਂ ਦੋ ਤੁਕਾਂ ਮੁਕੱਦਿਆਂ ਹਨ। ਏਥੇ ਏਕਾ ਪਿਆ ਹੋਇਆ ਹੈ। ਅਗਲੇ ਪੱਤਰੇ 184ਅ ਦੇ ਸ਼ੁਰੂ ਵਿੱਚ ਫੇਰ ਏਕਾ ਪਾ ਕੇ, ਭੁਲੇਖੇ ਨਾਲ, ਉਸ ਦੇ ਅੱਗੇ 'ਰਹਾਉ' ਲਿਖ ਦਿੱਤਾ ਗਿਆ ਹੈ। ਅਗਲੀਆਂ ਦੋ ਤੁਕਾਂ ਦੇ ਬਾਅਦ ਜਿਹੜਾ ਏਕਾ ਪਿਆ ਹੋਇਆ ਹੈ, ਅਸਲ ਵਿਚ, ਉਸ ਦੇ ਬਾਅਦ 'ਰਹਾਉ' ਲਿਖਿਆ ਜਾਣਾ ਸੀ ਪਰ ਨਹੀਂ ਲਿਖਿਆ ਹੋਇਆ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾ ਏਕਾ, ਦੂਜਾ ਏਕਾ ਤੇ ਰਹਾਉ ਆਪੋ ਆਪਣੀ ਥਾਂ ਠੀਕ ਪਏ ਹੋਏ ਹਨ (ਪੰਨਾ ੧੧੭੬)।

ਪੱਤਰਾ 220ੳ ਉੱਤੇ ਪਹਿਲੇ ਬੰਦ ਦੇ ਏਕੇ ਦੇ ਬਾਅਦ ਹੀ 'ਰਹਾਉ' ਲਿਖਿਆ ਮਿਲਦਾ ਹੈ। ਅੱਗੋਂ ਬੰਦਾ ਦੇ ੧, ੨, ੩ ਅੰਕ ਪਾਏ ਹੋਏ ਹਨ। ਇਸ ਸ਼ਬਦ ਦੇ ਪਾਠ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਫਰਕ ਹੈ। ਦੁਹਾਂ ਸੰਗ੍ਰਿਹਾਂ ਵਿਚ ਪਹਿਲੀਆਂ ਦੋ ਤੁਕਾਂ ਦੇ ਬਾਅਦ ਏਕਾ ਪਾ ਕੇ 'ਰਹਾਉ' ਤਾਂ ਲਿਖਿਆ ਮਿਲਦਾ ਹੈ (॥ ੧ ॥ ਰਹਾਉ ॥) ਪਰ 'ਪੋਥੀ' ਵਿਚ ਇਸ ਤੋਂ ਅੱਗੇ ਦੋ ਤੁਕਾਂ ਦੇ ਬਾਅਦ ਦੂਜਾ ਏਕਾ ਪਾਇਆ ਹੋਇਆ ਹੈ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਪਹਿਲੇ ਬੰਦ ਦੀਆਂ ਤੁਕਾਂ ਪਰਵਾਨ ਨਹੀਂ ਕੀਤੀਆਂ, ਜਿਸ ਕਰ ਕੇ ਆਪਣੇ ਏਕੇ ਸਮੇਤ ਇਹ ਬੰਦ ਲੋਪ ਹੈ ਪਰ ਅਗਲੇ ਤਿੰਨਾਂ ਬੰਦਾ ਦੇ ਅੰਕ 'ਪੋਥੀ' ਨਾਲ ਸਾਂਝੇ ਹਨ (ਪੰਨਾ ੧੧੯੪)।

ਪੱਤਰਾ 282ਅ ਦੀ ਸਿਖਰਲੀ ਪਹਿਲੀ ਤੁਕ ਦੇ ਮੁੱਕਣ ਉੱਤੇ ਏਕਾ ਪਾਇਆ ਹੋਇਆ ਹੈ। ਅਗਲੀਆਂ ਦੋ ਤੁਕਾਂ ਦੇ ਬਾਅਦ ਹੀ ਲਿਖਤ ਇਸ ਤਰ੍ਹਾਂ ਹੈ : '॥ ੧ ॥ ਰਹਉ ॥ ੧ ॥' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੇ ਬੰਦ ਵਾਲਾ ਏਕਾ 'ਪੋਥੀ' ਅਨੁਸਾਰ ਹੀ ਪਿਆ ਹੋਇਆ ਹੈ, ਪਰ ਦੂਜਾ ਜਾਂ ਰਹਾਉ ਵਾਲਾ ਏਕ ਇਉਂ ਪਾਇਆ ਮਿਲਦਾ ਹੈ : '॥ ੧ ॥ ਰਹਾਉ ॥' (ਪੰਨਾ ੧੧੦੪)।

ਪੱਤਰਾ 287ੳ ਉੱਤੇ ਪਹਿਲੇ ਬੰਦ ਦੀਆਂ ਦੋ ਤੁਕਾਂ ਦੇ ਬਾਅਦ ਏਕਾ ਮੌਜੂਦ ਹੈ, ਅਗਲੀਆਂ ਦੋ

ਤੁਕਾਂ ਦੇ ਅੰਤ ਵਿਚ ਵੀ ਏਕਾ ਹੈ, ਜੋ ਹਾਸ਼ੀਏ ਦੇ ਨਾਲ ਜਾ ਲਗਦਾ ਹੈ ਪਰ ਇਸ ਤੋਂ ਅਗਲੀ ਤੁਕ ਵਿਚ ਲਵੇਂ ਸਿਰਿਓਂ॥ ੧ ॥ ਰਹਉ ॥ ਲਿਖਿਆ ਮਿਲਦਾ ਹੈ। ਇਸ ਦੇ ਮੁਕਾਬਲੇ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਏਕੇ ਦੇ ਬਾਅਦ 'ਰਹਾਉ' ਹੀ ਲਿਖਿਆ ਹੈ, ਫ਼ਾਲਤੂ ਏਕਾ ਨਹੀਂ ਲਿਖਿਆ ਹੋਇਆ ; '॥ ੧ ॥ ਰਹਾਉ ॥' (ਪੰਨਾ ੧੧੨੩)।

ਪੱਤਰਾ 119ਅ ਉੱਤੇ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਬਦ ਮੌਜੂਦ ਹੈ, ਜਿਸ ਦੇ ਲਿਖੇ ਜਾਣ ਦੀ ਵਿਉਂਤ ਬਾਕੀ ਸਭ ਸ਼ਬਦਾਂ ਨਾਲੋਂ ਵਿਲੱਖਣ ਹੈ, ਕਿਉਂਕਿ ਇਸ ਦੇ ਚਾਰਾਂ ਹੀ ਬੰਦਾਂ ਜਾਂ ਅੰਤਰਿਆਂ ਦੇ ਨਾਲ 'ਰਹਾਉ' ਦੀਆਂ ਤੁਕਾਂ ਦੇ ਦਿੱਤੀਆਂ ਗਈਆਂ ਹਨ, ਜਦ ਕਿ ਬਾਕੀ ਸਾਰੇ ਸ਼ਬਦਾਂ ਵਿਚ ਇਹ, ਕੀਰਤਨ ਵੇਲੇ, ਗਾਈਆਂ ਤਾਂ ਜਾਂਦੀਆਂ ਸਨ, ਪਰ ਲਿਖਤ ਵਿਚ ਇਨ੍ਹਾਂ ਦੀ ਹੋਂਦ ਨੂੰ ਫ਼ਰਜ਼ ਕਰ ਲਿਆ ਜਾਂਦਾ ਸੀ, ਲਿਖ ਕੇ ਸਪਸ਼ਟ ਨਹੀਂ ਸੀ ਕੀਤਾ ਜਾਂਦਾ। 'ਪੋਥੀ' ਵਿਚ ਹੋਰ ਸ਼ਬਦਾਂ ਵਾਂਗ ਪਹਿਲੀਆਂ ਦੋ ਤੁਕਾਂ ਦੇ ਬਾਅਦ ਏਕਾ ਤੇ ਅਗਲੀਆਂ ਦੋ ਤੁਕਾਂ ਦੇ ਬਾਅਦ '॥ ੧ ॥ ਰਹਾਉ ॥' ਪਏ ਹੋਏ ਹਨ। ਅੱਗੋਂ ਦੂਜੇ ਬੰਦ ਦਾ ਅੰਕ '॥ ੨ ॥ ਰਹਾਉ ॥' ਇਸੇ ਤਰ੍ਹਾਂ, ਤੀਜੇ ਬੰਦ ਦੇ ਅੰਤ ਵਿਚ ॥ ੩ ॥ ਤੇ ਇਸ ਦੇ ਅੱਗੇ ਰਹਾਉ ਦੀਆਂ ਦੋ ਤੁਕਾਂ ਦੇ ਬਾਅਦ '॥ ੩ ॥ ਰਹਾਉ॥' ਬਿਲਕੁਲ ਇਸੇ ਨਮੂਨੇ ਉੱਤੇ ਚੌਥੇ ਬੰਦ ਦੇ ਅੰਤ ਵਿਚ ਰਹਾਉ ਦੀਆਂ ਤੁਕਾਂ ਦੇ ਮੁੱਕਣ ਉਪਰੰਤ ਲਿਖਿਆ ਮਿਲਦਾ ਹੈ : '॥ ੪ ॥ ਰਹਾਉ ॥'। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਰਹਾਉ' ਦੀਆਂ ਤੁਕਾਂ ਤਾਂ 'ਪੋਥੀ' ਵਾਲੀਆਂ ਹੀ ਹਨ, ਪਰ ਉਨ੍ਹਾਂ ਨੂੰ ਹਰ ਬੰਦ ਜਾਂ ਅੰਤਰੇ ਵਾਲੀ ਗਿਣਤੀ ਦੇਣ ਦੀ ਥਾਂ ਏਕੇ ਦੀ ਹੀ ਵਰਤੋਂ ਕੀਤੀ ਹੋਈ ਹੈ, ਜਿਵੇਂ ਦੂਜੇ ਬੰਦ ਤੋਂ ਅੱਗੇ ਆਉਣ ਵਾਲੇ 'ਰਹਾਉ' ਦੇ ਅੰਤ ਉੱਤੇ ਹੈ (॥ ੧ ॥ ਰਹਾਉ ॥)। ਇਸੇ ਤਰ੍ਹਾਂ ਚੌਥੇ ਬੰਦ ਦਾ ਚੌਕਾ ਆਪਣੀ ਥਾਂ ਪਿਆ ਹੋਇਆਂ ਹੈ, ਪਰ 'ਰਹਾਉ' ਵਾਲੀ ਤੁਕ ਵਿਚ 'ਪੋਥੀ' ਦੇ '॥ ੪ ॥ ਰਹਾਉ ॥' ਦੀ ਥਾਂ '॥ ੧ ॥ ਰਹਾਉ ॥ ' ਪਿਆ ਹੋਇਆ ਹੈ।

### (ਸ) ਜੋੜ-ਸੂਚਕ ਅੰਕ

'ਪੋਥੀ' ਵਿਚ ਸ਼ਬਦਾਂ ਦੇ ਕ੍ਰਮ ਤੇ ਕੁੱਲ ਜੋੜ ਵਾਲੇ ਪ੍ਰਬੰਧ ਵਿਚ ਪਿਛਲੇ ਪ੍ਰਬੰਧਾਂ ਵਾਲੀ ਸਰਲਤਾ ਤੇ ਇਕਸਾਰਤਾ ਦਾ ਅਭਾਵ ਹੋਣ ਕਰਕੇ ਇਸ ਦੀ ਵਿਆਖਿਆ ਕੁੱਝ ਵਧੇਰੇ ਸਮਾਂ ਮੰਗਦੀ ਹੈ। ਕਿਉਂਕਿ ਹਰ ਨਵੇਂ ਰਾਗ ਨਾਲ ਉਸ ਦੇ ਸ਼ਬਦਾਂ ਦੀ ਨਵੀਂ ਗਿਣਤੀ ਸ਼ੁਰੂ ਹੋ ਜਾਂਦੀ ਹੈ, ਇਸ ਲਈ ਸ਼ਬਦਾਂ ਦੇ ਕੁੱਲ ਜੋੜ ਵਾਲੇ ਪ੍ਰਬੰਧ ਨੂੰ ਰਾਗਾਂ ਅਨੁਸਾਰ ਨਿਖੇੜ ਕੇ ਸਮਝਣ ਦਾ ਜਤਨ ਕਰਦੇ ਹਾਂ। ਇਹ ਵੇਖਿਆ ਜਾ ਚੁੱਕਿਆ ਹੈ ਕਿ 'ਪੋਥੀ' ਵਿਚ ਹਰ ਸ਼ਬਦ ਦੇ ਹਰ ਬੰਦ ਨੂੰ ਅੰਕਾਂ ਨਾਲ ਬੰਨ੍ਹਣ ਦਾ ਜਤਨ ਕੀਤਾ ਗਿਆ ਹੈ। ਇਸ ਤੋਂ ਅਗਲਾ ਜਤਨ ਸ਼ਬਦਾਂ ਦੇ ਕੁੱਲ ਜੋੜ ਦੇ ਕੇ ਉਨ੍ਹਾਂ ਨੂੰ ਚੂਨੇ-ਗੱਚ ਕਰਨ ਦਾ ਸੀ। ਹਰ ਸ਼ਬਦ ਦੇ ਅਖ਼ੀਰਲੇ ਬੰਦ ਦੇ ਅੰਕ ਦੇ ਅੱਗੇ ਚਾਲੂ ਲੜੀ ਵਿਚ ਸ਼ਬਦ ਦੇ ਅਸਥਾਨ ਤੇ ਪਿਛਲੇ ਸਾਰੇ ਸ਼ਬਦਾਂ ਦੇ ਜੋੜ ਦੇ ਸੂਚਕ ਅੰਕਾਂ ਦਾ ਜ਼ਿਕਰ ਹੋ ਚੁੱਕਾ ਹੈ, ਹੁਣ ਅਸੀਂ ਵੱਖ ਵੱਖ ਰਾਗਾਂ ਵਿਚ ਇਸ ਵਿਧਾਨ ਦੀਆਂ ਮਿਸਾਲਾਂ ਵੇਖਦੇ ਹਾਂ :

### (i) ਰਾਗ ਸੂਹੀ

'ਪੋਥੀ' ਵਿਚ ਰਾਗ ਸੂਹੀ ਦੇ ਪਹਿਲੇ ਸ਼ਬਦ ਤੋਂ ਲੈ ਕੇ 11ਵੇਂ ਸ਼ਬਦ ਤਕ ਜੋੜ ਦੇ ਅੰਕ ਲਗਾਤਾਰ

ਚਲਦੇ ਹਨ। ਇਨ੍ਹਾਂ 11 ਹੀ ਸ਼ਬਦਾਂ ਦੇ ਅੰਤ ਵਿਚ ਦੋ ਦੋ ਗਿਣਤੀਆਂ ਦਿੱਤੀਆਂ ਹੋਈਆਂ ਹਨ, ਜਿਵੇਂ ॥ ੪ ॥ ੧ ॥ (ਮਤਲਬ ਇਹ ਕਿ 4 ਬੰਦਾਂ ਵਾਲਾ ਇਕ ਸ਼ਬਦ ਮੁੱਕਿਆ); ॥ ੪ ॥ ੨ ॥.... ॥ ੬ ॥ ੩ ॥ (ਜਾਣੀ, ਛੇ ਬੰਦਾਂ ਵਾਲਾ ਤੀਜਾ ਸ਼ਬਦ ਮੁੱਕਿਆ); ॥ ੧ ॥ ੪ ॥ (ਇਕ ਬੰਦ ਵਾਲਾ ਚੌਥਾ ਸ਼ਬਦ)... ਪਹਿਲੀ ਗਿਣਤੀ ਸ਼ਬਦ ਦੇ ਅੰਦਰਲੇ ਬੰਦਾਂ ਦੀ ਸੂਚਕ ਹੈ ਤੇ ਦੂਜੀ, ਜਿਵੇਂ ਕਿ ਦੱਸਿਆ ਜਾ ਚੁੱਕਿਆ ਹੈ, ਸ਼ਬਦ ਦੀ ਕ੍ਰਮਿਕ ਸੰਖਿਆ ਦੀ।

ਅੱਗੋਂ 12ਵੇਂ ਸ਼ਬਦ ਤੋਂ ਨਵੀਂ ਲੜੀ ਸ਼ੁਰੂ ਹੋ ਜਾਂਦੀ ਹੈ ਜੋ 31ਵੇਂ ਸ਼ਬਦ ਤਕ ਲਗਾਤਾਰ ਚਲਦੀ ਹੈ। ਇਸ ਲੜੀ ਵਿਚ 'ਛੰਦ' (ਛੰਤ) ਦਿੱਤੇ ਹੋਏ ਹਨ। ਇਨ੍ਹਾਂ ਵਿਚ ਦੋ ਜੋੜਾਂ ਦੀ ਥਾਂ ਤਿੰਨ ਜੋੜ ਮਿਲਦੇ ਹਨ : ॥ ੪ ॥ ੧ ॥ ੧੨ ॥; ॥ ੪ ॥ ੨ ॥ ੧੩ ॥; ॥ ੪ ॥ ੩ ॥ ੧੪ ॥ ਤਿੰਨਾਂ ਹੀ ਮਿਸਾਲਾਂ ਵਿਚ ਪਹਿਲੇ ਚੌਕੇ ਦਾ ਮਤਲਬ ਹੈ, ਸੰਬੰਧਿਤ 'ਛੰਦ' ਦੇ ਚਾਰ ਬੰਦ; ਦੂਜੀ ਥਾਂ ਵਾਲੇ ੧, ੨, ੩ ਦਾ ਮਤਲਬ ਹੈ, ਛੰਦਾਂ ਦੀ ਲੜੀ ਵਿਚ ਪਹਿਲਾ, ਦੂਜਾ ਤੇ ਤੀਜਾ 'ਛੰਦ' ਤੇ ੧੨, ੧੩, ੧੪ ਦਾ ਅਰਥ ਇਹ ਹੈ ਕਿ ਪਿਛਲੇ ੧੧ ਸ਼ਬਦ ਰਲਾ ਕੇ ਸ਼ਬਦਾਂ ਦੀ ਕੁੱਲ ਗਿਣਤੀ ੧੨, ੧੩, ੧੪ ਬਣਦੀ ਹੈ।

ਇਸ ਗਿਣਤੀ ਦਾ ਫ਼ਾਇਦਾ ਇਸ ਲੜੀ ਵਿਚ ਆਉਂਦੀ ਇਕ ਮਿਸਾਲ ਤੋਂ ਸਿੱਧ ਹੁੰਦਾ ਹੈ। ਛੰਦਾਂ ਦੀ ਗਿਣਤੀ 24 ਹੈ ਤੇ ਇਸ ਦੀ ਸੂਚਨਾ ਦੇਣ ਵਾਲੀ ਸਤਰ ਇਉਂ ਹੈ : '॥ ੯ ॥ ੧੩ ॥ ਛਦ ॥ ੨੪॥' (ਪੱਤਰਾ 37ਅ)। ਅਗਲੇ ਸ਼ਬਦ ਦੇ ਅੰਤ ਵਿਚ ਅੰਕਾਂ ਵਾਲੀ ਸਤਰ ਇਉਂ ਦਰਜ ਹੈ : ॥ ੩੪ ॥ ੧ ॥ ੨੫ ॥ ਅੰਕ-ਭਾਸ਼ਾ ਵਿਚ ਇਸ ਦਾ ਮਤਲਬ ਇਹ ਹੈ ਕਿ ਛੰਤਾਂ ਦੀ ਕੁੱਲ ਗਿਣਤੀ 13 ਸੀ, ਉਹ ਮੁੱਕ ਗਈ ਹੈ। ਪਿਛਲੇ 11 ਸ਼ਬਦ ਤੇ 13 ਛੰਤ ਰਲਾ ਕੇ ਕੁੱਲ ਗਿਣਤੀ 24 ਬਣਦੀ ਹੈ। ਅੱਗੋਂ 24 ਬੰਦਾਂ ਵਾਲੀ ਨਵੀਂ ਬਾਣੀ ਸ਼ੁਰੂ ਹੁੰਦੀ ਹੈ। ਇਸ ਨਵੀਂ ਬਾਣੀ ਨੂੰ ਇਕਾਈ ਮੰਨ ਕੇ, ਪਿਛਲੇ ਕੁੱਲ ਜੋੜ ਵਿਚ ਵਧਾ ਲਈਏ ਤਾਂ ਵੱਡਾ ਜੋੜ ਬਣੇਗਾ 25, ਜੋ ਏਥੇ ਦਰਜ ਹੈ, ਪਰ 24ਵੇਂ ਤੇ 26ਵੇਂ ਜੋੜਾਂ ਦੇ ਵਿਚਕਾਰ ਪੱਤਰਾ 38ੳ ਉੱਤੇ ਹਿਕ ਹੋਰ ਰਚਨਾ ਪ੍ਰਾਪਤ ਹੈ, ਜੋ ਗਿਣਤੀ ਵਿਚ ਨਾ ਆਉਣ ਕਰਕੇ ਆਪਣੇ ਆਪ ਬਾਅਦ ਦਾ ਹਸਤਾਖੇਪ ਸਾਬਤ ਹੋ ਜਾਂਦੀ ਹੈ।

29ਵੇਂ ਜੋੜ ਨੂੰ ਭੁਲੇਖੇ ਨਾਲ ਇਉਂ ਲਿਖ ਦਿੱਤਾ ਗਿਆ ਹੈ: ॥ ੮ ॥ ੨੯ ॥ ੨ । ਇਹ ਤਿੰਨ ਖ਼ਾਨਿਆਂ ਵਾਲੀ ਲੜੀ 31ਵੇਂ ਜੋੜ ਉੱਤੇ ਪਹੁੰਚ ਕੇ ਅਚਾਨਕ ਟੁੱਟ ਜਾਂਦੀ ਹੈ। 31ਵੀਂ ਰਚਨਾ ਪੱਤਰਾ 53ਅ ਉੱਤੇ ਹੀ ਹੈ। ਇਹ 2 ਬੰਦਾਂ ਵਾਲਾ ਇਕ ਅਧੂਰਾ ਸ਼ਬਦ ਹੈ, ਜੋ ਸਿਰਲੇਖ ਅਨੁਸਾਰ 'ਗੁਲਾਮ' ਦੀ ਰਚਨਾ ਹੈ। ਪੱਤਰਾ 54ੳ ਉੱਤੇ 'ਗੁਲਾਮ' ਦੀ ਇਕ ਹੋਰ ਰਚਨਾ ਹੈ, ਜੋ ਉਸ ਦੀਆਂ ਹੋਰ ਰਚਨਾਵਾਂ ਵਾਂਗ, ਕੱਟੀ ਹੋਈ ਹੈ। ਇਸ ਰਚਨਾ ਦੇ ਅੰਤ ਉੱਤੇ ਕੇਵਲ ਬੰਦਾਂ ਦੀ ਗਿਣਤੀ ਦੱਸੀ ਹੈ (॥ ੬ ॥), ਕੁੱਲ ਜੋੜ ਨਹੀਂ ਦੱਸਿਆ ਹੋਇਆ। ਇਸ ਰਚਨਾ ਤੋਂ ਅੱਗੇ ਹੈ 'ਸਦਾ ਸੇਵਕ' ਦੀ ਰਚਨਾ, ਜੋ 'ਗੁਲਾਮ' ਦੀ ਅਧੂਰੀ ਰਚਨਾ ਦੀਆਂ ਮੁੱਢਲੀਆਂ ਤੁਕਾਂ ਨਾਲ ਸ਼ੁਰੂ ਹੁੰਦੀ ਹੈ ਤੇ ਜਿਸ ਦੇ ਅੰਤ ਉੱਤੇ ॥ ੪ ॥ ੨ ॥ ਦਰਜ ਹੈ। ਇਸ ਦਾ ਮਤਲਬ ਇਹੋ ਹੈ ਕਿ ਗਿਣਤੀ ਦੇਣ ਵਾਲੇ ਨੇ ਅਧੂਰੀ ਰਚਨਾ ਨੂੰ ਨਾ ਗਿਣ ਕੇ ਗੁਲਾਮ ਦੀ ਸਾਬਤ ਰਚਨਾ ਨੂੰ ਪਹਿਲੀ ਤੇ ਸਦਾ ਸੇਵਕ ਦੀ ਰਚਨਾ ਨੂੰ ਦੂਜੀ ਰਚਨਾ ਮੰਨਿਆ ਹੈ। ਅਗਲੀ ਰਚਨਾ ਫੇਰ 'ਗੁਲਾਮ' ਦੀ ਹੈ। ਇਸ ਦੇ ਅੰਤ ਵਿਚ ਬੰਦਾਂ ਦੀ ਗਿਣਤੀ ਤਾਂ ਦਿੱਤੀ ਹੈ (॥ ੪ ॥), ਪਰ ਕੁੱਲ ਜੋੜ ਬਾਰੇ ਲਿਖਾਰੀ ਫੇਰ ਚੁੱਪ ਸਾਧੀ ਬੈਠਾ ਹੈ।

ਇਸ ਤੋਂ ਬਾਅਦ ਭਗਤ-ਬਾਣੀ ਦਾ ਆਰੰਭ ਹੁੰਦਾ ਹੈ ਜੋ ਇਕ ਨਵੀਂ ਅੰਕ-ਲੜੀ ਨੂੰ ਜਨਮ ਦੇਂਦੀ ਹੈ ॥੪ ॥੧॥ ; ॥੩॥੨ ॥ ; ॥੩ ॥੩ ॥, ਆਦਿ ਤੇ ਇਹ ਗਿਣਤੀ ਚੱਲਦੀ ਹੈ ਰਾਗ ਸੂਹੀ ਦੇ ਅੰਤ ਤਕ। ਪੱਤਰਾ 63ੳ ਉੱਤੇ ਇਸ ਰਾਗ ਦੇ ਆਖ਼ਰੀ ਸ਼ਬਦ ਦੇ ਅੰਤ ਦਾ ਇੰਦਰਾਜ ਹੈ : ॥ ੮ ॥ ੧੨ ॥ ਅਸਲ ਵਿਚ ਏਥੇ ੧੨ ਦੀ ਥਾ ੧੩ ਚਾਹੀਦਾ ਸੀ ਕਿਉਂਕਿ ਅੰਕ-ਲਿਪਿਕ, ਗਲਤੀ ਨਾਲ, ਚੌਥੇ ਸ਼ਬਦ ਦੀ ਗਿਣਤੀ ਦੋ ਵਾਰ ਕਰ ਬੈਠਾ ਸੀ ਤੇ ਇਹ ਗਲਤੀ ਅਖ਼ੀਰ ਤਕ ਜਾਰੀ ਰਹੀ। ਅੰਕ-ਬੱਧ ਗੁਰਬਾਣੀ, ਗੁਲਾਮ ਤੇ ਸਦਾ ਸੇਵਕ ਕੀ ਰਚਨਾ ਅਤੇ ਭਗਤ-ਬਾਣੀ ਨੂੰ ਮਿਲਾ ਕੇ ਰਾਗ ਸੂਹੀ ਵਿਚ ਦਰਜ ਹੋਈਆਂ ਸਾਰੀਆਂ ਇਕਾਈਆਂ ਦਾ ਕੁੱਲ ਜੋੜ 'ਪੋਥੀ' ਵਿਚ ਨਹੀਂ ਦਿੱਤਾ ਹੋਇਆ ਪਰ ਬਣਦਾ ਹੈ, 48:

| **ਗੁਰਬਾਣੀ** | **ਗੁਲਾਮ/ਸਦਾ ਸੇਵਕ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 31 | 3/1 | 13 | = 48 |

**(ii) ਰਾਗ ਪਰਭਾਤੀ**

ਰਾਗ ਸੂਹੀ ਦੇ ਅੰਤਿਮ ਸ਼ਬਦ ਦੇ ਬਾਅਦ ਰਾਗ ਪਰਭਾਤੀ ਸ਼ੁਰੂ ਹੁੰਦਾ ਹੈ। ਇਸ ਵਿਚ ਚਵੀ ਸ਼ਬਦਾਂ ਦੇ ਅੰਤ ਵਿਚ ਆਉਣ ਵਾਲੇ ਅੰਕਾਂ ਦੇ ਦੋ ਹੀ ਖ਼ਾਨੇ ਹਨ — ਪਹਿਲਾ ਬੰਦਾ ਦੇ ਜੋੜ ਵਾਲਾ ਤੇ ਅਗਲਾ ਸ਼ਬਦਾਂ ਦੇ ਕੁੱਲ ਜੋੜ ਵਾਲਾ। ਪੱਤਰਾ 81ੳ ਉੱਤੇ ਆਏ ਬਾਈਵੇਂ ਸ਼ਬਦ ਤਕ ਇਹ ਲੜੀ ਨਿਰੰਤਰ ਚਲਦੀ ਹੈ। ਇਸ ਤੋਂ ਅੱਗੇ ਪਰਭਾਤੀ ਲਲਤਾ ਦੇ ਦੋ ਚਉਪਦੇ ਹਨ ਇਸ ਲਈ ਇਨ੍ਹਾਂ ਦੁਹਾਂ ਦੀ ਗਿਣਤੀ ॥੪ ॥੧ ॥ ਤੇ ॥੪ ॥ ੨ ॥ ਕਰ ਕੇ ਵੱਖਰੀ ਦਿੱਤੀ ਹੋਈ ਹੈ। ਇਸ ਤੋਂ ਬਾਅਦ ਅਸਟਪਦੀਆਂ ਸ਼ੁਰੂ ਹੋ ਜਾਂਦੀਆਂ ਹਨ, ਇਸ ਲਈ ਗਿਣਤੀ ਫੇਰ ਨਵੇਂ ਸਿਰਿਓ ੧ ਤੋਂ ਸ਼ੁਰੂ ਕੀਤੀ ਹੋਈ ਹੈ ਤੇ ਪੱਤਰਾ 101ਅ ਤਕ ਨਿਰੰਤਰ ਚਲਦੀ ਹੈ। ਇਸ ਪੱਤਰੇ ਉਤੇ ਅਖ਼ੀਰਲੇ ਅੰਕ ਇਹ ਹਨ ॥ ੮ ॥ ੧੦ ॥' ਜਿਸ ਦਾ ਮਤਲਬ ਹੈ: ਪਿਛਲੀ ਰਚਨਾ ਅੱਠ ਬੰਦਾਂ ਵਾਲੀ ਸੀ ਜੋ ਕ੍ਰਮ ਵਿਚ ਦਸਵੀਂ ਬਣਦੀ ਹੈ। ਇਸ ਲੜੀ ਨੂੰ ਗੁਲਾਮ ਦੀਆਂ ਦੋ ਰਚਨਾਵਾਂ ਤੋੜਦੀਆਂ ਹਨ, ਜਿਨ੍ਹਾਂ ਦੇ ਕ੍ਰਮ-ਸੂਚਕ ਅੰਕ ਹਨ '॥੧ ॥' ਤੇ ॥੨ ॥'

ਉਪਰੰਤ ਕਿਉਂਕਿ ਭਗਤ-ਬਾਣੀ ਦਾ ਆਰੰਭ ਹੋ ਜਾਂਦਾ ਹੈ, ਇਸ ਲਈ ਅੰਕ-ਲੜੀ ਵੀ ਨਵੇਂ ਸਿਰਿਓਂ ਸ਼ੁਰੂ ਹੋ ਜਾਂਦੀ ਹੈ। ਪੱਤਰਾ 104ਅ ਉੱਤੇ ਕਬੀਰ ਜੀ ਦੇ ਸ਼ਬਦ ਨਾਲ ਭਗਤ-ਬਾਣੀ ਦਾ ਆਰੰਭ ਹੁੰਦਾ ਹੈ। ਏਥੋਂ ਸ਼ੁਰੂ ਹੋਣ ਵਾਲੀ ਲੜੀ ਪੱਤਰਾ 113ਅ ਉੱਤੇ ਜਾ ਮੁੱਕਦੀ ਹੈ ਤੇ ਇਸ ਦੇ ਅੰਤਲੇ ਸ਼ਬਦ ਦੇ ਅੰਤ ਵਿਚ ਅੰਕ ਇਉਂ ਪਏ ਹੋਏ ਹਨ : ॥੪ ॥ ੧੧ ॥ ਇਸ ਰਾਗ ਵਿਚਚ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਗੁਲਾਮ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 34 | 2 | 11 | = 47 |

**(iii) ਰਾਗ ਧਨਾਸਰੀ**

ਰਾਗ ਪਰਭਾਤੀ ਦੇ ਬਾਅਦ ਪੱਤਰਾ 114ੳ ਤੋਂ 119ੳ ਤਕ ਸਾਰੇ ਪੱਤਰੇ ਕੋਰੇ ਹਨ। ਪੱਤਰਾ

119ਅ ਉੱਤੇ ਰਾਗ ਧਨਾਸਰੀ ਆ ਜਾਂਦਾ ਹੈ, ਇਸ ਲਈ ਫੇਰ ਇਕ ਨਵੀਂ ਲੜੀ ਚੱਲਦੀ ਹੈ, ਜਿਸ ਦੇ 20 ਸ਼ਬਦ ਪੱਤਰਾ 137ਉ ਉੱਤੇ ਮੁੱਕਦੇ ਹਨ। ਅਗਲੇ, 2 ਬੰਦਾਂ ਵਾਲੇ ਸ਼ਬਦ ਨਾਲ, ਜੋ ਪੱਤਰਾ 138ਓ ਉੱਤੇ ਮੁੱਕਦਾ ਹੈ, ਕ੍ਰਮ-ਜੋੜ ਲਹੀਂ ਦਿੱਤਾ ਹੋਇਆ। ਇਸ ਦਾ ਰਚਿਆਰ ਵੀ ਨਹੀਂ ਦੱਸਿਆ ਹੋਇਆ। ਪਰ ਇਸ ਤੋਂ ਪਹਿਲੇ ਸ਼ਬਦ ਦਾ ਰਚਿਆਰ ਮਹਲਾ ਪੰਜਵਾਂ ਦਿੱਤਾ ਹੋਇਆ ਹੈ। ਅੱਗੇ ਪੱਤਰਾ 138ਅ ਤੋਂ 144ਅ ਤਕ ਗੁਰੂ ਨਾਨਕ ਦੇਵ ਜੀ ਦੇ ਤਿੰਨ 'ਛੰਦ' ਇੱਕਠੇ ਆ ਜਾਂਦੇ ਹਨ ਤੇ ਇਨ੍ਹਾਂ ਦੇ ਅੰਕ ਵੀ 1, 2, 3 ਕਰ ਕੇ ਵੱਖਰੇ ਦਿੱਤੇ ਹੋਏ ਹਨ। ਇਨ੍ਹਾਂ ਤੋਂ ਅੱਗੇ ਪੱਤਰਾ 147ਓ ਤੇ 149ਓ ਉੱਤੇ ਮੁੱਕਣ ਵਾਲੀਆਂ 2 ਅਸ਼ਟਪਦੀਆਂ ਦੇ ਰਚਿਆਰ ਨਹੀਂ ਦੱਸੇ ਹੋਏ ਪਰ ਇਨ੍ਹਾਂ ਨੂੰ ਅੰਕ 1 ਤੇ 2 ਦੇ ਕੇ ਵੱਖਰੀ ਸ਼੍ਰੇਣੀ ਵਿਚ ਰੱਖਿਆ ਹੋਇਆ ਹੈ। ਅਗਲੀ ਪੱਤਰਾ 149ਅ ਤੋਂ ਸ਼ੁਰੂ ਹੋਣ ਵਾਲੀ ਸਦਾ ਸੇਵਕ ਦੀ ਰਚਨਾ, ਹੋ ਹਰ ਥਾਂ ਵੱਖਰੀ ਸ਼੍ਰੇਣੀ ਬਣਦੀ ਹੈ, ਪੱਤਰਾ 150ਓ ਉੱਤੇ ਅੰਤਲੇ ਏਕੇ ਨਾਲ ਆਪਣੀ ਵੱਖਰੀ ਸ਼੍ਰੇਣੀ ਬਣਾਈ ਬੈਠੀ ਦਿੱਸਦੀ ਹੈ। ਅਗਲੇਰੇ ਸ਼ਬਦ, ਪੱਤਰਾ 151ਅ ਦਾ ਏਕਾ, ਸੂਚਕ ਹੈ ਭਗਤ ਬਾਣੀ ਦੇ ਆਰੰਭ ਦਾ। ਇਸ ਲੜੀ ਦਾ ਅੰਤ ਪੱਤਰਾ 164ਓ ਉੱਤੇ 16ਵੇਂ ਸ਼ਬਦ ਨਾਲ ਹੁੰਦਾ ਹੈ। ਇਸ ਦੀ ਅੰਕ -ਗਿਣਤੀ ਇਉਂ ਲਿਖੀ ਮਿਲਦੀ ਹੈ : '॥ ੩ ॥ ੧੬ ॥' ਇਸ ਤੋਂ ਅੱਗੇ ਭਗਤ ਨਾਮਦੇਵ ਜੀ ਦਾ ਇਕ ਸ਼ਬਦ, ਜੋ ਪੱਤਰਾ 165ਓ ਉੱਤੇ ਲਿਖਿਆ ਮਿਲਦਾ ਹੈ, ਏਕੇ ਨਾਲ ਬੰਦ ਹੁੰਦਾ ਹੈ। ਇਸ ਦੀ ਲਿਪੀ ਲੰਡਾ ਹੈ ਤੇ ਪਹਿਲਾਂ ਕੋਰੇ ਛੱਡੇ ਹੋਏ ਪੱਤਰੇ ਉੱਤੇ ਮਗਰੋਂ ਲਿਖ ਦਿੱਤਾ ਗਿਆ ਹੈ। ਇਸੇ ਲਈ ਅਸੀਂ ਇਸ ਨੂੰ ਹਸਤਾਖੇਪ ਮੰਨਦੇ ਹਾਂ। ਪੱਤਰਾ 168ਓ ਤਕ ਅਗਲੇ ਪੱਤਰੇ ਕੋਰੇ ਪਏ ਹਨ।

ਰਾਗ ਧਨਾਸਰੀ ਵਿਚ ਆਏ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਸਦਾ ਸੇਵਕ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 26 | 1 | 16 | = 43 |

**(iv) ਰਾਗ ਬਸੰਤ**

ਪੱਤਰਾ 168ਅ ਤੋਂ ਸ਼ੁਰੂ ਹੋ ਕੇ ਬਸੰਤ ਰਾਗ ਦੇ 30 ਸ਼ਬਦਾਂ ਦੀ ਲੜੀ ਪੱਤਰਾ 195ਓ ਉੱਤੇ ਮੁੱਕਦੀ ਹੈ। 195ਅ ਤੇ 196ਓ ਕੋਰੇ ਪੱਤਰੇ ਹਨ। ਪੱਤਰਾ 196ਅ ਤੋਂ ਜਿਹੜੀ ਲੜੀ ਸ਼ੁਰੂ ਹੁੰਦੀ ਹੈ, ਉਹ 205ਅ ਤਕ ਨਿਰੰਤਰ ਚੱਲਦੀ ਹੈ। ਅੰਤ ਵਿਚ ਅੰਕ ਹਨ '॥ ੮ ॥ ੮ ॥' ਪੱਤਰਾ 206ਓ ਉੱਤੇ 'ਸਦਾ ਸੇਵਕ' ਦਾ ਪਹਿਲਾ ਸ਼ਬਦ ਤੇ ਪੱਤਰਾ 206 ਅ ਉੱਤੇ ਦੂਜਾ ਸ਼ਬਦ ਸ਼ੁਰੂ ਹੁੰਦਾ ਹੈ। ਕ੍ਰਮਵਾਰ ਇਨ੍ਹਾਂ ਦੇ ਅੰਕ ਹਨ '॥ ੪ ॥ ੧ ॥' ਤੇ ਦੂਜੇ ਦੇ '॥ ੫ ॥ ੨ ॥' ਅਗਲੇ ਦੋ ਪੱਤਰੇ 207ਅ ਤੇ 208ਓ ਕੋਰੇ ਪਏ ਹਨ। ਲਗਦਾ ਹੈ 208ਅ ਵੀ ਕੋਰਾ ਸੀ, ਪਰ ਹੁਣ ਭਗਤ ਰਾਮਾਨੰਦ ਦਾ ਸ਼ਬਦ 'ਏਕ ਦਿਵਸਿ ਮਨਿ ਭਇਓ ਉਮੰਗ... ਦਿੱਤਾ ਹੋਇਆ ਹੈ ਜੋ 209ਓ ਉੱਤੇ ਮੁੱਕਦਾ ਹੈ। ਇਸ ਦੇ ਅੰਤ ਵਿਚ ਅੰਕ ਹਨ '॥ ੩ ॥ ੧ ॥' ਅੱਗੋਂ ਪੱਤਰਾ 209ਅ ਤੋਂ 215ਓ ਤਕ ਪੱਤਰੇ ਕੋਰੇ ਪਏ ਹਨ। ਅਸਲ ਭਗਤ-ਬਾਣੀ ਸ਼ੁਰੂ ਹੁੰਦੀ ਹੈ ਪੱਤਰਾ 216ਅ ਉੱਤੇ, ਭਗਤ ਕਬੀਰ ਜੀ ਦੇ ਸ਼ਬਦ 'ਮਉਲੀ ਧਰਤੀ ਮਉਲਿਆ ਅਕਾਸ' ਨਾਲ, ਪਰ ਇਸ ਤੋਂ ਪਹਿਲਾਂ, ਪੱਤਰਾ 215ਅ ਉੱਤੇ ਕਬੀਰ ਜੀ ਦਾ ਇਹ ਤਿੰਨ ਬੰਦਾ ਵਾਲਾ ਇਕ ਸਬਦ 'ਇਸ ਤਨ ਮਨ ਮਹਿ ਮਦਨ ਚੋਰ' ਵੀ ਰਾਮਾਨੰਦ ਜੀ ਦੇ ਸ਼ਬਦ

ਵਾਗ ਕੋਰੇ ਪੱਤਰੇ ਉੱਤੇ ਲਿਖ ਦਿੱਤਾ ਗਿਆ ਹੈ। ਮਿਸਲੋਂ ਬਾਹਰਾ ਹੋਣ ਕਰ ਕੇ ਇਸ ਦੇ ਅੰਤ ਵਿਚ ਕੇਵਲ ਬੰਦਾਂ ਦੇ ਅੰਕ ਹੀ ਦਿੱਤੇ ਗਏ ਹਨ: ॥ ੩ ॥

ਪੱਤਰਾ 216ਅ ਤੋਂ ਸ਼ੁਰੂ ਹੋਈ ਭਗਤ-ਬਾਣੀ ਦੀ ਲੜੀ ਪੱਤਰਾ 222ੳ ਉੱਤੇ '॥ ੩ ॥ ੯ ॥' ਅੰਕਾਂ ਨਾਲ ਮੁੱਕਦੀ ਹੈ। ਪੱਤਰਾ 222ੳ ਦੇ ਅੰਤ ਵਿਚ '॥ ੩ ॥ ੯ ॥' ਅੰਕਾ ਤੋਂ ਅਗੇ 215ਅ ਉੱਤੇ ਆਏ ਸ਼ਬਦ 'ਇਸ ਤਨ ਮਨ ਮਹ ਮਦਨ ਚੋਰ ਦੀਆਂ ਪਹਿਲੀਆਂ ੬ ਤੁਕਾਂ ਲਿਖਕੇ ਕੱਟੀਆਂ ਹੋਈਆਂ ਹਨ। ਇਸ ਨਾਲ ਬਸੰਤ ਰਾਗ ਮੁੱਕ ਜਾਂਦਾ ਹੈ। ਇਸ ਰਾਗ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਸਦਾ ਸੇਵਕ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 38 | 2 | 12 | = 52 |

### (v) ਰਾਗ ਭੈਰੋ

ਰਾਗ ਬਸੰਤ ਤੋਂ ਅੱਗੇ ਭੈਰੋ ਰਾਗ ਚੱਲ ਪੈਂਦਾ ਹੈ, ਜਿਸ ਦੀ 27 ਸ਼ਬਦਾਂ ਦੀ ਪਹਿਲੀ ਲੜੀ ਪੱਤਰਾ 222ਅ ਤੋਂ ਸ਼ੁਰੂ ਹੋ ਕੇ ਪੱਤਰਾ 240ਅ ਉੱਤੇ ਜਾ ਮੁੱਕਦੀ ਹੈ। ਅੰਤਲੇ ਅੰਕ ਹਨ : '॥ ੪ ॥ ੨੭ ॥' ਪੱਤਰਾ 241ੳ ਤੋਂ 242ੳ ਤਕ ਖ਼ਾਲੀ ਪੱਤਰੇ ਹਨ। ਅਗਲੇ ਪੰਜਾਂ ਸ਼ਬਦਾਂ ਦੀ ਲੜੀ ਵੀ ਗੁਰੂ ਸਾਹਿਬਾਨ ਰਚਿਤ ਹੈ ਤੇ ਭਾਵੇਂ ਪਹਿਲੇ ਸ਼ਬਦ ਉੱਤੇ ਸਿਰਲੇਖ ਵਜੋਂ 'ਅਸਟਪਦੀ' ਲਿਖਿਆ ਹੋਇਆ ਹੈ, ਬਾਕੀ ਦੇ ਚਾਰ ਸ਼ਬਦਾਂ ਉੱਤੇ ਕੋਈ ਇਹੋ ਜਿਹਾ ਸਿਰਲੇਖ ਨਹੀਂ ਦਿੱਤਾ ਹੋਇਆ ਹੈ। ਇਨ੍ਹਾਂ ਪੰਜਾਂ ਦੇ ਕ੍ਰਮਵਾਰ ਅੰਤਲੇ ਅੰਕ ਹਨ : ॥ ੯ ॥ ੧ ॥; ॥ ੯ ॥ ੨ ॥ ;॥ ੧੩ ॥ 3; ॥ ੫ ॥ ੪ ॥ ਤੇ ॥ ੫ ॥ ੫ ॥ ਇਨ੍ਹਾਂ ਨਾਲ ਗੁਰਬਾਣੀ ਮੁੱਕ ਜਾਂਦੀ ਹੈ ਤੇ ਪੱਤਰਾ 250ੳ ਉੱਤੇ 'ਸਦਾ ਸੇਵਕ' ਦੀਆਂ ਤਿੰਨ ਰਚਨਾਵਾਂ ਸ਼ੁਰੂ ਹੋ ਜਾਂਦੀਆਂ ਹਨ। ਇਹ ਪੱਤਰਾ 251ੳ ਉੱਤੇ ਜਾ ਮੁੱਕਦੀਆਂ ਹਨ, ਇਨ੍ਹਾਂ ਤਿੰਨਾਂ ਦੇ ਅੰਤਲੇ ਅੰਕ ਕ੍ਰਮਵਾਰ ਇਉਂ ਦਿੱਤੇ ਹਨ : '॥ ੪ ॥ ੧ ॥; ॥ ੫ ॥ ੧ ॥ ਤੇ ॥ ੪ ॥ ੨ ॥' ਇਸ ਤੋਂ ਅੱਗੇ ਭਗਤ-ਬਾਣੀ ਦੇ 28 ਸ਼ਬਦਾਂ ਦੀ ਲੜੀ ਪੱਤਰਾ 268ੳ ਤਕ ਚਲਦੀ ਹੈ। ਅਠਾਈਵੇਂ ਸ਼ਬਦ ਦੇ ਅੰਤਲੇ ਅੰਕ ਹਨ : '॥੩ ॥ ੨੮ ॥' ਏਥੇ ਭੈਰੋ ਰਾਗ ਮੁੱਕ ਜਾਂਦਾ ਹੈ। ਇਸ ਰਾਗ ਵਿਚ ਆਏ ਕੁੱਲ ਇੰਦਰਾਜਾਂ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਸਦਾ ਸੇਵਕ** | **ਭਗਤ-ਭਾਣੀ** | **ਕੁੱਲ ਜੋੜ** |
|---|---|---|---|
| 32 | 3 | 28 | = 63 |

### (vi) ਰਾਗ ਮਾਰੂ ਤੇ ਕੇਦਾਰਾ

'ਪੋਥੀ' ਵਿਚ ਰਾਗ ਮਾਰੂ ਤੇ ਕੇਦਾਰਾ ਦੇ ਸ਼ਬਦ ਆਪੋ ਵਿੱਚੀ ਖ਼ਲਤ-ਮਲਤ ਹੋਏ ਦਿੱਸਦੇ ਹਨ, ਫੇਰ ਦੀ ਗੁਰੂ-ਬਾਣੀ, ਸਦਾ ਸੇਵਕ ਤੇ ਭਗਤ-ਬਾਣੀ ਦੇ ਅੰਕਾਂ ਦੀ ਗਿਣਤੀ ਪੋਥੀ ਦੇ ਪਿਛਲੇ ਸਾਰੇ ਰਾਗਾਂ ਦੀ ਗਿਣਤੀ ਦੇ ਨਮੂਨੇ ਉੱਤੇ ਹੋਈ ਹੋਈਹੈ। ਮਸਲਨ, ਪਹਿਲੇ 10 ਸ਼ਬਦ ਰਾਗ ਮਾਰੂ ਵਿਚ ਗੁਰੂ ਸਾਹਿਬਾਨ ਦੇ ਹਨ, ਦਸਵੇਂ ਸ਼ਬਦ ਦੇ ਅਖ਼ੀਰ ਉੱਤੇ ਇਨ੍ਹਾਂ ਦਾ ਕ੍ਰਮ-ਅੰਕ '॥ 10 ॥' ਪਿਆ ਹੋਇਆ ਹੈ। ਸਦਾ ਸੇਵਕ ਦਾ ਇਕ ਸ਼ਬਦ ਹੈ ਤੇ ਉਸ ਦੇ ਅੰਤ ਵਿਚ ਦਿੱਤਾ ਹੋਇਆ '॥ ੧ ॥', ਉਸ ਦੇ ਕ੍ਰਮ-ਅੰਕ ਦਾ ਸੂਚਕ ਹੈ। ਇਸ ਤੋਂ

ਅਗੇ ਭਗਤ-ਬਾਣੀ ਦਾ ਆਰੰਭ ਹੁੰਦਾ ਹੈ ਭਗਤ ਜੈਦੇਵ ਦੇ ਸ਼ਬਦ 'ਚੰਦੁ ਸਤਿ ਭੇਦਿਆ ਨਾਦੁ ਸਤਿ ਪੂਰਿਆ ਸੁਰਿ ਸਤੁ ਖੋੜਿਸੁ ਦਤੁ ਕੀਆ...' ਨਾਲ। ਭਗਤ-ਬਾਣੀ ਦਾ ਅੰਤ, ਪੱਤਰਾ 288ਅ ਉੱਤੇ ਹੁੰਦਾ ਹੈ ਤੇ ਅੰਤਲੇ ਸ਼ਬਦ ਨਾਲ ਦਿੱਤਾ ਕ੍ਰਮ-ਅੰਕ ਇਸ ਬਾਣੀ ਦੇ ਸਾਰੇ ਸ਼ਬਦਾਂ ਦੀ ਗਿਣਤੀ॥ ੧੭ ॥ ਦਰਸਾਉਂਦਾ ਹੈ। ਇਸ ਰਾਗ ਵਿਚ ਆਏ ਕੁੱਲ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਸਦਾ ਸੇਵਕ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 10 | 1 | 17 | = 28 |

ਉਪਰੋਕਤ ਤਰਤੀਬ ਵਿਚ 'ਪੋਥੀ' ਨੇ ਆਪਣਾ ਪੂਰਵ-ਨਿਰਧਾਰਿਤ ਨਿਯਮ ਭੰਗ ਕੀਤਾ ਹੈ ਕਿਉਂਕਿ ਰਾਗ-ਬਦਲੀ ਨਾਲ ਅੰਕ-ਸੰਖਿਆ ਦੀ ਬਦਲੀ ਨਹੀਂ ਕੀਤੀ ਗਈ। ਰਾਗ ਮਾਰੂ ਦੇ ਬਾਅਦ ਕੇਦਾਰਾ ਤੇ ਕੇਦਾਰਾ ਦੇ ਬਾਅਦ ਮਾਰੂ ਆਉਂਦਾ ਹੈ ਤਾਂ ਪਿਆ ਆਵੇ, ਅੰਕ ਲਿਖਣ ਵਾਲਾ ਸ਼ਬਦਾਂ ਦੀ ਗਿਣਤੀ ਲਗਾਤਾਰ ਚਲਾਈ ਜਾਂਦਾ ਹੈ। ਕਾਰਨ ਹੋ ਸਕਦਾ, ਬਾਅਦ ਵਿਚ ਰਾਗ-ਸਿਰਲੇਖਾਂ ਵਿਚ ਬਿਨਾਂ ਅਧਿਕਾਰ ਕੀਤੀ ਗਈ ਕੱਟ-ਵੱਢ ਅੰਕ ਝੂਠ ਨਹੀਂ ਬੋਲਦੇ, ਭਾਵੇਂ ਪਾਏ ਹੋਣ ਕਿਸੇ ਬਾਅਦ ਦੇ ਲਿਪਿਕ ਦੇ!

### (vii) ਰਾਗ ਤਿਲੰਗ

ਰਾਗ ਤਿਲੰਗ ਵਿਚ ਕੁੱਲ 6 ਸ਼ਬਦ ਹਨ। ਇਨ੍ਹਾਂ ਵਿਚੋਂ ਪਹਿਲੇ ਚਾਰ ਗੁਰੂ ਨਾਨਕ ਸਾਹਿਬ ਦੇ, ਪੰਜਵਾਂ ਬੇਸਿਰਲੇਖਾਂ ਤੇ ਛੇਵਾਂ ਭਗਤ ਕਬੀਰ ਜੀ ਦਾ ਹੈ। ਇਨ੍ਹਾਂ ਵਿਚੋਂ, ਬੇਸਿਰਲੇਖੇ ਸ਼ਬਦ ਸਮੇਤ, ਕ੍ਰਮੰਕ '॥ ੫ ॥', ਪੰਜ ਸ਼ਬਦਾਂ ਦੀ ਸੂਚਨਾ ਦੇਂਦਾ ਹੈ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ 'ਪੋਥੀ' ਵਿਚ ਤਿਲੰਗ ਰਾਗ ਦੇ ਸ਼ਬਦ ਦਰਜ ਕਰਨ ਵਾਲੇ ਸੱਜਨ ਦੀ ਨਜ਼ਰ ਵਿਚ ਬੇਸਿਰਲੇਖੀ ਰਚਨਾ ਵੀ ਗੁਰੂ ਨਾਨਕ ਦੇਵ ਦੀ ਰਚਨਾ ਹੈ, ਇਹ ਸ਼ਬਦ, ਜਿਸ ਦੀ ਪਹਿਲੀ ਤੁਕ ਹੈਃ ਅਲਹ ਏਕੁ ਕਰੀਮੁ ਕੁਦਰਤਿ ਸਚੁ ਕਦਰੁ ਪਾਕੁ॥ (ਪੱਤਰਾ 297ੳ), ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ। ਅੰਤ ਵਿਚ ਦਿੱਤਾ ਹੋਇਆ ਕਬੀਰ ਜੀ ਦਾ ਸ਼ਬਦ ਕ੍ਰਮੰਕ ਤੋਂ ਬਿਨਾਂ ਹੈ, ਜਿਸ ਕਰਕੇ ਪਤਾ ਲਹੀਂ ਲਗ ਸਕਦਾ ਕਿ ਲਿਖਾਰੀ, ਇਸ ਸ਼ਬਦ ਨੂੰ ਪਿਛਲੇ ਅੰਕਾਂ ਵਿਚ ਸ਼ਾਮਿਲ ਕਰ ਕੇ ਛੇਵਾ ਸ਼ਬਦ ਗਿਣਨਾ ਚਾਹੁੰਦਾ ਸੀ ਜਾਂ ਇਸ ਦੇ ਅਖ਼ੀਰ ਵਿਚ ਕ੍ਰਮੰਕ '॥ ੧ ॥' ਪਾ ਕੇ ਇਸ ਨੂੰ ਭਗਤ-ਬਾਣੀ ਦੀ ਵੱਖਰੀ ਰਚਨਾ ਦਰਸਾਉਣਾ ਲੋਚਦਾ ਸੀ? ਇਸ ਰਾਗ ਵਿਚ ਆਏ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਹੈ :

| **ਗੁਰਬਾਣੀ** | **ਸਦਾ ਸੇਵਕ/ਗੁਲਾਮ** | **ਭਗਤ-ਬਾਣੀ** | **ਕੁੱਲ ਜੋੜ** |
|---|---|---|---|
| 5 | xx | 1 | = 6 |

### (ਹ) ਅਣਪਛਾਤੇ ਅੰਕ

ਹਾਸ਼ੀਏ ਦੇ ਅੰਦਰਵਾਰ ਅੰਕਾਂ ਦੀ ਇਕ ਅਜਿਹੀ ਵੰਨਗੀ ਵੀ ਮਿਲਦੀ ਹੈ, ਜੋ ਹੋਰ ਕਿਸੇ ਹੱਥ-ਲਿਖਤ ਵਿਚ ਮੇਰੇ ਵੇਖਣ ਵਿਚ ਨਹੀਂ ਆਈ। ਅਜੇ ਮੈਂ ਇਨ੍ਹਾਂ ਨੂੰ ਲਿਖਣ ਵਾਲੇ ਦੇ ਪ੍ਰਯੋਜਨ ਬਾਰੇ ਸਪਸ਼ਟ ਨਹੀਂ ਹੋ ਸਕਿਆ, ਇਸੇ ਲਈ ਇਨ੍ਹਾਂ ਨੂੰ 'ਅਣਪਛਾਤੇ ਅੰਕ' ਕਿਹਾ ਹੈ। ਇਸ ਵੰਨਗਦੀ ਦਾ ਪਹਿਲਾ ਅੰਕ

'ਪੋਥੀ' ਦੇ ਪੱਤਰਾ 9ੳ ਉੱਤੇ ਆਉਂਦਾ ਹੈ, ਜਿੱਥੇ ਗੁਰੂ ਨਾਨਕ ਦੇਵ ਜੀ ਦੇ ਰਾਗ ਸੂਹੀ ਦੇ ਅੱਠ ਸ਼ਬਦ ਮੁੱਕਦੇ ਹਨ ਤੇ ਇਸੇ ਪੱਤਰੇ ਤੋਂ ਗੁਰੂ ਅਮਰ ਦਾਸ ਜੀ ਦੇ ਸ਼ਬਦ ਸ਼ੁਰੂ ਹੁੰਦੇ ਹਨ। ਗੁਰ ਨਾਨਕ ਦੇਵ ਜੀ ਦੇ ਅੰਤਲੇ ਸ਼ਬਦ ਦੇ ਥੱਲੇ ਸੱਜੇ ਹੱਥ ਦੀ ਹਾਸ਼ੀਏ ਦੇ ਅੰਦਰਵਾਰ ਤਿੰਨ ਲੇਟਵੀਆਂ ਲੀਕਾਂ ਮਾਰ ਕੇ ਇਨ੍ਹਾਂ ਦੇ ਆਰੰਭਿਕ ਸਿਰੇ, ਇਕ ਕੜੀ ਜਿਹੀ ਪਾ ਕੇ ਉਸ ਨਾਲ ਜੋੜੇ ਹੋਏ ਹਨ। ਇਨ੍ਹਾਂ ਦੇ ਥੱਲੇ ਏਕਾ ਪਾਇਆ ਹੋਇਆ ਹੈ। ਅੱਗੋਂ ਪੱਤਰ 17ਅ ਤਕ ਗੁਰੂ ਅਮਰ ਦਾਸ ਜੀ ਦਾ ਇਕ ਸ਼ਬਦ, ਗੁਰੂ ਅੰਗਦ ਦੇਵ ਜੀ ਦਾ ਇਕ ਸ਼ਬਦ, ਗੁਰੂ ਅਮਰ ਦਾਸ ਜੀ ਦਾ ਇਕ ਹੋਰ ਸ਼ਬਦ ਅਤੇ ਗੁਰ ਨਾਨਕ ਦੇਵ ਜੀ ਦੇ ਤਿੰਨ ਛੰਦ' ਲਿਖੇ ਹੋਏ ਹਨ। ਇਸ ਵੰਨਗੀ ਦੇ ਪਹਿਲੇ ਤੇ ਦੂਜੇ ਅੰਕ ਦੇ ਵਿਚਕਾਰ ਜਿਸ ਤਰ੍ਹਾਂ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਦਰਜ ਕੀਤੀ ਹੋਈ ਹੈ, ਉਸ ਤੋਂ ਪਤਾ ਲਗਦਾ ਹੈ ਕਿ ਇਹ ਅਕ ਕਿਸੇ ਇਕ ਰਚਿਆਰ ਦੀ ਰਚਨਾ ਦੀ ਸਮਾਪਤੀ ਤੇ ਅਗਲੇ ਰਚਿਆਰ ਦੀ ਰਚਨਾ ਦੀ ਰਚਨਾ ਆਰੰਭ ਦਰਸਾਉਣ ਦੇ ਸੂਚਕ ਨਹੀਂ ਹਨ। ਇਨ੍ਹਾਂ ਦੇ ਪ੍ਰੋਯਜਨ ਬਾਰੇ ਡਾ: ਪਿਆਰ ਸਿੰਘ ਜੀ ਦਾ ਅਨੁਮਾਨ ਹੈ ਕਿ "... ਇਹ ਲਖਤ ਨੂੰ ਬਾਣੀ ਦੇ ਖੁਲ੍ਹੇ ਪੱਤ੍ਰਿਆਂ ਜਾਂ ਸੈਂਚੀਆਂ ਨਾਲ ਮੇਲਾਨ ਲਈ ਗਏ ਪੜਤਾਲੀਅ ਦਾ ਚਿੰਨ੍ਹ ਯਾ ਅੰਕ ਹਨ।"[77] ਆਪਣੇ ਇਸ ਮਤ ਨਾਲ, ਜਿਵੇਂ ਕਿ ਇਕ ਮੁਲਾਕਾਤ ਵਿਚ ਉਨ੍ਹਾਂ ਨੇ ਦੱਸਿਆ, ਉਹ ਬਾਬਾ ਪ੍ਰੇਮ ਸਿੰਘ ਜੀ ਦੇ ਉਸ ਮਤ ਦਾ ਖੰਡਨ ਕਰਨਾ ਲੋਚਦੇ ਸਨ, ਜਿਸ ਅਨੁਸਾਰ ਲੀਕਾਂ ਦੇ ਥੱਲੇ ਪਏ ਅੰਕ ਇਕ ਗੁਰੂ ਜੀ ਦੀ ਬਾਣੀ ਦੇ ਮੁੱਕਣ ਤੇ ਅਗਲੇ ਗੁਰੂ ਜੀ ਦੀ ਬਾਣੀ ਦੇ ਸ਼ੁਰੂ ਹੋਣ ਦੇ ਸੂਚਕ ਬਣਦੇ ਹਨ। ਉਨ੍ਹਾਂ ਨੇ ਇਸੇ ਮੁਲਾਕਾਤ ਵਿਚ ਇਕ ਅਮਰੀਕਾ-ਨਿਵਾਸੀ ਖੋਜੀ ਡਾ: ਗੁਰਿੰਦਰ ਸਿੰਘ ਦੇ ਮਾਨ ਨਾਲ ਹੋਈ ਆਪਣੀ ਇਕ ਗੱਲ-ਬਾਤ ਦਾ ਸਾਰ ਦੱਸਦਿਆਂ ਕਿਹਾ ਕਿ ਮਾਨ ਹੁਰੀ ਇਨ੍ਹਾਂ ਅੰਕਾਂ ਨੂੰ ਲਿਖਾਰੀ ਦੀ ਪ੍ਰਤਿ-ਦਿਹਾੜੀ ਕਾਰਗੁਜਾਰੀ ਦੇ ਸੂਚਕ ਅੰਕ ਮੰਨਦੇ ਹਨ।

ਮਾਨ ਸਾਹਿਬ ਦਾ ਇਹ ਮਤ ਪਵਰਨ ਕਰ ਲਿਆ ਜਾਏ ਤਾਂ ਪਤਾ ਲਗਦਾ ਹੈ ਕਿ ਲਿਖਾਰੀ ਨੇ ਸਭ ਤੋਂ ਵਧ ਕੰਮ ਸੱਤਵੀਂ ਬੈਠਕ ਵਿਚ ਕੀਤਾ ਸੀ। ਉਸ ਦਿਨ 16 ਪੱਤਰੇ ਤੇ 11 ਸਤਰਾਂ ਜਾਂ 32 ਸਫ਼ ਤੇ 11 ਸਤਰਾਂ ਲਿਖੀਆਂ ਤੇ ਸਭ ਤੋਂ ਘੱਟ ਪੱਤਰੇ ਅਖ਼ੀਰਲੀ ਜਾਂ ਸਤਾਈਵੀਂ ਬੈਠਕ ਵਿਚ ਲਿਖੇ। ਇਨ੍ਹਾਂ ਦੀ ਗਿਣਤੀ ਸਾਢੇ ਚਾਰ ਪੱਤਰੇ (9 ਸਫ਼ੇ) ਤੇ 9 ਸਤਰਾਂ ਬਣਦੀ ਹੈ। ਇਸ ਹਿਸਾਬ ਵਿਚੋਂ ਕੋਰੇ ਪੱਤਰੇ ਕੱਢੇ ਹੋਏ ਹਨ। ਕੋਰੇ ਪੱਤਰੇ ਕੱਢ ਕੇ ਸਾਰੀ 'ਪੋਥੀ' ਦੇ ਲਿਖੇ ਹੋਏ ਪੱਤਰੇ ਤਕਰੀਬਨ ਸਾਢੇ 267 ਬਣਦੇ ਹਨ। ਕਿਸੇ ਹੰਢੇ ਹੋਏ ਲਿਖਾਰੀ ਲਈ 27 ਦਿਨਾਂ ਵਿਚ ਏਨੇ ਪੱਤਰੇ ਉਤਾਰ ਲੈਣੇ ਅਸਾਧਾਰਨ ਗੱਲ ਨਹੀਂ ਲਗਦੀ। ਪਰ ਇਸ ਮਤ ਨੂੰ ਪੂਰੀ ਤਰ੍ਹਾਂ ਪਰਵਾਨ ਕਰਨ ਤੋਂ ਪਹਿਲਾਂ ਇਨ੍ਹਾਂ ਅੰਕਾਂ ਦਾ ਚੁਪਾਸੀ ਮੁਤਾਲਿਆ ਜ਼ਰੂਰੀ ਹੈ। ਡਾ: ਪਿਆਰ ਸਿੰਘ ਜੀ ਦੀ 'ਗਾਥਾ' ਵਿਚ ਇਸ ਤਿੰਨ-ਲਕੀਰੀ ਲੱਛਣ ਬਾਰੇ ਦਿੱਤੀ ਹੋਈ ਉਪਰੋਕਤ ਰਾਏ ਦਾ ਨਿਪਟਾਰਾ ਵੀ ਇਸ ਅਧਿਐਨ ਰਾਹੀਂ ਹੋ ਜਾਣ ਦੀ ਆਸ ਹੈ। ਡਾ. ਪਿਆਰ ਸਿੰਘ ਹੁਰਾਂ ਇਨ੍ਹਾਂ ਤਿੰਨ-ਲਕੀਰੀ ਅੰਕਾਂ ਦੇ ਹਿਕ ਦੋ ਹੋਰ ਪੱਖਾਂ ਵੱਲ ਵੀ ਧਿਆਨ ਦਿਵਾਇਆ ਹੈ :

---

77. ਗਾਥਾ ਸ੍ਰੀ ਆਦਿ ਗ੍ਰੰਥ, ਸਫਾ 100

"ਅਹੀਆਪੁਰ ਵਾਲੀ ਪੋਥੀ ਵਿਚ ਇਨ੍ਹਾਂ ਚਿੰਨ੍ਹਾਂ ਦੇ ਹੇਠ ਲਿਖੇ ਅੰਕ ਸਿਲਸਲੇ ਵਾਰ (੧, ੨, ੩, ੪....) ਵਧਦੇ ਜਾਂਦੇ ਹਨ ਅਤੇ ਰਾਗ ਸੂਹੀ ਦਾ ਸਭ ਤੋਂ ਮਗਰਲਾ ਅੰਕ 11 ਹੈ... ਰਾਗ ਪਰਭਾਤੀ ਦੇ ਇਸ ਚਿੰਨ੍ਹ ਵਾਲੇ ਅੰਕ ਪਹਲਾਂ ਤਾਂ ੧, ੨, ੩, ੪... ਨਾਲ ਚਲਦੇ ਸਨ, ਪਰ ਮਗਰੋਂ ਇਨ੍ਹਾਂ ਨਾਲ ਲੋੜੀਂਦਾ ਅੰਕ ਵਧਾ ਕੇ ਇਨ੍ਹਾਂ 12, 13, 14... ਅਥਵਾ ਚਲਦਾ ਬਣਾ ਦਿੱਤਾ ਗਇਆ।' (ਗਾਥਾ, ਪੰਨੇ 99-100)

ਡਾ. ਸਾਹਿਬ ਦੇ ਇਸ ਬਿਆਨ ਨੂੰ 'ਪੋਥੀ' ਨਾਲ ਮੇਲਿਆਂ ਪਤਾ ਲਗਦਾ ਹੈ ਕਿ ਰਾਗ ਸੂਹੀ ਦਾਂ ਸਭ ਤੋਂ ਮਗਰਲਾ ਅੰਕ 6 ਹੈ, ੧੧ ਨਹੀਂ। ਇਸੇ ਤਰ੍ਹਾਂ, ਰਾਗ ਪਰਭਾਤੀ ਵਿਚ 1,2,3 ਨੂੰ 11, 12, 13 ਵਿਚ ਬਦਲਣ ਵਾਲੀ ਧਾਰਨਾ ਨੂੰ ਮੰਨਣ ਵਿਚ ਪਹਿਲੀ ਔਖਿਆਈ ਪੱਤਰਾ 70ੳ ਵਾਲੇ ਇੰਦਰਾਜ ਨਾਲ ਪੈਦਾ ਹੁੰਦੀ ਹੈ। ਇਸ ਪੱਤਰੇ ਦੀ ਦੂਜੀ ਪਾਲ ਉੱਤੇ ਰਾਗ ਪਰਭਾਤੀ ਦਾ ਇਕ ਪਿੱਛੋਂ ਤੁਰਿਆ ਆਉਂਦਾ ਸ਼ਬਦ ਮੁੱਕਦਾ ਹੈ। ਅਗਲੇ ਸ਼ਬਦ ਦੇ ਆਰੰਭ ਤੋਂ ਪਹਿਲਾਂ ਤੀਜੀ ਪਾਲ ਵਿਚ ਸੱਜੇ ਹੱਥ ਉਹੀ ਤਿੰਨ ਲੇਟਵੀਆਂ ਲੀਕਾਂ ਕਾਇਮ ਹੋਈਆਂ ਹਨ, ਜਿਨ੍ਹਾਂ ਦੀ ਏਥੇ ਗੱਲ ਚੱਲ ਰਹੀ ਹੈ। ਇਹ ਲੀਕਾ ਮਾਰਨ ਵਾਲੇ ਨੇ ਇਨ੍ਹਾਂ ਲੀਕਾਂ ਦੇ ਥੱਲੇ ਕੋਈ ਅੰਕ ਨਹੀਂ ਸੀ ਲਿਖਿਆ। ਬਾਅਦ ਵਿਚ ਕਿਸੇ ਹੋਰ ਹੱਥ ਨੇ ਰਾਗ-ਸੂਚਨਾ 'ਪਰਭਾਤੀ' ਦੇ ਅੱਗੇ "੧ ਦੱਖਣੀ' ਜੋ ਸਿਰਲੇਖ ਪੜ੍ਹਿਆ ਜਾਏ "ਪਰਭਾਤੀ 1 ਦਖਣੀ" 'ਦਖਣੀ' ਪਦ ਤੋਂ ਹੇਠਲੀ ਪਾਲ ਦੀ ਸੇਧ ਵਿਚ ਹਾਸ਼ੀਏ ਦੇ ਉੱਤੇ ਕਿਸੇ ਹੋਰ ਕਲਮ ਨੇ '7' ਪਾਇਆ ਹੋਇਆ ਹੈ। ਅਸਲ 'ਪੋਥੀ' ਨੂੰ ਵੇਖ ਕੇ ਹੀ ਦੱਸਿਆ ਜਾ ਸਕਦਾ ਹੈ ਕਿ 'ਦਖਣੀ' ਦੀ ਬਿਹਾਰੀ ਤੇ ਇਹ '7' ਹਾਸ਼ੀਏ ਦੇ ਉੱਪਰ ਪਏ ਹੋਏ ਹਨ ਕਿ ਥੱਲੇ ਪਰ ਫ਼ੋਟੋ ਵਿਚ ਹਾਸ਼ੀਏ ਦੇ ਉੱਪਰ ਪਏ ਹੋਏ ਲਗਦੇ ਹਨ। ਇਹੀ ਹਾਲਤ ਪੱਤਰਾ 79ੳ ਉੱਤੇ ਹੈ, ਜਿੱਥੇ ਇਹ ਤਿੰਨ ਲੀਕਾਂ ਹਾਸ਼ੀਏ ਦੇ ਉੱਤੋਂ ਦੀ ਲੰਘਦੀਆਂ ਦਿੱਸਦੀਆਂ ਹਨ।

ਪੱਤਰਾ 173ਅ ਤੇ 188ਅ ਉੱਤੇ ਇਨ੍ਹਾਂ ਲੀਕਾਂ ਦਾ ਹਾਸ਼ੀਏ ਤੋਂ ਬਾਅਦ ਪੈਣਾ ਸਪਸ਼ਟ ਦਿੱਸਦਾ ਹੈ, ਭਾਵੇਂ ਕਈ ਹੋਰ ਥਾਵਾਂ ਉੱਤੇ ਇਉਂ ਲਗਦਾ ਹੈ ਕਿ ਇਹ ਲੀਕਾਂ ਪਹਿਲਾਂ ਮੌਜੂਦ ਸਨ ਤੇ ਹਾਸ਼ੀਏ ਬਾਅਦ ਵਿਚ ਪਾਏ ਗਏ ਸਨ। ਇਹ ਲੀਕਾਂ ਹਾਸ਼ੀਏ ਲੱਗਣ ਤੋਂ ਪਹਿਲਾ ਪਾਈਆ ਜਾ ਚੁੱਕੀਆਂ ਸਨ ਜਾ ਪਿਛੋਂ ਪਾਈਆਂ ਗਈਆਂ — ਇਸ ਸਵਾਲ ਬਾਰੇ ਮੂਲ 'ਪੋਥੀ' ਦੇ ਨਿਰੀਖਣ ਤੋਂ ਬਿਨਾਂ ਕਿਸੇ ਨਤੀਜੇ ਉੱਤੇ ਪਹੁਚੰਨ ਸੰਕੋਚ ਕਰਨਾ ਪੈ ਰਿਹਾ ਹੈ, ਪਰ ਜਿਸ ਤੱਥ ਤੋਂ ਭੱਜਿਆ ਨਹੀਂ ਜਾ ਸਕਦਾ ਉਹ ਇਹ ਹੈ ਕਿ ਪੱਤਰਾਾ 79ੳ ਉੱਤੇ ਤਿੰਨ ਲੀਕਾਂ ਮਾਰ ਕੇ ਥੱਲੇ ਅੰਕ 2 ਪਾਇਆ ਹੋਇਆ ਸੀ, ਪਰ ਕਿਸੇ ਹੋਰ ਨੇ ਇਸ ਨੂੰ ਕੱਟਣ ਦੀ ਕੋਸ਼ਿਸ਼ ਕਰ ਕੇ ਹਾਸ਼ੀਏ ਦੇ ਤਕਰੀਬਨ ਬਾਹਰਵਾਰ ਆਠਾ ਪਾਇਆ ਹੋਇਆ ਹੈ। ਏਥੇ ਲਿਖਾਰੀ ਨੇ ਪਹਿਲਾਂ ੨ ਕਿਉਂ ਲਿਖਿਆ, ਇਹ ਗੱਲਓਨੀ ਦੇਰ ਸਪਸ਼ਟ ਨਹੀਂ ਹੋ ਸਕਦੀ, ਜਿੰਨੀ ਦੇਰ ਪੱਤਰਾ 70ੳ ਉੱਤੇ ਪਈਆਂ ਲੀਕਾਂ ਦੇ ਥੱਲੇ '੧' ਦਖੀਣੀਂ ਦੇ ਭੁਲੇਖਾ-ਪਾਊ ਏਕੇ ਦਾ ਰਹੱਸ ਨਹੀਂ ਸਮਝ ਲਿਆ ਜਾਂਦਾ। ਪੱਤਰਾ 79ੳ ਉੱਤੇ ਲੀਕਾਂ ਮਾਰਨ ਵਾਲੇ ਨੇ ਆਪਣੇ ਤੋਂ ਪਿਛਲੀਆਂ ਪੱਤਰਾ 70ੳ ਤੇ ਪਈਆਂ ਲੀਕਾਂ ਵੱਲ ਨਿਗਾਹ ਮਾਰੀ ਤਾਂ ਲੀਕਾਂ ਦੇ ਥੱਲੇ ਏਕਾ ਪਿਆ ਦਿੱਸਿਆ ਤੇ ਉਸ ਨੇ ਪੱਤਰਾ 79ੳ ਉੱਤੇ ਮਾਰੀਆਂ ਲੀਕਾਂ ਦੇ ਥੱਲੇ ਝੱਟ ੨ ਲਿਖ ਦਿੱਤਾ, ਉਸ ਨੂੰ ਇਹ ਸਮਝ ਨਹੀਂ ਆਈ ਕਿ ਪੱਤਰਾ 70ੳ ਉੱਤੇ ਪਏ ਏਕੇ ਦਾ ਮਤਲਬ ਹੈ 'ਮਹਲ ੧' ਪੱਤਰਾ 92ੳ

ਉੱਤੇ ਫੇਰ ਲੇਟਵੀਆਂ ਲੀਕਾਂ ਪਾਈਆਂ ਹੋਈਆਂ ਹਨ, ਇਨ੍ਹਾਂ ਦੇ ਥੱਲੇ ਕਿਸੇ ਨੇ ਪਹਿਲਾ ਤਿੰਨ ਲਿਖਿਆ ਸੀ, ਪਰ ਜਿਸ ਨੇ ਪਿੱਛੇ ੨ ਨੂੰ ਕੱਟ ਕੇ ਆਠਾ ਬਣਾਇਆ ਸੀ, ਉਸ ਨੇ ਏਥੇ, ਅਰਥਾਤ 92ਓ ਉੱਤੇ, ਅੰਕ ਦੇ ੩ ਕੱਟ ਕੇ ੯ ਪਾਇਆ ਹੋਇਆ ਹੈ। ਅੱਗੋਂ, ਇਸੇ ਤਰ੍ਹਾਂ, ਪੱਤਰਾ 98ਅ ਉੱਤੇ 4 ਕੱਟ ਕੇ ੧੦ ਪਾਇਆ ਹੋਇਆ ਹੈ। ਅੱਗੋਂ , ਪੱਤਰਾ 109 ਉੱਤੇ ਕਿਸੇ ਅੰਕ ਨੂੰ ਕੱਟੇ ਬਿਨਾਂ ੧੧ ਤੇ ਪੱਤਰਾ 124ਓ ਉੱਤੇ 12 ਪਾਇਆ ਹੋਇਆ ਹੈ। ਪੱਤਰਾ 132ਅ ਦੀ ਦੂਜੀ ਪਾਲ ਦਾ ਅੰਤਲਾ ਹਿੱਸਾ ਲੇਟਵੀਆਂ ਲੀਕਾਂ ਨੇ ਮੱਲਿਆ ਹੋਇਆ ਹੈ, ਜਿਨ੍ਹਾਂ ਦੇ ਥੱਲੇ ਕੋਈ ਅੰਕ ਨਹੀਂ ਪਿਆ ਹੋਇਆ, ਪਰ ਇਨ੍ਹਾਂ ਦੇ ਖੱਬੇ ਹੱਥ ਪਈ ਹੋਈ ਵਿਹਲੀ ਥਾਂ ਦੇ ਵਿਚਕਾਰ ਕਿਸੇ ਨੇ ਲਿਖਿਆ ਹੋਇਆ ਹੈ। ਪੱਤਰਾ 144ਅ ਉੱਤੇ ਜਿਹੜਾ ਸ਼ਬਦ ਮੁੱਕਿਆ ਹੈ ਉਸ ਦੀ ਅਖ਼ੀਰਲੀ ਪਾਲ ਦੇ ਅੰਤਲੇ ਭਾਗ ਵਿਚ ਇਹ ਲੀਕਾਂ ਵੱਜੀਆਂ ਹੋਈਆਂ ਹਨ ਤੇ ਉਨ੍ਹਾਂ ਦੇ ਥੱਲੇ ਕਿਸੇ 14 ਲਿਖਿਆ ਹੋਇਆ ਹੈ। ਇਹ 14 ਉਸੇ ਹੱਥ ਦਾ ਪਾਇਆ ਹੋਇਆ ਨਹੀਂ ਲੱਗਦਾ, ਜਿਸ ਨੇ 13 ਪਾਇਆ ਸੀ, ਕਿਉਂਕਿ ਦੋਹਾਂ ਦੇ ਏਕਿਆਂ ਵਿਚ ਕਾਫ਼ੀ ਫਰਕ ਹੈ। ਪੱਤਰਾ 156ਓ ਉੱਤੇ ਪਈਆਂ ਲੇਟਵੀਆਂ ਲੀਕਾਂ ਦੇ ਥੱਲੇ ਅੰਕ 15 ਪਿਆ ਹੋਇਆ ਹੈ, ਪਰ ਇਸ ਪੱਤਰੇ ਦੀ ਫ਼ੋਟੋ ਨਾ ਹੋਣ ਦੇ ਕਾਰਨ ਇਸ ਬਾਰੇ ਕੁੱਝ ਨਹੀਂ ਕਿਹਾ ਜਾ ਸਕਦਾ। ਅਗਲਾ ਅੰਕ ਪੱਤਰਾ 173ਅ ਉੱਤੇ ਆਉਂਦਾ ਹੈ, ਜਿੱਥੇ ਤਿੰਨ ਲੇਟਵੀਆਂ ਲੀਕਾਂ ਉੱਤੋਂ ਸਿਆਹੀ ਦੇ ਮੋਟੇ ਬੁਰੇ ਨਾਲ ਇਕ ਲੰਮੀ ਲੀਕ ਅਤੇ ਛੋਟੀਆਂ-ਛੋਟੀਆਂ ਖੜੀਆਂ ਲੀਕਾਂ ਮਾਰ ਮਾਰ ਕੇ ਇਨ੍ਹਾਂ ਨੂੰ ਕੱਟਣ ਦਾ ਉਪਰਾਲਾ ਕੀਤਾ ਗਿਆ ਹੈ, ਪਰ ਥੱਲੇ ਅੰਕ ੧੬ ਜਿਉਂ ਦਾ ਤਿਉਂ ਪਿਆ ਹੋਇਆ ਹੈ। ਪੱਤਰ 176ਅ ਦੇ ਅੰਤ ਵਿਚ ਇਹ ਲੀਕਾਂ ਤਾਂ ਮੌਜੂਦ ਹਨ, ਪਰ ਇਨ੍ਹਾਂ ਦੇ ਥੱਲੇ ਅੰਕ ਕੋਈ ਨਹੀਂ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਜਿਸ ਨੇ ਪੱਤਰਾ 173ਅ ਉੱਤੇ ਪਈਆਂ ਲੀਕਾਂ ਦੇ ਥੱਲੇ ੧੬ ਲਿਖਣਾ ਚਾਹੀਦਾ ਸੀ। ਪੱਤਰਾ 188ਅ ਉੱਤੇ ਲਵੇਂ ਸ਼ੁਰੂ ਹੋਣ ਵਾਲੇ ਸ਼ਬਦ ਦੇ ਸਿਰਲੇਖ ਵਜੋਂ “ਬਸੰਤੁ ਮਹੁਲ 3” ਪਾਲ ਦੇ ਵਿਚਕਾਰ ਲਿਖਿਆ ਹੋਇਆ ਹੈ ਤੇ ਤਿਲੀਕੇ ਚਿੰਨ੍ਹ ਦੇ ਥੱਲੇ ਅੰਕ ਪਾਉਣ ਲਈ ਥਾਂ ਦੀ ਥੁੜ ਮਹਸੂਸ ਹੋਈ ਹੋਵੇਗੀ, ਇਸ ਲਈ ਉਸ ਨੇ ਤੀਏ ਦੀ ਪੂਛ ਦੇ ਥੱਲੇ ਜਾਣਾ ਠੀਕ ਸਮਝਿਆ। ਸੋ ਏਥੇ ਅੰਕ ੧੭, ਤਿਲੀਕਾਂ ਦੇ ਥੱਲੇ ਕੁੱਝ ਵਿੱਖ ਉੱਤੇ ਪਾਇਆ ਹੋਇਆ ਹੈ। ਸਪਸ਼ਟ ਹੈ ਕਿ ਇਹ ਤਿਲੀਕਾ ਚਿੰਨ੍ਹ ਬਾਅਦ ਵਿਚ ਪਾਇਆ ਗਿਆ ਹੋਵੇਗਾ — ਅੰਕ ਤਾਂ, ਸੌ ਫ਼ੀ ਸਦੀ, ਬਾਅਦ ਵਿਚ ਪਿਆ ਹੋਇਆ ਹੈ ਹੀ। ਇਹ ਕਥਨ ਪੱਤਰਾ 191ਅ ਦੀ ਪਹਿਲੀ ਪਾਲ ਦੇ ਅੰਤ ਵਿਚ ਪਾਏ ਤਿਪਾਲੀ ਚਿੰਨ੍ਹ ਤੇ ਉਸ ਦੇ ਥੱਲੇ ਲਿਖੇ ਅੰਕ ੧੮ ਉੱਤੇ ਵੀ ਪੂਰੀ ਤਰ੍ਹਾਂ ਲਾਗੂ ਹੁੰਦਾ ਹੈ, ਬਲਕਿ ਪੱਤਰਾ 200ਅ ਉੱਤੇ ਪਏ ਤਿਲੀਕੇ ਚਿੰਨ੍ਹ ਤੇ ਉਸ ਦੇ ਥੱਲੇ ਅੰਕ ੧੧੯ ਉੱਤੇ ਵੀ ਲੱਗ ਜਾਂਦਾ ਹੈ। ਪੱਤਰਾ 205ਅ ਦੇ ਅੰਤ ਵਿਚ ਬੜੀ ਅਲਗ਼ਰਜ਼ੀ ਨਾਲ ਤਿੰਨ ਲੀਕਾਂ ਮਾਰ ਕੇ ਥੱਲੇ ਉਸੇ ਅਲਗ਼ਰਜ਼ੀ ਨਾਲ 21 ਲਿਖਿਆ ਮਿਲਦਾ ਹੈ। ਪੱਤਰਾ 229 ਓ ਉੱਤੇ ਪਿਛਲਾ ਸ਼ਬਦ ਚੌਥੀ ਪਾਲ ਉੱਤੇ ਮੁੱਕਦਾ ਹੈ, ਉਸ ਦੀ ਸੇਧ ਵਿਚ ਤਿਪਾਈ ਚਿੰਨ੍ਹ ਪਾਉਣ ਦੀ ਕੋਸ਼ਿਸ਼ ਕੀਤ ਗਈ ਹੈ ਤੇ ਥੱਲੇ 22 ਲਿਖਿਆ ਹੋਇਾ ਹੈ, ਪਰ ਇਸ ਅੰਕ ਦਾ ਦੂਜਾ ਦੂਆ ਜਾਂ ਤਾਂ ਕਿਸੇ ਹੋਰ ਂ ਕ ਦੇ ਉੱਪਰ ਲਿਖਿਆ ਹੋਇਆ ਹੈ ਤੇ ਜਾਂ ਅਣਉੱਘੜੇ ਨੂੰ ਉਘਾੜਨ ਲਈ

ਇਸ ਉੱਤੇ ਦੂਜੀ ਵਾਰੀ ਕਲਮ ਚੱਲੀ ਹੋਈ ਹੈ। ਇਹ 22 ਅੰਕ ਵੱਖਰੀ ਸਿਆਹੀ ਤੇ ਵੱਖਰੀ ਕਲਮ ਨਾਲ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ। ਪੱਤਰਾ 235ਅ ਉੱਤੇ ਲੀਕਾਂ ਦੇ ਥੱਲੇ 23 ਤੇ ਪੱਤਰਾ 245ੳ ਦੇ ਅੰਤ ਵਿਚ ਸਮਾਨ ਤਿਲੀਕੀ ਚਿੰਨ੍ਹ ਦੇ ਥੱਲੇ 24 ਲਿਖਿਆ ਹੋਇਆ ਸੀ, ਪਰ ਹਿਸ ਦਾ ਥੱਲੇ ਦਾ ਹਿੱਸਾ ਹਾਸ਼ੀਏ ਨੇ ਕੱਟ ਦਿਤਾ ਹੈ। ਪੱਤਰਾ 253ਅ ਉੱਤੇ ਵੀ ਇਹ ਤਿੰਨੋਂ ਲੀਕਾਂ ਪਈਆ ਹੋਈਆਂ ਹਨ ਤੇ ਇਨ੍ਹਾਂ ਦੇ ਥੱਲੇ 24 ਲਿਖ ਕੇ 25 ਬਣਾਇਆ ਹੋਇਆ ਹੈ। ਪੱਤਰਾ 259ੳ ਉੱਤੇ ਇਹ ਲੀਕਾਂ ਹਾਸ਼ੀਏ ਦੇ ਆਰ ਪਾਰ ਹੋਈਆਂ ਦਿੱਸਦੀਆਂ ਹਨ, ਹਾਸ਼ੀਆ ਇਨ੍ਹਾਂ ਦੇ ਉੱਤੋਂ ਦੀ ਲੰਘਿਆ ਹੋਇਆ ਹੈ ਤੇ ਅੰਕ 26 ਦਾ ਦੂਆ ਬਾਹਰਲੇ ਹਾਸ਼ੀਏ ਦੇ ਅੰਦਰ-ਬਾਹਰ ਤੇ 6 ਬਿਲਕੁਲ ਬਾਹਰ ਪਿਆ ਹੋਇਆ ਹੈ। ਪੱਤਰਾ 264ਅ ਉੱਤੇ ਲੀਕਾਂ ਵੀ ਹਨ ਤੇ ਅੰਕ 27 ਵੀ। ਲਗਾਦਾਰ ਗਿਣਤੀ ਦੱਸਣ ਵਾਲਾ ਇਹ ਅਖ਼ੀਰਲਾ ਪੱਤਰਾ ਹੈ। ਇਸ ਤੋਂ ਅਗਲਾ ਚਿੰਨ੍ਹ ਪੱਤਰਾ 277ਅ ਉੱਤੇ ਮਿਲਦਾ ਹੈ। ਇਸ ਦੀ ਵਿਲਖੱਣਤਾ ਇਹ ਹੈ, ਪਰ ਇਸ ਦੇ ਥੱਲੇ ਦਿੱਤੇ ਹੋਏ ਅੰਕ ਨੂੰ ਕਿਸੇ ਨੇ ਛੇੜਿਆ ਹੋਇਆ ਹੈ, ਸ਼ਾਇਦ ਪਹਿਲਾਂ ਅੰਕ 3 ਲਿਖਿਆ ਹੋਇਆ ਸੀ, ਜਿਸ ਨੂੰ ਬਾਅਦ ਵਿਚ 2 ਬਣਾਉਣ ਦਾ ਜਤਨ ਕੀਤਾ ਗਿਆ ਹੈ। ਪੱਤਰਾ 283ਅ ਤੇ ਪੱਤਰਾ 296ੳ ਦੇ ਵਿਚਕਾਰ 12 ਪੱਤਰੇ ਹਨ, ਜਿਨ੍ਹਾਂ ਵਿਚ ਸਾਢੇ ਛੇ ਪੱਤਰੇ ਕੋਰੇ ਹਨ। ਪੱਤਰਾ 296ੳ ਵਾਲਾ ਚਿੰਨ੍ਹ 'ਪੋਥੀ' ਅਣਪਛਾਤੇ ਅੰਕਾ ਦਾ ਅਖ਼ੀਰਲਾ ਨਮੂਨਾ ਹੈ, ਪਰ ਅਣਪਛਾਤੇ ਅੰਕਾ ਦੇ ਕਿਸੇ ਹੋਰ ਨਮੂਨੇ ਨਾਲ ਵਾਹ ਨਹੀਂ ਪੈਂਦਾ।

ਇਹ 27+3 = ਕੁੱਲ 30 ਅੰਕ ਹਨ। ਜਿਨ੍ਹਾਂ ਦੀ ਪੂਰੀ ਤਰ੍ਹਾਂ ਤਸੱਲੀਬਖ਼ਸ਼ ਵਿਆਖਿਆਾ ਅਜੇ ਮੇਰੇ ਪਾਸ ਕੋਈ ਨਹੀਂ। ਅੰਕਾਂ ਵਿਚ ਕੋਈ ਕੱਟ-ਵੱਖ ਨਾ ਹੁੰਦੀ, ਲਗਾਤਾਰ ਵਧ ਰਹੀ ਗਿਣਤੀ ਵਿਚ ਹੇਰਾ-ਫਰੀਆ ਨਾ ਹੁੰਦੀਆਂ, ਲਿਖਾਰੀ ਤੋਂ ਵਖਰੇ ਕਿਸੇ ਹੋਰ ਹੱਥ ਦੇ ਇੰਦਰਾਜ, ਕਿਸੇ ਹੋਰ ਹੱਥ ਦੇ ਇੰਦਰਾਜ, ਕਿਸੇ ਹੋਰ ਕਮਲ ਤੇ ਸਿਆਹੀ ਨਾਲ ਕਿ ਹੋਰ ਸਮੇਂ ਵਿਚ ਨਾ ਹੋਏ ਹੁੰਦੇ, ਜਿਨ੍ਹਾਂ ਵਿਚ ਲਿਖਤ ਤੋਂ ਇਲਾਵਾ ਅੰਕ ਲਿਖਣ ਦੀ ਸ਼ੈਲੀ ਵਿਚ ਵੀ ਭੇਦ ਮਿਲਦੇ ਹਨ, ਤਾਂ ਸਾਰਾ ਮਾਮਲਾ ਭਰਮ-ਮੁਕਤ ਹੁੰਦਾ ਹੈ, ਪਰ ਉਪਰੋਕਤ ਪੜਤਾਲ ਤੋਂ ਬਾਅਦ ਡਾ. ਪਿਆਰ ਸਿੰਘ ਜੀ ਜਾਂ ਡਾ: ਗੁਰਿੰਦਰ ਸਿੰਘ ਮਾਨ ਜੀਦ ਅਨੁਮਾਨਾਂ ਵਿੱਚੋਂ ਕਿਸੇ ਉੱਤੇ ਯਕੀਨ ਕਰਨਾ, ਮੇਰੇ ਵੱਸ ਤੋਂ ਬਾਹਰ ਦੀ ਗੱਲ ਹੈ।

ਵਿਦਵਾਨ ਪਾਠਕਾਂ ਦੀ ਸਹੂਲਤ ਲਈ ਅਣਪਛਾਤੇ ਲੋਕਾਂ ਦੀ ਪੂਰੀ ਸੂਚੀ ਹੇਠਾਂ ਦਿਤੀ ਜਾ ਰਹੀ ਹੈ। ਹਵਾਲਾ ਲੱਭਣ ਲਈ 'ਪੋਥੀ' ਦੇ ਪੱਤਰੇ ਦਾ ਨੰਬਰ ਤੇ ਤਿਲੀਕੇ ਚਿੰਨ੍ਹ ਦੇ ਥੱਲੇ ਦਿੱਤੇ ਅੰਕ, ਦੋਵੇਂ ਦਿੱਤੇ ਜਾ ਰਹੇ ਹਨ।

**ਅਣਪਛਾਣੇ ਅੰਕਾ ਦਾ ਵੇਰਵਾ**

| ਕ੍ਰਮਕ | ਪੱਤਰਾ | ਲੇਟਵੀਆਂ ਲੀਕਾਂ ਦੇ ਥੱਲੇ ਪਾਏ ਹੋਏ ਅੰਕ |
|---|---|---|
| 1 | 9ੳ | ੧ |
| 2 | 17ਅ | ੨ |
| 3 | 27ੳ | ੩ |
| 4 | 37ਅ | ੪ |
| 5 | 45ੳ | ੫ |
| 6 | 53ਅ | ੬ |
| 7 | 70ੳ | ੭ |
| 8 | 79ੳ | ੮ |
| 9 | 92ੳ | ੯ |
| 10 | 98ਅ | ੧੦ |
| 11 | 109ਅ | ੧੧ |
| 12 | 124ੳ | ੧੨ |
| 13 | 132ਅ | ੧੩ |
| 14 | 144ਅ | ੧੪ |
| 15 | 156ੳ | ੧੫ |
| 16 | 173ਅ | ੧੬ |
| 17 | 173ਅ | ੧੭ |
| 18 | 191ਅ | ੧੮ |
| 19 | 200ਅ | ੧੯ |
| 20 | 205ਅ | ੨੦ |
| 21 | 222ੳ | ੨੧ |
| 22 | 229ੳ | ੨੨ |
| 23 | 235ਅ | ੨੩ |

| | | |
|---|---|---|
| 24 | 245ੳ | ੨੪ |
| 25 | 253ਅ | ੨੫ |
| 26 | 259ੳ | ੨੬ |
| 27 | 264ਅ | ੨੭ |
| 28 | 277ਅ | ੧ |
| 29 | 283ਅ | ੨ |
| 30 | 296ੳ | ੨(?) |

**2. ਹਾਸ਼ੀਏ ਤੋਂ ਬਾਹਰ ਦੇ ਅੰਕ**

'ਪੋਥੀ' ਵਿਚ ਹਾਸ਼ੀਏ ਤੋਂ ਬਾਹਰਲੇ ਅੰਕਾਂ ਤੋਂ 'ਪੋਥੀ' ਦੇ ਪੱਤਰਿਆ ਦੀ ਗਿਣਤੀ ਦਾ ਪਤਾ ਲਗਦਾ ਹੈ। ਇਹ ਗਿਣਤੀ ਦੋ ਵਾਰੀ ਹੋਈ ਹੈ ਤੇ ਦਹਾ ਦਾ ਆਪੋ-ਵਿੱਚੀ ਫਰਕ ਹੈ। ਪੱਤਰਿਆ ਦੇ ਸਿਖਰ ਉੱਤੇ ਵਿਚਕਾਰ ਜਿਹੇ ਲੱਗੇ ਅੰਕ, ਪਹਿਲੇ ਦੇ ਲਿਖੇ ਹੋਏ ਹਨ, ਇਸ ਲਈ ਸੀਂ ਪਹਿਲਾਂ ਲੈਂਦੇ ਹਾਂ, ਇਨ੍ਹਾਂ ਨੂੰ। ਬਾਅਦ ਵਿਚ, ਵਿਚਾਰਾਂਗੇ ਪੱਤਰੇ ਦੇ ਸੰਜੇ ਪਾਸੇ ਦੀ ਉੱਪਰਲੀ ਨੁੱਕਰ ਅਤੇ ਲੱਗੇ ਅੰਕ। 'ਪਹਿਲਾਂ ਲਿਖੇ ਹੋਣ' ਦਾ ਮਤਲਬ ਇਹ ਨਹੀਂ ਕਿ ਇਹ ਅੰਕ 'ਪੋਥੀ' ਦੇ ਪਹਿਲੇ ਲਿਖਾਰੀ ਦੇ ਲਿਖੇ ਹੋਏ ਹਨ, ਕਿਉਂਕਿ ਹਾਸ਼ੀਏ ਦੇ ਅੰਦਰ ਪਾਠ ਲਿਖਣ ਵਾਲੇ ਲਿਖਾਰੀਆਂ ਨੇ ਜਿਹੜੇ ਅੰਕ ਪਾਠ ਵਾਲੀਆਂ ਤੁਕਾਂ ਦੇ ਅੰਤ ਵਿਚ ਪਾਏ ਹੋਏ ਹਨ, ਉਹ ਰੂਪ ਤੇ ਆਕਾਰ ਵਜੋਂ ਸਿਖਰਲੇ ਅੰਕਾਂ ਨਾਲ ਨਹੀਂ ਮਿਲਦੇ। ਇਸ ਤੋਂ ਇਹ ਨਤੀਜਾ ਨਿਕਲਦਾ ਹੈ ਕਿ 'ਪੋਥੀ' ਲਿਖਣ ਵਾਲੇ ਕਿਸੇ ਲਿਖਾਰੀ ਨੇ ਪੱਤਰਿਆਂ ਉੱਤੇ ਪਾਠ ਲਿਖੇ ਜਾਣ ਤੋਂ ਪਹਿਲਾਂ ਜਾਂ ਪਿੱਛੋਂ ਪੱਤਰਾ-ਸੂਚਕ ਅੰਕ ਆਪ ਨਹੀਂ ਸਨ ਪਾਏ। ਖੁੱਲ੍ਹੇ ਪੱਤਰਿਆ ਉੱਤੇ ਅੰਕ ਲਾਉਣ ਦੀ ਸੇਵਾ ਕਿਸੇ ਹੋਰ ਵੱਲੋਂ ਕੀਤੀ ਗਈ ਸੀ।

ਸਿਖਰਲੇ ਅੰਕ, ਸਾਰੀ 'ਪੋਥੀ' ਵਿਚ, ਪੰਤਰੇ ਦੇ 'ੳ' ਪਾਸੇ ਉੱਤੇ ਲਿਖੇ ਹੋਏ ਹਨ, 'ਅ' ਪਾਸੇ ਉਤੋਂ ਕੇਵਲ ਇਕ ਥਾਂ ਇਕ ਅੰਕ ਪਿਆ ਹੋਇਆ ਹੈ — 'ਪੋਥੀ' ਦੇ ਪਾਠ-ਆਰੰਭ ਵਾਲੇ ਪੱਤਰੇ ਦੀ ਖੱਬੀ ਉਪਰਲੀ ਨੁੱਕਰ ਵਿਚ ਸਜਾਵਟੀ ਫੁੱਲ ਦੇ ਥੱਲੇ। ਇਸ ਏਕੇ ਤੋਂ ਪਹਿਲਾਂ ਇਕ ਢਿੱਡੋਂ ਖ਼ਾਲੀ ਸਿਫਰਾ ਜਿਹਾ ਵੀ ਪਿਆ ਹੋਇਆ ਹੈ। ਇਹ ਅੰਕ ਇਕ ਤਾਂ 'ਅ' ਪਾਸੇ ਉੱਤੇ ਪਿਆ ਹੋਣ ਕਰ ਕੇ, ਦੂਜੇ ਪੱਤਰੇ ਦੇ ਹਾਸ਼ੀਏ ਦੀ ਉੱਪਰਲੀ ਖੱਬੀ ਨੁੱਕਰ ਉੱਤੇ ਲਿਖਿਆ ਹੋਣ ਕਰ ਕੇ, ਇਕ ਅਪਵਾਦ ਵਾਂਗ ਹੈ। ਅੱਗੋਂ ਜਿੰਨੇ ਵੀ ਅੰਕ ਆਉਂਦੇ ਹਨ, ਉਹ ਪੱਤਰਿਆਂ ਦੇ 'ੳ' ਪਾਸਿਆ ਉੱਤੇ ਲੱਗੇ ਹੋਏ ਹਨ। ਨਾਲੇ ਇਸ ਏਕੇ ਦੀ 'ਪੋਥੀ' ਦੇ ਸਿਖਰਲੇ ਅੰਕਾਂ ਦੇ ਏਕਿਆ ਨਾਲ ਕਿਸੇ ਤਰ੍ਹਾਂ ਦੀ ਵੀ ਤਦਰੂਪਤਾ ਨਹੀਂ ਹੈ। ਇਸ ਲਈ ਲਗਦਾ ਹੈ ਕਿ ਇਹ ਏਕਾ ਸਜਾਵਟ ਕਰਨ ਵਾਲੇ ਚਿਤਰਕਾਰ ਦੀ ਅਗਵਾਈ ਕਰਨ ਵਾਲਾ ਇਸ਼ਾਰਾ ਹੋਵੇਗਾ ਜਾਂ ੧ੴ ਦਾ ਸੰਖਿਪਤ ਰੂਪ ਹੋਵੇਗਾ ਤੇ ਜਾਂ ਫੇਰ ਕਿਸੇ ਅਗਿਆਤ ਸ਼ਗਨ ਵਜੋਂ ਪਾਇਆ ਚਿੰਨ੍ਹ ਹੋਵੇਗਾ।

ਸਿਖਰਲੀ ਅੰਕ-ਲੜੀ ਵਿਚ, ਕ੍ਰਮਵਾਰ, ਇਕ ਇਕ ਅੰਕ ਦਾ ਵਾਧਾ ਹੁੰਦਾ ਜਾਂਦਾ ਹੈ। ਇਹ ਅੰਕ ਉੱਪਰਲੇ ਹਾਸ਼ੀਏ ਤੋਂ ਬਾਹਰ ਜਾ ਕਿਤੇ ਕਿਤੇ ਹਾਸ਼ੀਏ ਦੇ ਥੱਲੇ ਅਤੇ ਆਮ ਤੌਰ ਉੱਤੇ, ਹਰ ਪੱਤਰੇ ਦੇ ਵਿਚਕਾਰ ਕਰ ਕੇ, ਲਿਖੇ ਮਿਲਦੇ ਹਨ। ਇਨ੍ਹਾਂ ਅੰਕਾਂ ਦਾ ਵੇਰਵਾ ਅੱਗੇ ਦਿੱਤਾ ਜਾ ਰਿਹਾ ਹੈ :

**(ੳ) ਸਿਖਰਲੇ ਅੰਕ**

ਵਿਚਾਰ-ਅਧੀਨ ਅੰਕ-ਵੰਨਗੀ ਦਾ ਇਕ ਮੁਕਾਬਲਾ ਅੰਤਰ-ਵਿਰੋਧ ਇਹ ਹੈ ਜਿਹੜੇ ਅੰਕ ਪੱਤਰਿਆਂ

ਦੀ ਤਰਤੀਬ ਕਾਇਮ ਕਰਨ ਤੇ ਠਕੀ ਗਿਣਤੀ ਦੱਸਣ ਲਈ ਪਾਏ ਗਏ ਸਨ, ਉਨ੍ਹਾਂ ਦੀ ਆਪਣੀ ਤਰਤੀਬ ਤੇ ਗਿਣਤੀ ਇਸ ਵੇਲੇ ਇਕ ਝਮੇਲਾ ਬਣੀ ਹੋਈ ਹੈ।

ਇਸ ਵੇਲੇ ਪਹਿਲਾ ਸਿਖਰਲਾ ਅੰਕ 'ਪੋਥੀ' ਦੇ ਪੱਤਰਾ 5ੳ ਉੱਤੇ ਪਿਆ ਮਿਲਦਾ ਹੈ ਤੇ ਇਹ ਅੰਕ ਹੈ 12। ਸਾਡੇ ਪਾਸ 'ਪੋਥੀ' ਦੇ 3ੳ ਤੇ 4ੳ ਪੱਤਰਿਆਂ ਦੀਆਂ ਫ਼ੋਟੋਆਂ ਨਹੀਂ ਹਨ, ਇਸ ਲਈ ਅਸਲ 'ਪੋਥੀ' ਵੇਖੇ ਬਿਨਾ ਇਹ ਦੱਸਣਾ ਸੰਭਵ ਨਹੀਂ ਕਿ ਉਨ੍ਹਾ ਉੱਤੇ ਕੋਈ ਅੰਕ ਪਿਆ ਹੋਇਆ ਹੈ ਜਾਂ ਨਹੀਂ। ਅੰਦਾਜ਼ਾ ਹੈ ਕਿ ਅੰਕ ਪਏ ਹੋਣਗੇ। ਅੰਕ 12 ਪੱਤਰੇ ਦੇ 'ੳ' ਪਾਸੇ ਉੱਤੇ ਪਿਆ ਹੋਇਆ ਹੈ ਤੇ ਇਹ ਉਸ ਦੇ 'ਅ' ਜਾਂ ਪਿਛਲੇ ਪਾਸਦੇ ਦਾ ਵੀ ਸੂਚਕ ਹੈ। ਸਾਰੀ 'ਪੋਥੀ' ਵਿਚ ਅੰਕ ਲਾਉਣ ਦੀ ਇਹੀ ਬਿਧ ਚਲਦੀ ਹੈ। ਅੰਕ 12 ਤੋਂ ਸਪਸ਼ਟ ਹੈ ਕਿ ਇਸ ਤੋਂ ਪਹਿਲਾ ਵਾਲੇ 11 ਪੱਤਰੇ (ਜਾਂ 22 ਸਫ਼ੇ) ਹੋਰ ਸਨ। 'ਪੋਥੀ' ਵਿਚ ਅੰਕ ਕਿਉਂਕਿ ਹਾਸ਼ੀਏ ਦੀਆਂ ਲੀਕਾਂ ਵੱਜਣ ਤੋਂ ਪਹਿਲਾਂ ਹੀ ਪੈ ਚੁੱਕੇ ਸਨ, ਇਸ ਲਈ ਕਈ ਪੱਤਰਿਆਂ ਉੱਤਲੇ ਅੰਕ ਹਾਸ਼ੀਆਂ ਨੇ ਦੱਬ ਲਏ ਹਨ। ਮਸਲਨ, ਪੱਤਰਾ 6ੳ ਉੱਤੇ ਅੰਕ 13 ਨਹੀਂ ਹੈ, ਪਰ ਪੱਤਰਾ 7ੳ ਉੱਤੇ 14 ਪਿਆ ਹੋਇਆ ਹੈ। ਅੱਗੇ, ਜਿੱਥੇ 'ਪੋਥੀ' ਦੇ ਪੱਤਰਾ 17ੳ ਉਤੇ ਸਿਖਰਲਾ ਅੰਕ ੨੪ ਚਾਹੀਦਾ ਸੀ, ਓਥੇ ਅੰਕ ੨੫ ਪਿਆ ਹੋਇਆ ਹੈ । ਇਯ ਹਿਸਾਬ ਨਾਲ, 'ਪੋਥੀ' ਦੇ ਅੰਕ ੨੪ ਹੈ ਹੀ ਨਹੀ ! ਪਰ ਬਾਣੀ ਦੀ ਨਿਰੰਤਰਤਾ ਚਿੱ ਕੋਈ ਵਿਘਨ ਨਹੀ ਪੈਦਾ । 'ਪੋਥੀ' ਵਿੱਚ ਇਸ ਤਰ੍ਹਾਂ ਦੀਆਂ ਛੜੱਪਾ-ਮਾਰ ਭੁੱਲਾਂ ਹੀ ਨਹੀਂ, ਦੂਹਰ ਵਾਲੀਆਂ ਗ਼ਲਤੀਆਂ ਵੀ ਮਿਲਦੀਆਂ ਹਨ, ਜਿਵੇਂ 'ਪੋਥੀ' ਦੇ ਪੱਤਰਾ 82ੳ ਉੱਤੇ, (ਜੋ ਕੋਰਾ ਪੱਤਰਾ ਹੈ), ਸਿਖਰਲਾ ਅੰਕ 90 ਹੋਣਾ ਚਾਹੀਦਾ ਹੈ (ਤੇ ਹੋਵੇਗਾ ਵੀ), ਪਰ ਇਹੀ ਅੰਕ (੯੦) ਪੱਤਰਾ 83ੳ ਉੱਤੇ ਵੀ ਪਾਇਆ ਮਿਲਦਾ ਹੈ। ਪੱਤਰਾ 86ੳ ਉੱਤੇ ਅੰਕ 92 ਪਿਆ ਹੋਇਆ ਪੜ੍ਹਿਆ ਜਾ ਸਕਦਾ ਹੈ, 87ੳ ਉੱਤੇ ਅੰਕ ੯੩ ਚਾਹੀਦਾ ਸੀ, ਪਰ ਅੰਕ ਕਿਤੇ ਦਿਸੱਦਾ ਨਹੀਂ। ਅਗਲੇ ਪਤਰੇ 88ੳ ਉੱਤੇ ਅੰਕ ੯੪ ਪਿਆ ਹੋਇਆ ਹੈ। ਇਸੇ ਤਰ੍ਹਾਂ ਅੰਕ ੧੧੨ ਦੋ ਵਾਰੀ ਆਏ ਹੋਏ ਹਨ। ਇਸ ਤੋਂ ਅੱਗੇ ਤਾਂ ਕਿਸੇ ਝੱਲੇ ਬੰਦੇ ਦੇ ਤਾਸ਼ ਖੇਡਣ ਵਰਗੀ ਹਾਲਤ ਸ਼ੁਰੂ ਹੋ ਜਾਂਦੀ ਹੈ — ਯੱਕੇ ਦੀ ਥਾਂ ਦੁੱਕੀ ਤੇ ਚੌਕੀ ਦੀ ਥਾਂ ਗੋਲਾ। ਇਕ ਤਾਂ ਹਾਸ਼ੀਏ ਹੀ ਅੰਕਾਂ ਦੇ ਦੁਸ਼ਮਣ ਬਣੇ ਹੋਏ ਹਨ, ਉਹ ਬਹੁਤ ਸਾਰੇ ਅੰਕ ਖਾ ਗਏ ਹਨ; ਵਿਚ ਕੋਰੇ ਪੱਤਰੇ ਆ ਜਾਂਦੇ ਹਨ, ਜਿਨ੍ਹਾਂ ਦੇ ਅੰਕਾਂ ਦੀ ਨਕਲ ਸਾਨੂੰ ਪ੍ਰਾਪਤ ਨਹੀਂ, ਇਸ ਲਈ ਜਿੰਨੇ ਕੁ ਅੰਕ ਪੜ੍ਹੇ ਜਾਂਦੇ ਹਨ, ਉਨ੍ਹਾਂ ਦੇ ਆਧਾਰ ਉੱਤੇ ਹੀ ਕੁੱਝ ਕਿਹਾ ਜਾ ਸਕਦਾ ਹੈ। ਪੱਤਰਾ 184ੳ ਤੇ 186ੳ ਉੱਤੇ ਦੋਬਾਰਾ ਅੰਕ 166 ਤੇ 167 ਆ ਜਾਂਦੇ ਹਨ। 192 ਤੋਂ 206 ਤਕ ਬਾਣੀ ਨਿਰਵਿਘਨ ਚੱਲਦੀ ਹੈ। ਦੱਸਿਆ ਜਾ ਚੁੱਕਿਆ ਹੈ ਕਿ 'ਪੋਥੀ' ਵਿਚ ਅੰਕ ਹਮੇਸ਼ਾ ਪੱਤਰੇ ਦੇ ਊੜੇ ਪਾਸੇ ਉੱਤੇ ਲਿਖੇ ਹੁੰਦੇ ਹਨ ਪਰ ਰਚਨਾ ਦੀ ਨਿਰੰਤਰਤਾ ਜਾਰੀ ਰੱਖਣ ਲਈ ਅਸੀਂ ਜਿਨ੍ਹਾਂ ਕੁੱਝ ਪੱਤਰਿਆਂ ਨੂੰ ਆਪਣੀ ਥਾਂ ਤੋਂ ਹਿਲਾਇਆ ਹੈ, ਉਨ੍ਹਾਂ ਕਰ ਕੇ ਅੰਕ 279 ਤੇ 280, ਕ੍ਰਮਵਾਰ, ਪੱਤਰਾ 278ੳ ਤੇ ਪੱਤਰਾ 279ੳ ਉੱਤੇ ਆਉਣ ਦੀ ਥਾਂ ਪੱਤਰਾ 278ਅ ਤੇ ਪੱਤਰਾ 279ਅ ਉੱਤੇ ਆ ਗਏ ਹਨ। ਸਾਡੇ ਵੱਲੋਂ ਕੀਤੀ ਗਈ ਪੱਤਰਾ-ਬਦਲੀ ਦਾ ਵਿਸਤਾਰ 'ਸੰਪਾਦਕ ਵੱਲੋਂ ਕੀਤੀ ਗਈ ਅਦਲਾ-ਬਦਲੀ ਵਾਲੇ ਖੰਡ ਵਿਚ ਆ ਚੁੱਕਿਆ ਹੈ। ਅੰਕ 206 ਦੋ ਵਾਰੀ ਪਿਆ ਹੋਇਆ ਹੈ। ਅੱਗੋਂ 207 ਤੋਂ 283 ਤਕ

ਗਿਣਤੀ ਠੀਕ ਚੱਲਦੀ ਹੈ। ਪੱਤਰਾ 283ੳ ਉੱਤੇ ਅੰਕ 284 ਲਿਖਿਆ ਹੋਣਾ ਚਾਹੀਦਾ ਸੀ ਤੇ ਪੱਤਰਾ 284ੳ ਉੱਤੇ ਅੰਕ 285, ਪਰ ਨਹੀਂ ਲਿਖਿਆ ਗਿਆ। ਅਗਲੇ ਪੱਤਰੇ, ਅਰਥਤਾ 285 ੳ ਉੱਤੇ ਅੰਕ 285 ਲਿਖਿਆ ਹੋਇਆ ਹੈ। ਇਸ ਤਰ੍ਹਾਂ, ਸਿਖਰਲਾ ਅੰਕ 285, ਇਕ ਤਰ੍ਹਾਂ ਦੋ ਵਾਰੀ ਆ ਗਿਆ ਹੈ, ਭਾਵੇਂ ਲਿਖਿਆ ਇੱਕੋ ਵਾਰੀ ਹੈ। ਪੱਤਰਾ 286ੳ ਉੱਤੇ ਅੰਕ ੨੮੬ ਆਉਣਾ ਚਾਹੀਦਾ ਸੀ, ਪਰ ਕੋਈ ਅੰਕ ਨਹੀਂ ਪਾਇਆ ਹੋਇਆ। ਅਗਲੇ ਪੱਤਰੇ ਉੱਤੇ ੨੮੭ ਦੀ ਥਾਂ ਅੰਕ ੨੮੬ ਲਿਖਿਆ ਹੋਇਆ ਹੈ। ਇਸ ਤਰ੍ਹਾਂ, ਅੰਕ ੨੮੬ ਵੀ ਦੋ ਵਾਰੀ ਆ ਜਾਂਦਾ ਹੈ। ਪੱਤਰਾ 288ੳ ਉੱਤੇ ਅੰਕ ੨੮੭ ਪੜ੍ਹਿਆ ਜਾ ਸਕਦਾ ਹੈ। ਇਸ ਤੋਂ ਅੱਗੇ ਸਾਢੇ ਪੰਜ ਪੱਤਰੇ ਖ਼ਾਲੀ ਪਏ ਹਨ। ਪੱਤਰਾ 298ੳ ਉੱਤੇ ਅੰਕ ੩੦੧ ਪਾਇਆ ਹੋਇਆ ਹੈ। ਇਸ ਤੋਂ ਅਗਲੇਰੇ ਪੱਤਰਿਆਂ ਉੱਤੇ ਅੰਕ ਨਹੀਂ ਹਨ।

**(ਅ) ਉੱਪਰਲੀ ਸੱਜੀ ਨੁੱਕਰ ਵਾਲੇ ਅੰਕ**

(ਨੋਟ : ਪੱਤਰਿਆਂ ਦਿਆਂ ਟਿਕਾਣਿਆਂ ਨਾਲ ਠੀਕ ਜਾਣਕਾਰੀ ਦੇਣ ਲਈ ਇਸ ਖੰਡ ਵਿਚ ਮੂਲ 'ਪੋਥੀ' ਦੇ ਅੰਕਾਂ ਦਾ ਵੇਰਵਾ ਦਿੱਤਾ ਗਿਆ ਹੈ, ਸਾਡੇ ਵੱਲੋਂ 'ਪੋਥੀ' ਵਿਚ ਹੇਠਲੇ ਹਾਸ਼ੀਆਂ ਦੇ ਥੱਲੇ ਨਵੇਂ ਲਾਏ ਗਏ ਅੰਕਾਂ ਦਾ ਨਹੀਂ)।

ਸਿਖਰਲੇਂ ਅੰਕਾਂ ਦੇ ਬਾਅਦ ਗੱਲ ਕਰਦੇ ਹਾਂ, ਪੱਤਰਿਆਂ ਦੇ 'ੳ' ਪਾਸਿਆਂ ਉੱਤੇ ਹੀ ਹਾਸ਼ੀਏ ਦੀ ਸੱਜੀ ਬਾਹੀ ਦੀ ਉੱਪਰਲੀ ਨੁੱਕਰ ਦੇ ਬਾਹਰਵਾਰ ਲਿਖੇ ਹੋਏ ਅੰਕਾਂ ਦੀ। ਅੱਗੇ, ਇਸ ਖੰਡ ਵਿਚਲੇ ਇਨ੍ਹਾਂ ਅੰਕਾਂ ਨੂੰ ਪੁਰਾਣੇ ਸਿਖਰਲੇ ਅੰਕਾਂ ਤੋਂ ਨਿਖੇੜਨ ਲਈ 'ਨਵੇਂ ਅੰਕ' ਨਾਂ ਦੀ ਵਰਤੋਂ ਕਰਾਂਗੇ। ਸਿਖਰਲੇ ਅੰਕਾਂ ਵਾਂਗ, ਇਹ ਵੀ ਪੱਤਰਾ-ਸੂਚਕ ਅੰਕ ਹਨ। ਜਿਸ ਵੇਲੇ ਇਹ ਨਵੇਂ ਅੰਕ ਪਾਏ ਗਏ, ਓਦੋਂ 'ਪੋਥੀ' ਵਿਚ ਸਿਖਰਲੇ ਅੰਕ ਪਹਿਲਾ ਮੌਜੂਦ ਸਨ। ਇਹੀ ਨਹੀਂ, ਇਹ ਅੰਕ ਪਾਉਣ ਵਾਲੇ ਨੂੰ ਇਹ ਵੀ ਸੋਝੀ ਸੀ ਕਿ ਪੱਤਰਿਆਂ ਦੇ ਕੁੱਝ ਅੱਗੇ-ਪਿੱਛੇ ਹੋ ਜਾਣ ਨਾਲ, ਸਿਖਰਲੇ ਅੰਕ ਹੁਣ ਪੱਤਰਿਆਂ ਦੀ ਠੀਕ ਤਰਤੀਬ ਦੱਸਣ ਦੇ ਯੋਗ ਲਹੀਂ ਰਹੇ, ਇਸ ਲਈ ਨਵੇਂ ਅੰਕ ਪਾਉਣ ਦੀ ਲੋੜ ਹੈ। ਹਿਹ ਅੰਕ ਓਦੋਂ ਪਾਏ ਗਏ ਹੋਣਗੇ ਜਦੋਂ 'ਪੋਥੀ' ਵਿਚ ਹਾਸ਼ੀਏ ਲਗ ਚੁੱਕੇ ਸਨ ਕਿਉਂਕਿ ਸਿਖਰਲੇ ਅੰਕਾਂ ਵਿਚੋਂ ਤਾਂ ਕੁੱਝ ਹਾਸ਼ੀਆਂ ਨੇ ਦੱਬੇ ਹੋਏ ਹਨ ਪਰ ਇਹ ਨਵੇਂ ਅੰਕ ਸੱਜੀ ਨੁੱਕਰ ਵਾਲੇ ਹਾਸ਼ੀਏ ਦੀ ਮਾਰ ਤੋਂ ਬਚੇ ਹੋਏ ਹਨ। ਜੇ ਨਵੇਂ ਅੰਕਾਂ ਦਾ ਪੁਰਾਣੇ ਅੰਕਾਂ ਨਾਲ ਮੁਕਾਬਲਾ ਕੀਤਾ ਜਾਏ ਤਾਂ ਪਤਾ ਲਗਦਾ ਹੈ ਕਿ ਨਵੀ ਜਿਲਦ ਵੇਲੇ ਜਾਂ ਖ਼ਬਰੇ ਉਸ ਤੋਂ ਪਹਿਲਾਂ ਹੀ, ਕੱਚੀ ਜਿਲਦ ਵੇਲੇ, ਕੁੱਝ ਪੱਤਰੇ 'ਪੋਥੀ' ਵਿੱਚੋਂ ਕੱਢ ਦਿੱਤੇ ਗਏ ਸਨ ਤੇ ਕੁੱਝ ਨਵੀਂ ਜਿਲਦ ਵੇਲੇ ਅੱਗੇ-ਪਿੱਛੇ ਲਗ ਗਏ। ਨਵੇਂ ਅੰਕ ਲਾਉਣ ਵਾਲੇ ਨੇ ਸੰਮਤ ਵਾਲੇ ਪੱਤਰੇ ਨੂੰ ਅੰਕ-ਲੜੀ ਵਿਚ ਸ਼ਾਮਿਲ ਨਹੀਂ ਕੀਤਾ। ਇਸ ਤੋਂ ਅਗਲੇ ਪੱਤਰੇ ਦਾ, ਸੰਮਤ ਵਾਲੇ ਪੱਤਰੇ ਵਾਲਾ ਜਾਂ ਉੜਾ ਪਾਸਾ ਕੋਰਾ ਪਿਆ ਹੋਇਆ ਹੈ। ਇਸ ਦੇ ਪਿਛਲੇ ਜਾਂ 'ਅ' ਪਾਸੇ ਤੋਂ, ਬਾਣੀ ਲਿਖੀ ਜਾਣੀ ਸ਼ੁਰੂ ਹੁੰਦੀ ਹੈ। ਅਸੀਂ ਕੋਰੇ ਪਾਸੇ ਨੂੰ '1ੳ' ਤੇ ਇਸ ਦੇ ਪਿਛਲੇ ਲਿਖੇ ਹੋਏ ਪਾਸੇ ਨੂੰ, ਜਿੱਥੋਂ ਰਾਗ ਸੂਹੀ ਵਿਚ ਬਾਣੀ ਦਾ ਆਰੰਭ ਹੁੰਦਾ ਹੈ '1ਅ' ਮੰਨਿਆ ਹੈ। ਅੰਕ ਪਾਉਣ ਵਾਲਾ ਵੀ ਇਹੀ ਮੰਨ ਕੇ ਤੁਰਿਆ ਸੀ। ਅਗਲੇ ਪੱਤਰੇ ਦੀ ਸੱਜੀ ਨੁੱਕਰ ਉੱਤੇ 2 ਦਾ ਨਵਾਂ ਅੰਕ ਪਿਆ ਹੋਇਆ ਹੈ। ਅਸੀ ਇਸ ਪੱਤਰੇ ਨੂੰ ਆਪਣੀ ਅੰਕਾਵਲੀ '2ੳ' ਬਣਾ ਲਿਆ ਹੈ। ਤੀਜੇ ਤੇ ਚੌਥੇ ਪੱਤਰਿਆਂ ਦੀਆਂ ਫੋਟੋ-ਕਾਪੀਆਂ

ਨਹੀਂ ਹਨ ਪਰ ਜਿਸ ਪੰਜਵੇਂ ਪੱਤਰੇ ਉੱਤੇ ਨਵਾਂ ਅੰਕ 5 ਲਿਖਿਆ ਹੋਇਆ ਹੈ, ਉਸ ਉੱਤੇ ਪੁਰਾਣਾ ਸਿਖਰਲਾ ਅੰਕ 12 ਪਿਆ ਹੋਇਆ ਸਾਫ਼ ਦਿੱਸਦਾ ਹੈ। ਇਉਂ, ਨਵੇਂ ਅੰਕਾਂ ਦਾ ਲਿਖਾਰੀ, ਸ਼ੁਰੂ ਵਿਚ ਹੀ, ਮੂਲ 'ਪੋਥੀ' ਦੇ 7 ਪੱਤਰੇ ਅਣਗੌਲੇ ਕਰ ਕੇ ਆਪਣੀ ਅੰਕ-ਲੜੀ ਚਾਲੂ ਕਰਦਾ ਹੈ। ਪਰ ਅਜੀਬ ਗੱਲ ਇਹ ਹੈ ਕਿ 7 ਵਾਲਾ ਫ਼ਰਕ, ਅਖ਼ੀਰ ਤਕ ਇਕਸਾਰ ਨਹੀਂ ਚੱਲਦਾ; ਜਿਵੇਂ, ਨਵੇਂ ਅੰਕ 17 ਤਕ ਪਹੁੰਚਦਿਆਂ 'ਪੋਥੀ' ਦੇ ਨਵੇਂ ਤੇ ਪੁਰਾਣੇ ਅੰਕਾਂ ਦਾ ਇਹ ਫਰਕ 7 ਤੋਂ ਵਧ ਕੇ 8 ਹੋ ਜਾਂਦਾ ਹੈ। ਪੁਰਾਣੇ ਅੰਕ ਵਧ, ਨਵੇਂ ਅੰਕ ਘਟ। ਬਾਣੀ ਲਗਾਤਾਰ ਚਲਦੀ ਹੈ। 8 ਦਾ ਇਹ ਫਰਕ ਪੱਤਰਾ ੮੨ ਤਕ ਜਾਰੀ ਰਹਿੰਦਾ ਹੈ ਪਰ ਪੱਤਰਾ ੮੩ ਤੋਂ 7 ਦਾ ਫ਼ਰਕ ਫੇਰ ਬਹਾਲ ਹੋ ਜਾਂਦਾ ਹੈ — ਨਵਾਂ ਅੰਕ ੮੩ ਤੇ ਪੁਰਾਣਾ ਸਿਖਰਲਾ ਅੰਕ ੯੦ ਹੈ। ਬਾਣੀ ਲਗਾਤਾਰ ਚੱਲਦੀ ਹੈ। ਪੰਤਰਾ ੮੬ ਤੋਂ ਇਹ ਫ਼ਰਕ ਘਟ ਕੇ 6 ਰਹਿ ਜਾਂਦਾ ਹੈ ਪਰ ਪੱਤਰਾ ੧੦੫ ਤੋਂ ਗਿਣਤੀ ਦੀ ਚਾਲ ਕੁੱਝ ਉੱਖੜਨੀ ਸ਼ੁਰੂ ਹੋ ਜਾਂਦੀ ਹੈ। ਜਿਹੜੇ ਸਿਖਰਲੇ ਅੰਕ 6 ਦੇ ਫ਼ਰਕ ਨਾਲ ਨਵੇਂ ਅੰਕਾਂ ਤੋਂ ਅੱਗੇ ਸਨ, ਉਹ ਇਕ ਅੰਕ ਨਾਲ ਪਿੱਛੇ ਰਹਿ ਜਾਂਦੇ ਹਨ। ਕਾਰਨ ਇਹ ਕਿ ਨਵੇਂ ਅੰਕ, 103 ਦੇ ਬਾਅਦ, ਅੰਕ 104 ਨਹੀਂ ਹੈ ਕਿਉਂਕਿ ਅੰਕ ਵਾਲਾ ਪਾਸਾ ਕੋਰਾ ਪਿਆ ਹੈ। ਇਸ ਦੇ ਬਾਅਦ 112 ਆ ਜਾਂਦਾ ਹੈ। ਬਾਣੀ ਨਿਰੰਤਰ ਜਾਰੀ ਰਹਿੰਦੀ ਹੈ। ਅਗਲਾ ਅੰਕ 103 ਹੈ ਤੇ ਇਹ ਗਿਣਤੀ ੧੧੦ ਤਕ ਬਾਕਾਇਦਾ ਚੱਲਦੀ ਹੈ ਪਰ ਅੱਗੇ ਆ ਜਾਂਦਾ ਹੈ ਅੰਕ ੧੦੫ ਵਾਲਾ ਪੱਤਰਾ। ਇਸ ਤੋਂ ਅਗਲੇ ਪੱਰਤੇ ਉੱਤੇ ਲਵਾਂ ਅੰਕ ਹੈ ੧੧੧, ਪਰ ਅਗਲੇਰੇ ਉੱਤੇ ੧੧੩ ਦਿੱਤਾ ਹੋਇਆ ਹੈ। ੧੧੨ ਅੰਕ ਏਥੋਂ ਲੋਪ ਹੈ। ਪਰ ੧੧੨ ਦੋ ਵਾਰੀ ਲਿਖਿਆ ਮਿਲਦਾ ਹੈ — ਪਹਿਲਾਂ ਨਵੇਂ ੧੦੬ਵੇਂ ਅੰਕ ਵਾਲੇ ਪੱਤਰੇ ਉੱਤੇ ਤੇ ਦੂਜੀ ਵਾਰ ੧੦੭ ਅੰਕ ਵਾਲੇ ਪੱਤਰੇ ਉੱਤੇ। ਇਸ ਤੋਂ ਅੱਗੇ ਸਿਖਰਲੇ ਅੰਕਾਂ ਦੀ ਲੜੀ ੧੧੩, ੧੧੪, ਆਦਿ ਨਾਲ ਅੱਗੇ ਚਲ ਪੈਂਦੀ ਹੈ। ਨਵੇਂ ਅੰਕ ੧੧੩ ਦੇ ਬਾਅਦ 5 ½ ਪੱਤਰੇ ਕੋਰੇ ਪਏ ਹਨ ਪਰ ਅਗਲੇ ਅੰਕਾਂ ਲਈ ਇਨ੍ਹਾਂ ਦੀ ਸੰਖਿਆ ਦੁਹਾਂ ਅੰਕ-ਲੜੀਆਂ ਵਿਚ ਠੀਕ ਗਿਣੀ ਹੋਈ ਹੈ। ਜਦੋਂ ਸਿਖਰਲੇ ਅੰਕ ੧੧੮ ਦੇ ਬਾਅਦ ੧੨੫ ਉੱਤੇ ਪਹੁੰਚ ਜਾਂਦੇ ਹਨ ਤਾਂ ਨਵੇਂ ਅੰਕ ੧੧੩ ਦੇ ਬਾਅਦ ੧੨੦ ਉੱਤੇ ਪਹੁੰਚਣੇ ਚਾਹੀਦੇ ਸਨ, ਪਰ ਇਹ ੧੨੦ ਵਾਲਾ ਅੰਕ ਕਿਸੇ ਨੇ ਹੁਣ ਪਾ ਦਿੱਤਾ ਹੈ, ਮੂਲ 'ਪੋਥੀ' ਵਿਚ ਨਹੀਂ ਹੋਵੇਗਾ। ਅਗਲਾ ਅੰਕ ੧੨੧ ਮੌਜੂਦ ਹੈ ਤੇ ੧੪੨ ਤਕ ਇਨ੍ਹਾਂ ਦੀ ਗਿਣਤੀ ਨਿਰਵਿਘਨ ਜਾਰੀ ਰਹਿੰਦੀ ਹੈ। ਪੁਰਾਣੇ ਤੇ ਨਵੇਂ ਅੰਕਾਂ ਵਿਚ ਪਿਆ 5 ਅੰਕਾਂ ਦਾ ਫ਼ਰਕ ਪੱਤਰਾ ੧੪੨ ਤਕ ਚੱਲਦਾ ਹੈ। ੧੪੩ ਤੋਂ ੧੫੬ ਤਕ ਪੱਤਰਿਆਂ ਦੇ ਉਡੜੇ ਪਾਸੇ ਦੀਆਂ ਫ਼ੋਟੋਆਂ ਸਾਡੇ ਪਾਸ ਨਹੀਂ ਹਨ ਤੇ ਅੰਕ ਕਿਉਂਕਿ ਉਡੜੇ ਪਾਸੇ ਉੱਤੇ ਹੀ ਪਏ ਹੁੰਦੇ ਹਨ, ਇਸ ਲਈ 'ਪੋਥੀ' ਵੇਖੇ ਬਿਨਾਂ ਇਨ੍ਹਾਂ ਬਾਰੇ ਕੁੱਝ ਕਹਿਣਾ ਔਖਾ ਹੈ। ਬਾਣੀ ਏਥੋਂ ਦੀ ਲਗਾਤਾਰ ਚੱਲਦੀ ਹੈ। ਜਿਨ੍ਹਾਂ ਪੱਤਰਿਆਂ ਦੇ 'ੳ' ਪਾਸੇ ਉੱਤੇ ਅੰਕ ੧੪੫ ਤੇ ੧੫੧ ਚਾਹੀਦੇ ਸਨ, ਉਹ ਪੱਤਰੇ ਕੋਰੇ ਪਏ ਹਨ। ਇਨ੍ਹਾਂ ਦੇ 'ਅ' ਪਾਸਿਆਂ ਉੱਤੇ ਬਾਣੀ ਮੌਜੂਦ ਹੈ। ੧੫੭ ਉੱਤੇ ਪਹੁੰਚਦੇ ਸਾਰ ਸਿਖਰਲੇ ਅੰਕਾਂ ਨਾਲ ਨਵੇਂ ਅੰਕਾਂ ਦਾ ਫ਼ਰਕ 5 ਦੀ ਥਾਂ 6 ਬਣ ਜਾਂਦਾ ਹੈ। ਅੰਕ ੧੬੧ ਤਕ ਇਹ 6 ਦਾ ਫ਼ਰਕ ਹੈ ਪਰ ਅਗਲੇ ਪੱਤਰੇ ਉੱਤੇ ਸਿਖਰਲਾ ਅੰਕ ੧੬੭ ਗ਼ਲਤੀ ਨਾਲ ਦੂਜੀ ਵਾਰ ਪੈ ਜਾਣ ਦੇ ਕਾਰਨ ਇਹ ਫ਼ਰਕ ਮੁੜ ਕੇ 5 ਰਹਿ ਜਾਂਦਾ ਹੈ — ਪੁਰਾਣਾ ਅੰਕ ੧੬੭ ਤੇ ਨਵਾਂ ਅੰਕ ੧੬੨। ਇਹ 5 ਦਾ ਫ਼ਰਕ ੧੬੫ ਤਕ ਜਾਰੀ ਰਹਿੰਦਾ ਹੈ। ਅਗਲੇ ਤਿੰਨ ਪੱਤਰੇ ਕੋਰੇ ਹਨ। ੧੬੯ ਉੱਤੇ ਪਹੁੰਚਦਿਆਂ ਫ਼ਰਕ ਸਿਰਫ਼ 4 ਦਾ ਰਹਿ ਜਾਂਦਾ ਹੈ ਜੋ ੧੭੮ ਤਕ ਜਾਰੀ ਰਹਿੰਦਾ ਹੈ। ਅਗਲੇ ਤਿੰਨ ਪੱਤਰੇ ਕੋਰੇ ਹਨ। ੧੬੯ ਉੱਤੇ ਪਹੁੰਚਦਿਆਂ ਫ਼ਰਕ ਸਿਰਫ 4 ਦਾ ਰਹਿ ਜਾਂਦਾਹੈ ਜੋ ੧੭੮ ਤਕ ਜਾਰੀ ਰਹਿੰਦਾ ਹੈ। ਅਗਲਾ ਇਕ ਪੱਤਰਾ ਕੋਰਾ ਹੈ। ਅੱਗੋਂ ਕੁੱਝ ਗੜਬੜ ਹੈ ਕਿਉਂਕਿ ੧੮੦ ਦੀ ਥਾਂ ਅੰਕ ੩੦੦ ਪਿਆ ਹੋਇਆ ਹੈ। ਤੇ ਇਸ ਉੱਤੇ

ਸਿਖਰਲਾ ਅੰਕ ਕੋਈ ਨਹੀਂ। ਅਗਲੇ ਪੱਤਰੇ ਉੱਤੇ ਸੱਜੀ ਨੁੱਕਰ ਵਾਲਾ ਅੰਕ ੧੮੭ ਪਿਆ ਹੋਇਆ ਹੈ ਤੇ ਇਸ ਉੱਤੇ ਸਿਖਰਲਾ ਅੰਕ ੧੮੪ ਹੈ। ਇਸ ਤੋਂ ਅੱਗੇ ਡੇਢ ਪੱਤਰਾ ਕੋਰਾ ਪਿਆ ਹੋਇਆ ਹੈ ਤੇ ਅਗਲੇਰੇ ਪੱਤਰੇ ਉੱਤੇ ੧੮੨ ਪਿਆ ਹੋਇਆ ਹੈ, ਜੋ ੧੮੫ ਤਕ ਲਗਾਤਾਰ ਚੱਲਦਾ ਹੈ। ਨਵੇਂ ੧੮੫ ਦੇ ਮੁਕਾਬਲੇ ਉੱਤੇ ਸਿਖਰਲਾ ਅੰਕ ੩੦੧ ਹੈ। ਅਗਲੇ ਪੱਤਰੇ ਦਾ ਸਿਖਰਲਾ ਅੰਕ ਪੜ੍ਹਿਆ ਨਹੀਂ ਜਾਂਦਾ ਪਰ ਨਵਾਂ ਅੰਕ ਹੈ ਹੀ ਨਹੀਂ। ਅਗਲੇਰਾ ਪੱਤਰਾ ੧੮੮ ਅੰਕ ਵਾਲਾ ਹੈ, ਜਦਕਿ ਚਾਹੀਦਾ ਸੀ ੧੮੭, ਪਰ ਇਹ ਅੰਕ ਕਿਉਂਕਿ ਪਹਿਲਾਂ ਆ ਚੁੱਕਿਆ ਹੈ, ਇਸ ਲਈ ਏਥੇ ਦੁਹਰਾਇਆ ਨਹੀਂ ਗਿਆ। ੧੮੮ ਤੋਂ ੨੩੫ ਤਕ ਬਿਨਾਂ ਵਿਘਨ, ਦੋਵੇਂ ਪਾਸੇ ਅੰਕ, ਲਗਾਤਾਰ ਚੱਲਦੇ ਹਨ। ੧੮੮ ਦੇ ਮੁਕਾਬਲੇ ਉੱਤੇ ਪਿਆ ਹੋਇਆ ਸਿਖਰਲਾ ਅੰਕ ਹਾਸ਼ੀਏ ਨੇ ਦੱਬਿਆ ਹੋਇਆ ਹੈ, ਸੋ ਪੜ੍ਹਿਆ ਨਹੀਂ ਜਾਂਦਾ, ਪਰ ੧੮੯ ਦੇ ਮੁਕਾਬਲੇ ਉੱਤੇ ੧੬੬ ਤੇ ੧੯੦ ਉੱਤੇ ੧੬੭ ਦਿੱਤੇ ਹੋਏ ਹਨ। ਹਾਲਾਂਕਿ ਇਹ ਸਿਖਰਲੇ ਅੰਕ ਪਹਿਲਾਂ ਵਰਤੇ ਜਾ ਚੁੱਕੇ ਹਨ। ਸਿਖਰਲੇ ਅੰਕਾਂ ਵਿਚ ਅਗਲੇ ਚਾਰ ਪੱਤਰਿਆਂ ਦੇ ਅੰਕ ਵੀ ਪੜ੍ਹੇ ਨਹੀਂ ਜਾ ਸਕਦੇ ਤੇ ਜਿਸ ਅਗਲੇ ਪੱਤਰੇ ਉੱਤੇ ਨਵਾਂ ਅੰਕ ੧੮੫ ਦਿਤਾ ਹੋਇਆ ਹੈ, ਸੋ ਪੜ੍ਹਿਆ ਨਹੀਂ ਜਾਂਦਾ, ਪਰ ੧੮੯ ਦੇ ਮੁਕਾਬਲੇ ਉੱਤੇ ੧੬੬ ਤੇ ੧੯੦ ਉੱਤੇ ੧੬੭ ਦਿਤੇ ਹੋਏ ਹਨ, ਹਾਲਾਂਕਿ ਇਹ ਸਿਖਰਲੇ ਅੰਕ ਪਹਿਲਾਂ ਵਰਤੇ ਜਾ ਚੁੱਕੇ ਹਨ। ਸਿਖਰਲੇ ਅੰਕਾਂ ੧੯੫ ਦਿੱਤਾ ਹੋਇਆ ਹੈ, ਉਸ ਉੱਤੇ ਸਿਖਰਲਾ ਅੰਕ ੧੯੨ ਲਿਖਿਆ ਹੋਇਆ ਹੈ। ਇਹ ਅੰਕ ੧੯੫ ਦਿੱਤਾ ਹੋਇਆ ਹੈ, ਉਸ ਉੱਤੇ ਸਿਖਰਲਾ ਅੰਕ ੧੮੨ ਲਿਖਿਆ ਹੋਇਆ ਹੈ। ਇਹ ਅੰਕ 3 ਦੇ ਫਰਕ ਨਾਲ 204 ਅੰਕ ਤਕ ਚੱਲਦੇ ਹਨ। ਅਗਲੇ ਦੋ ਪੱਤਰਿਆਂ ਉੱਤੇ ਸਿਖਰਲੇ ਅੰਕ ਹਾਸ਼ੀਏ ਵਿਚ ਆ ਜਾਣ ਕਾਰਨ ਜਾਂ ਨਾ ਪਏ ਹੋਦ ਦੇ ਕਾਰਨ ਦਿੱਸਦੇ ਨਹੀਂ। ਇਨ੍ਹਾਂ ਦੇ ਅੱਗੇ ਅੰਕ ਚਾਹੀਦਾ ਹਸੀ ੨੦੭ ਪਰ ਪਿਆ ਹੋਇਆ ਹੈ ੨੦੬। ਏਥੋਂ ਪੁਰਾਣੇ ਅੰਕਾਂ ਦਾ ਨਵੇਂ ਅੰਕਾਂ ਨਾਲ 4 ਦਾ ਫ਼ਰਕ ਪੈ ਜਾਂਦਾ ਹੈ। ਅੱਗੋਂ 4 ਦੇ ਫਰਕ ਨਾਲ ਗਿਣਤੀ ਬਰਾਬਰ ਚੱਲ ਪੈਂਦੀ ਹੈ – ਨਵੇਂ ਅੰਕ ੨੩੫ ਤਕ, ਜਿਸ ਦੇ ਮੁਕਾਬਲੇ ਦਾ ਸਿਖਰਲਾ ਅੰਕ ੨੩੧ ਹੈ। ਇਸ ਤੋਂ ਅੱਗੇ ਇਕ ਅੰਕ, ਲਾਈਨ ਤੋੜ ਕੇ ਆ ਸਜਿਆ ਹੈ। ਇਹ ਅੰਕ ਹੈ ੨੪੧, ਜਿਸ ਉੱਤੇ ਸਿਖਰਲਾ ਅੰਕਾ ੨੩੨ ਮੌਜੂਦ ਹੈ। ਇਸ ਦਖ਼ਲ-ਅੰਦਾਜ਼ ਪੱਤਰੇ ਦੇ ਬਾਅਦ ੨੩੬ ਤੋਂ ੨੯੯ ਤਕ ਥੋੜੇ ਜਿਹੇ ਬੇਮੁਖ ਪੱਤਰਿਆਂ ਨੂੰ ਛੱਡ ਕੇ, ਅੰਕ ਲਗਾਤਾਰ ਚੱਲਦੇ ਹਨ। ਬੇਮੁਖਤਾ ਤੇ ਵਿਲੱਖਣਤਾ ਦਾ ਵੇਰਵਾ ਇਉਂ ਹੈ :

* ਅੰਕ ੨੪੦ ਦੇ ਬਾਅਦ ੨੪੨ ਆ ਜਾਂਦਾ ਹੈ, ਕਿਉਂਕਿ ੨੪੧ ਪਹਿਲਾਂ ਆ ਚੁੱਕਿਆ ਹੈ :

* ਅੰਕ ੨੪੬ ਤੇ ਅੰਕ ੨੪੭ ਵਾਲੇ ਪੱਤਰੇ ਪੋਰੇ ਪਏ ਹੋਏ ਇਲ, ਅੱਗੋਂ ਗ਼ਲਤੀ ਨਾਲ ੨੪੮ ਦੀ ਥਾਂ ੨੪੯ ਪਾਇਆ ਹੋਇਆ ਹੈ। ਗ਼ਲਤੀ ਨਾਲ ਇਸ ਲਈ ਕਿ ਅਗਲਾ ੨੪੯ ਅੰਕ ਵਾਲਾ ਪੱਤਰਾ ਥਾ ਸਿਰ ਮੌਜੂਦ ਹੈ।

* ਅੰਕ ੨੭੪, ੨੭੫ ਤੇ ੨੭੬ ਵਾਲੇ ਪੱਤਰੇ ਕੋਰੇ ਹਨ; ਅੱਗੋਂ ੨੭੭ ਅੰਕ ਠੀਕ ਚੱਲ ਪੈਂਦਾ ਹੈ।

* ਅੰਕ ੨੯੧ ਵਾਲਾ ਪੱਤਰਾ ਕੋਰਾ ਹੈ।

ਹੁਣ ਵੇਖੀਏ ਇਨ੍ਹਾਂ ਦੇ ਮੁਕਾਬਲੇ ਉੱਤੇ ਸਿਖਰਲੇ ਅੰਕ ਦੀ ਚਾਲ। ਇਹ ਦੱਸਿਆ ਜਾ ਚੁੱਕਿਆ ਹੈ ਕਿ ਨਵੇਂ ਅੰਕ ੨੩੫ ਦੇ ਮੁਕਾਬਲੇ ਉੱਤੇ ਪੁਰਾਣਾ ਅੰਕ ੨੩੧ ਹੈ। ਇਹ ਉਹੀ ੨੪੧ ਅੰਕ ਵਾਲਾ ਪੱਤਰਾ ਹੈ, ਜਿਸ ਨੂੰ ਲਾਈਨ ਤੋੜ ਕੇ ਏਥੇ ਲਿਆਂਦਾ ਗਿਆ ਹੈ। ਅੱਗੋਂ ੨੩੨ ਤੋਂ ੨੩੬ ਤਕ ਅੰਕ ਠੀਕ ਚੱਲਦੇ ਹਨ। ੨੩੭ ਅੰਕ ਨਹੀਂ ਪਿਆ ਹੋਇਆ, ਪਰ ਨਵਾਂ ਅੰਕ ੨੪੦ ਪਿਆ ਹੋਇਆ ਹੈ। ਇਸ ਤੋਂ ਅੱਗੇ, ਕੋਰੇ ਪੱਰਤੇ ਵਿੱਚੇ ਗਿਣ ਕੇ, ੨੬੫ ਤਕ ਅੰਕ ਨਿਰੰਤਰ ਚੱਲਦੇ ਹਨ। ਇਸ ਤੋਂ ਅੱਗੇ ੨੬੬, ੨੬੯ ਤੇ ੨੭੪ ਵਾਲੇ ਅੰਕ ਹਾਸ਼ੀਏ ਦੇ ਵਿਚ ਆ ਜਾਣ ਕਰ ਕੇ ਪੜ੍ਹੇ ਨਹੀਂ ਜਾਂਦੇ। ਇਨ੍ਹਾਂ ਤਿੰਨਾਂ ਨੂੰ ਛੱਡ ਕੇ ੨੮੩ ਤਕ ਲੜੀ ਅਣਟੁੱਟ

ਚੱਲਦੀ ਹੈ। ਇਨ੍ਹਾਂ ਵਿਚ ਕੋਰੇ ਪੱਤਰੇ ਸ਼ਾਮਿਲ ਹਨ। ਅੰਕ ੨੮੪ (ਨਵਾਂ ਅੰਕ ੨੮੮) ਹਾਸ਼ੀਏ ਵਿਚ ਆ ਗਿਆ ਹੈ, ਇਸ ਲਈ ਪੜ੍ਹਿਆ ਨਹੀਂ ਜਾ ਸਕਿਆ। ਅਗਲੇ ਪੱਤਰੇ ਦਾ ਅੰਕ ਵੀ ਹਾਸ਼ੀਏ ਦੌਰਾਨ ਕੱਟੇ ਜਾਣ ਕਰ ਕੇ, ਪੜ੍ਹਿਆ ਨਹੀਂ ਜਾਂਦਾ। ਇਸ ਦਾ ਨਵਾਂ ਅੰਕ ੨੮੯ ਹੈ, ਪਰ ਇਸ ਤੋਂ ਅਗਲੇ ਪੱਤਰੇ ਉੱਤੇ ੨੮੬ ਦੀ ਥਾਂ ੨੮੫ ਪਿਆ ਹੋਇਆ ਹੈ (ਨਵੇਂ ਅੰਕ ੨੯੦ ਦੇ ਮੁਕਾਬਲੇ ਉੱਤੇ)। ਇਸ ਤੋਂ ਅੱਗੇ ਇਕ ਕੋਰਾ ਪੱਤਰਾ ਹੈ, ਜਿਸ ਦੇ ਬਾਅਦ 2 ਪੱਤਰੇ ਅੰਕਾਂ ਵਾਲੇ ਹਨ : ੨੮੬ ਤੇ ੨੮੭ (ਕ੍ਰਮਵਾਰ ਨਵੇਂ ਅੰਕ ੨੯੨ ਤੇ ੨੯੬)। ੨੮੭ ਤੋਂ ਬਾਅਦ ਅੰਤ ਤਕ ਕਿਸੇ ਪੱਤਰੇ ਉੱਤੇ ਸਿਖਰਲਾ ਅੰਕ ਨਹੀਂ ਹੈ।

**(ੲ) ਜੁਜ਼ਾਂ ਦੇ ਅੰਕ**

'ਪੋਥੀ' ਦੇ ਪੱਤਰਿਆਂ ਦੇ ਪਿਛਲੇ ਪਾਸਿਆਂ ਜਾਂ 'ਅ' ਪਾਸਿਆ ਉੱਤੇ ਕੇਵਲ ਇੱਕੋ ਤਰ੍ਹਾਂ ਦੇ ਅੰਕ ਹੀ ਪਏ ਹੋਏ ਮਿਲਦੇ ਹਨ ਤੇ ਉਹ ਵੀ ਅੱਠ ਅੱਠ ਪੱਤਰਿਆਂ ਦੇ ਬਾਅਦ। ਇਨ੍ਹਾਂ ਦਾ ਸੰਬੰਧ 'ਪੋਥੀ' ਦੀਆਂ ਜੁਜ਼ਾਂ ਨਾਲ ਹੈ। 'ਜੁਜ਼' () ਫ਼ਾਰਸੀ ਸ਼ਬਦ ਹੈ, ਜੋ ਅਰਬੀ ਮੂਲ ਦੇ ਸ਼ਬਦ 'ਜੁਜ਼' () ਦਾ ਅਪਭ੍ਰੰਸ਼ ਹੈ। ਇਸ ਦੇ ਅਰਥ ਹਨ 'ਹਿੱਸਾ' ਜਾਂ 'ਭਾਗ'। ਕਿਤਾਬ-ਵੇਚਕਾਂ, ਜਿਲਦਸਾਜ਼ਾਂ ਤੇ ਪੇਸ਼ਾਵਰ ਲਿਖਾਰੀਆਂ ਦੀ ਭਾਸ਼ਾ ਵਿਚ ਕਿਸੇ ਕਿਤਾਬ ਦੇ 8 ਪੱਤਰਿਆਂ ਜਾਂ 16 ਸਫ਼ਿਆਂ ਦੀ ਥਹੀ ਨੂੰ 'ਜੁਜ਼' ਕਿਹਾ ਜਾਂਦਾ ਹੈ। ਕਾਗਜ਼ ਦੇ ਵੱਡੇ ਤਾਅ ਵਿਚ ਤਿੰਨ ਭੰਨ ਮਾਰ ਕੇ ਅੱਠ ਅੱਠ ਪੱਤਰਿਆਂ ਦੀਆਂ ਥਹੀਆਂ ਬਣਾ ਲਈਆਂ ਜਾਂਦੀਆਂ ਹਨ। ਜਿਲਦਸਾਜ ਹਰ ਅੱਠ-ਪੱਤਰੀ ਥਹੀ ਦੇ ਵਿਚਕਾਰ ਪੱਕੀ ਡੋਰੀ ਨਾਲ ਸੀਉਣ ਮਾਰੀ ਜਾਂਦੇ ਹਨ ਤੇ ਹੇਠਲੇ ਪਾਸਿਓਂ ਇਨ੍ਹਾਂ ਡੋਰੀਆਂ ਦੇ ਵਿਚ ਦੀ ਕੱਪੜੇ ਦੀਆਂ ਕਾਤਰਾਂ ਲੰਘਾ ਕੇ ਤੇ ਇਨ੍ਹਾਂ ਸਾਰੀਆਂ ਜੁਜ਼ਾਂ ਜਾਂ ਥਹੀਆਂ ਨੂੰ ਇਕੱਠਿਆਂ ਨੂੜ ਦੇ ਜਿਲਦ ਬੰਨ੍ਹਦੇ ਹਨ। 'ਪੋਥੀ' ਦੀ ਤਿਆਰੀ ਵੇਲੇ ਜਿਲਦਾਂ ਬੰਨ੍ਹਣ ਦਾ ਇਹੀ ਤਰੀਕਾ ਚਾਲੂ ਸੀ। ਕਈ ਵਾਰੀ ਲਿਖਾਰੀ, ਤੇ ਬਹੁਤੀ ਵਾਰੀ ਜਿਲਦਸਾਜ਼, ਇਨ੍ਹਾਂ ਜੁਜ਼ਾਂ ਦੀ ਤਰਤੀਬ ਨੂੰ ਅੱਗੇ-ਪਿੱਛੇ ਹੋਣ ਤੋਂ ਬਚਾਉਣ ਲਈ, ਹਰ ਜੁਜ਼ ਦੇ ਅਖ਼ੀਰਲੇ ਪੱਤਰੇ ਦੀ ਹੇਠਲੀ ਸੱਜੀ ਨੁੱਕਰ ਉੱਤੇ ਜੁਜ਼ ਦਾ ਨੰਬਰ ਲਿਖ ਦਿਆ ਕਰਦੇ ਸਨ ਤੇ ਇਹੀ ਕੁੱਝ ਏਸ 'ਪੋਥੀ' ਦੇ ਕਿਸੇ ਲਿਖਾਰੀ ਜਾਂ ਜਿਲਦਸਾਜ਼ ਨੇ ਕੀਤਾ ਹੋਇਆ ਹੈ। ਕੇਵਲ ਇਕ ਜੁਜ਼, ਅਠਾਰ੍ਹਵੀਂ ਛੱਡ ਕੇ, ਬਾਕੀ ਸਾਰੀ 'ਪੋਥੀ' ਦੀਆਂ ਜੁਜ਼ਾਂ, ਅੱਠ ਅੱਠ ਪੱਤਰਿਆਂ ਦੀਆਂ ਹਨ। 18ਵੀਂ ਜੁਜ਼ ਦਾ ਸਿਲਸਿਲੇਵਾਰ ਅੰਕ ਪੱਤਰਾ 144ਅ ਉੱਤੇ ਲਿਖਿਆ ਹੋਣਾ ਚਾਹੀਦਾ ਸੀ, ਪਰ ਲਿਖਿਆ ਮਿਲਦਾ ਹੈ 146ਅ ਉੱਤੇ। ਇਹ ਜੁਜ਼ ਅੱਠਾਂ ਦੀ ਥਾਂ ਦਸਾਂ ਪੱਤਰਿਆਂ ਦੀ ਬਣ ਗਈ ਹੈ, ਪਰ ਇਸ ਵਿਲੱਖਣ ਜੁਜ਼ ਤੋਂ ਬਾਅਦ ਅਖ਼ੀਰ ਤਕ ਅੱਠ ਅੰਠ ਦੀ ਜੁਜ਼ ਹੀ ਚੱਲਦੀ ਹੈ।

ਜੁਜ਼ਕਾਰ ਨੇ ਇਸ ਜੁਜ਼ ਨਾਲ ਵੱਖਰਾ ਵਰਤਾਉ ਕਿਉਂ ਕੀਤਾ? 'ਪੋਥੀ' ਤੋਂ ਇਸ ਦਾ ਪਤਾ ਨਹੀਂ ਲਗਦਾ ਕਿਉਂਕਿ ਅਠਾਰ੍ਹਵੀਂ ਜੁਜ਼ ਦੇ ਆਰੰਭ ਤੋਂ ਲਗਾਤਾਰ ਚਲਦੀ ਬਾਣੀ 114ਅ ਉੱਤੇ ਜਾ ਮੁੱਕਦੀ ਹੈ। ਏਥੇ 18ਵੀਂ ਜੁਜ਼ ਦੀ ਸੂਚਨਾ ਅਤੇ ਬੜੇ ਅਰਾਮ ਨਾਲ ਦਿੱਤੀ ਜਾ ਸਕਦੀ ਸੀ। ਪੱਤਰਾ 145ੳ ਕੋਰਾ ਪਿਆ ਹੈ। 145ਅ ਉੱਤੇ ਪਹਿਲੇ ਮਹਲੇ ਦੀਆਂ ਧਨਾਸਰੀ ਰਾਗ ਦੀਆਂ ਅਸਟਪਦੀਆਂ ਸ਼ੁਰੂ ਹੁੰਦੀਆਂ ਹਨ। ਜਿੱਥੇ 146ਅ ਉੱਤੇ, 18ਵੀਂ ਜੁਜ਼ ਦੀ ਸੂਚਨਾ ਦਿਤੀ ਹੋਈ ਹੈ, ਓਥੇ ਕੋਈ ਬਾਣੀ ਨਹੀਂ ਮੁੱਕਦੀ, ਪਿੱਛੋਂ ਆ ਰਹੀ ਬਾਣੀ ਅੱਗੇ ਵੱਲ ਜਾਰੀ ਰਹਿ ਰਹੀ ਹੈ। ਲਗਦਾ ਹੈ, ਇਹ ਕੇਵਲ ਉਕਾਈ ਦਾ ਨਮੂਨਾ ਹੀ ਹੈ, ਇਸ ਦੇ ਪਿੱਛੇ ਕਿਸੇ ਹਸਤਾਖੇਪ ਦੀ ਭਾਵਨਾ ਕਾਰਜਸ਼ੀਲ ਨਹੀਂ ਸੀ।

ਇਹ ਪੱਕ ਹੈ ਕਿ ਜੁਜ਼ਾਂ ਦੇ ਅੰਕ 'ਪੋਥੀ' ਦੇ ਮੁੱਢਲੇ ਲਿਖਾਰੀ ਦੇ ਹੱਥ ਦੇ ਪਾਏ ਹੋਏ ਨਹੀਂ ਹਨ, ਕਿਉਂਕਿ ਲਿਖਣ ਵਾਲੇ ਨੇ ਜੁਜਾਂ ਦੀ ਗਿਣਤੀ, ਆਪਣੇ ਪੱਤਰਾ-ਸੂਚਕ ਅੰਕਾਂ '1ਓ' ਤੋਂ ਸ਼ੁਰੂ ਕੀਤੀ ਹੈ, ਮੂਲ 'ਪੋਥੀ' ਦੇ ਪੱਤਰਿਆਂ ਦੀ ਗਿਣਤੀ ਦੇ ਹਿਸਾਬ ਨਾਲ ਨਹੀਂ। ਉਂਜ ਵੀ ਜੁਜ਼ਾਂ ਦੀਆਂ ਅੰਕਾਂ ਦੀ ਬਨਾਵਟ, ਮੂਲ ਪੋਥੀ ਵਾਲੇ ਅੰਕਾਂ ਨਾਲ ਮੇਲ ਨਹੀਂ ਖਾਂਦੀ। ਇਕ ਗੱਲ ਹੋਰ: ਇਕ ਵੀ ਜੁਜ਼-ਅੰਕ ਹਾਸ਼ੀਏ ਦੀ ਹੇਠਲੀ ਜੱਜੀ ਨੁੱਕਰ ਦੇ ਬਾਹਰਵਾਰ ਇੱਕੋ ਹੱਥ ਦੇ ਲਿਖੇ ਹੋਏ ਹਨ ਤੇ ਰੂਪਕ ਪੱਖ ਤੋਂ 'ਪੋਥੀ' ਦੇ ਅੰਦਰਲੇ ਅੰਕਾਂ ਦੇ ਮੁਕਾਬਲੇ ਵਿਚ ਗੁਰਮੁਖੀ ਦੇ ਆਧੁਨਿਕ ਅੰਕਾਂ ਨਾਲ, ਜੋ ਪੱਤਰਿਆਂ ਦੇ ੳ ਪਾਸੇ ਉੱਤੇ, ਹਾਸ਼ੀਏ ਤੋਂ ਬਾਹਰ, ਉੱਪਰਲੀ ਸੱਜੀ ਨੁੱਕਰ ਵਿਚ ਲਿਖੇ ਹੋਏ ਹਨ। ਪਹਿਲਾਂ 'ਪੋਥੀ' ਵਿਚ ਅੰਕ ਇਹ ਅੰਕ ਨਹੀਂ ਸਨ ਪਏ ਹੋਏ, ਜਿਸ ਤੋਂ ਇਹ ਲੱਖਣ ਦੀ ਲਾਇਆ ਜਾ ਸਕਦਾ ਹੈ ਕਿ ਪਹਿਲਾ 'ਪੋਥੀ' ਦੇ ਪੱਤਰੇ ਖੁੱਲ੍ਹੇ ਸਨ ਤੇ ਜੇ, ਬਾਅਦ ਵਿਚ, ਇਨ੍ਹਾਂ ਪੱਤਰਿਆਂ ਨੂੰ ਖਿੱਲਰਨ ਤੋਂ ਬਚਾਉਣ ਲਈ ਜਿਲਦ ਵਿਚ ਸਾਂਭ ਲਿਆ ਗਿਆ ਸੀ ਤਾਂ ਉਹ ਜਿਲਦ ਕੱਚੀ-ਪੱਕੀ ਹੀ ਸੀ, ਕਿਸੇ ਪੇਸ਼ਾਵਰ ਜਿਲਦਸਾਜ਼ ਪਾਸੋਂ ਬਨ੍ਹਾਈ ਹੋਈ ਮਜਬੂਤ ਜਿਲਦ ਨਹੀਂ ਸੀ, ਵਰਨਾ ਪੁਰਾਣੇ ਜੁਜ਼-ਅੰਕਾਂ ਵਿਚੋਂ ਕੋਈ ਨਾ ਕੋਈ ਘਸਿਆ ਹੋਇਆ ਅੰਕ ਮੌਜੂਦ ਹੁੰਦਾ।

**(ਸ) ਸਾਰ**

'ਪੋਥੀ' ਵਿਚ ਕਈ ਤਰ੍ਹਾਂ ਦੇ ਅੰਕ ਵਰਤੇ ਹੋਏ ਹਨ। ਇਨ੍ਹਾਂ ਵਿਚ ਸਭ ਤੋਂ ਵੱਧ ਸਲੀਕੇ ਨਾਲ ਲੱਗੇ ਹੋਏ ਹਨ, ਹਰ ਸ਼ਬਦ ਦੇ ਹਰ ਬੰਦ ਦਾ ਕ੍ਰਮ ਦੱਸਣ ਵਾਲੇ ਅੰਕ, ਹਰ ਰਾਗ ਦੇ ਸ਼ਬਦਾਂ ਦੀ ਲੜੀ ਵਿਚ ਸ਼ਬਦਾਂ ਦੇ ਕ੍ਰਮ ਤੇ ਕੁੱਲ ਜੋੜ ਦੱਸਣ ਵਾਲੇ ਅੰਕ ਤੇ ਜੁਜ਼-ਸੂਚਕ ਅੰਕ, ਜੋ ਅੰਕ ਕਿ ਜਿਲਦ ਬੰਨ੍ਹਣ ਤੋਂ ਪਹਿਲਾਂ ਪਾਏ ਗਏ ਹੋਣਗੇ। ਸਭ ਤੋਂ ਵੱਧ ਖ਼ਰਾਬੀ ਹੈ, ਪੱਤਰਿਆਂ ਦੀ ਗਿਣਤੀ ਲਈ ਦੋ ਵਾਰੀ ਪਾਏ ਗਏ ਅੰਕਾਂ ਵਿਚ। ਜਿਲਦ ਵੇਲੇ ਕੁੱਝ ਖੱਦੇ ਪੱਤਰੇ ਕੱਢ ਦਿੱਤੇ ਗਏ, ਕੁੱਝ ਲਵੇਂ ਪਾਏ ਗਏ ਤੇ ਕੁੱਝ ਅੱਗੜ-ਪਿੱਛੜ ਲਗ ਗਏ। ਮੌਜੂਦ 'ਪੋਥੀ' ਦੇ ਕਾਫ਼ੀ ਪੱਤਰੇ ਅੱਗੇ-ਪਿੱਛੇ ਲੱਗੇ ਹੋਏ ਹਨ। ਇਕ ਦੂਰ ਦੀ ਸੰਭਾਵਨਾ ਇਹ ਹੈ ਕਿ 'ਪੋਥੀ' ਦੀ ਲਿਖਾਈ ਵੇਲੇ ਪੱਤਰਿਆਂ ਉੱਤੇ ਅੰਕ ਨਹੀਂ ਸਨ ਪਏ ਹੋਏ।

ਵੱਖਰੀ ਤਰ੍ਹਾਂ ਦੀ ਅੰਕ-ਲੜੀ ਬਾਰੇ, ਜਿਸ ਵਿਚ ਤਿੰਨ ਲੀਕਾਂ ਮਾਰ ਕੇ ਥੱਲੇ ਅੰਕ ਲਿਖੇ ਮਿਲਦੇ ਹਨ, ਅੰਦਾਜ਼ਾ ਲਾਇਆ ਗਿਆ ਹੈ ਕਿ ਉਸ ਤੋਂ ਲਿਖਾਰੀ ਦੀ ਨਿਤ ਲਿਖੇ ਪੱਤਰਿਆਂ ਦੀ ਗਿਣਤੀ ਦਾ ਪਤਾ ਲਗਦਾ ਹੈ, ਪਰ ਮੈਂ ਅਜੇ ਤਕ ਇਸ ਅਨੁਮਾਨ ਉੱਤੇ ਵਿਸ਼ਵਾਸ ਨਹੀਂ ਲਿਆ ਸਕਿਆ।

'ਪੋਥੀ' ਦੇ ਹਰ ਪੱਤਰੇ ਦੇ ਹੇਠਲੇ ਹਾਸ਼ੀਏ ਦੇ ਥੱਲੇ ਲਗਾਤਾਰ ਚੱਲਣ ਵਾਲੇ ਅੰਤਰਰਾਸ਼ਟਰੀ ਅੰਕ ਮੇਰੇ ਵੱਲੋਂ ਪਾਏ ਗਏ ਹਨ, ਮੂਲ ਪੋਥੀ ਵਿਚ ਇਹ ਨਹੀਂ ਮਿਲਦੇ।

XIII

# 'ਪੋਥੀ' ਵਿਚ ਕਾਟੇ ਤੇ ਸੁਧਾਈਆਂ

'ਪੋਥੀ' ਵਿਚ ਕਈ ਤਰ੍ਹਾਂ ਦੇ ਕਾਟੇ ਵੱਜੇ ਹੋਏ ਹਨ ਤੇ ਸੁਧਾਈਆਂ ਕੀਤੀਆਂ ਹੋਈਆਂ ਹਨ। ਪ੍ਰਾਪਤ ਫ਼ੋਟੋਆਂ ਵਿਚ ਮੇਰੇ ਸਟੈਨੋ, ਸ: ਸਤਪਾਲ ਸਿੰਘ ਅਨੁਸਾਰ, ਇਨ੍ਹਾਂ ਦੀ ਕੁੱਲ ਗਿਣਤੀ 737 ਦੇ ਕਰੀਬ ਹੈ। ਇਸ ਗਿਣਤੀ ਵਿਚ ਪੂਰੇ ਕੱਟੇ ਹੋਏ ਸ਼ਬਦ ਨੂੰ ਇਕ ਕਾਟਾ ਮੰਨਿਆ ਗਿਆ ਹੈ। ਇਸੇ ਤਰ੍ਹਾਂ, ਜਿੱਥੇ ਕਿਤੇ ਪੂਰੀ ਤੁਕ ਜਾਂ ਤੁਕਾਂ ਦੇ ਲਗਾਤਾਰ ਸਮੂਹਾਂ ਉੱਤੇ ਕਾਟਾ ਵੱਜਿਆ ਮਿਲਿਆ ਹੈ, ਓਥੇ ਵੀ ਇਕ ਇਕ ਕਾਟੇ ਦੀ ਗਿਣਤੀ ਹੀ ਕੀਤੀ ਗਈ ਹੈ। ਕੋਈ ਵੱਡੀ ਗੱਲ ਨਹੀਂ ਹੋਵੇਗੀ, ਜੇ ਮੂਲ 'ਪੋਥੀ' ਵਿਚ ਪੱਤਰਿਆਂ ਦੀ ਗਿਣਤੀ ਵਧ ਹੋਣ ਦੇ ਕਾਰਨ, ਇਨ੍ਹਾਂ ਕਾਟਿਆਂ ਦੀ ਕੁੱਲ ਗਿਣਤੀ 900 ਦੇ ਲਾਗੇ ਪਹੁੰਚ ਜਾਵੇ। ਇਹ ਕਾਟੇ ਕਈ ਤਰ੍ਹਾਂ ਦੇ ਹਨ ਤੇ ਇਨ੍ਹਾਂ ਨੂੰ ਸਪਸ਼ਟ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ। ਇਨ੍ਹਾਂ ਵਿਚ ਹੀ ਉਹ ਵੀ ਹਨ, ਜਿਨ੍ਹਾਂ ਵਿਚੋਂ ਕੁੱਝ ਅਹਿਮ ਨਤੀਜੇ ਨਿਕਲਦੇ ਹਨ।

## 1. ਗੁਲਾਮ ਤੇ ਸਦਾ ਸੇਵਕ ਰੱਦ

ਸਭ ਤੋਂ ਵਧ-ਧਿਆਨ ਖਿੱਚਣ ਵਾਲੇ ਕਾਟਿਆ ਦਾ ਸੰਬੰਧ ਉਨ੍ਹਾਂ ਰਚਨਾਵਾਂ ਨਾਲ ਹੈ, ਜੋ 'ਪੋਥੀ' ਦੇ ਵੱਖ ਵੱਖ ਰਾਗਾਂ ਵਿਚ ਗੁਰੂ ਸਾਹਿਬਾਨ ਦੀ ਬਾਣੀ ਦੀ ਸਮਾਪਤੀ ਦੇ ਬਾਅਦ ਦੇ ਭਗਤਾਂ ਦੀ ਬਾਣੀ ਦੇ ਸ਼ੁਰੂ ਹੋਣ ਤੋਂ ਪਹਿਲਾਂ ਲਿਖੀਆਂ ਹੋਈਆਂ ਹਨ। ਇਨ੍ਹਾਂ ਪੂਰੀਆਂ ਕੱਟੀਆਂ ਹੋਈਆਂ ਰਚਨਾਵਾਂ ਦੀ ਗਿਣਤੀ 13 ਹੈ। ਕਾਟਿਆਂ ਦੀ ਇਸ ਸ਼੍ਰੇਣੀ ਵਿਚ ਕੇਵਲ ਉਹੀ ਰਚਨਾਵਾਂ ਆਈਆਂ ਹਨ, ਜੋ ਕਿਸੇ ਧਾਰਮਿਕ ਜਾਂ ਸੰਪ੍ਰਦਾਇਕ ਵਖੇਵੇਂ ਕਰਕੇ ਜਾਂ ਕਿਸੇ ਸ਼ਰਧਾਗਤ ਨਿਸ਼ੇਧ ਭਾਵਨਾ ਦੇ ਅਧੀਨ ਕੱਟੀਆ ਗਈਆਂ ਸਨ, ਨਾ ਕਿ ਲਿਖਾਰੀ ਪਾਸੋਂ ਭੁਲੇਖੇ ਨਾਲ ਲਿਖੀਆਂ ਜਾਣ ਦੇ ਕਾਰਨ ਕੱਟੀਆਂ ਹੋਈਆਂ ਹਨ। ਪੂਰੀਆਂ ਕੱਟੀਆਂ ਹੋਈਆਂ ਇਨ੍ਹਾਂ ਰਚਨਾਵਾਂ ਦੇ ਨਮੂਨੇ ਅੱਗੇ-ਦਿੱਤੇ ਪੱਤਰਿਆਂ ਉੱਤੇ ਵੇਖੇ ਜਾ ਸਕਦੇ ਹਨ :

53ਅ; 54ੳ; 54ਅ; 55ੳ; 102ੳ; 120ਅ; 149ਅ; 206ੳ; 206ਅ; 250ੳ; 250ੳ; 250ਅ; ਤੇ 278ੳ। ਕੁੱਲ ਗਿਣਤੀ = 13

ਇਨ੍ਹਾਂ ਰਚਨਾਵਾਂ ਦਾ ਖ਼ਾਸ ਲੱਛਣ, ਜਿਸ ਵੱਲ ਧਿਆਨ ਦਿਵਾਇਆ ਜਾ ਚੁੱਕਾ ਹੈ, ਇਹ ਹੈ ਕਿ ਸਿਰਲੇਖ ਵਿਚ ਰਚਿਆਰ ਦਾ ਨਾਂ 'ਗੁਲਾਮ' ਜਾਂ 'ਸਦਾ ਸੇਵਕ' ਦਿੱਤਾ ਹੋਇਆ ਹੈ, ਪਰ ਜਿੱਥੇ ਕਵੀ ਆਪਣਾ ਤਖਲੁੱਸ ਦਿਆ ਕਰਦੇ ਹਨ, ਓਥੇ 'ਗੁਲਾਮ' ਜਾਂ 'ਸਦਾ ਸੇਵਕ' ਦੀ ਥਾਂ 'ਨਾਨਿਕ' ਪਦ ਵਰਤਿਆ ਗਿਆ ਹੈ[78]।

78. 13 ਵਿਚੋਂ 'ਗੁਲਾਮ' ਦੀ ਦੂਜੀ, ਅਰਥਾਤ ਪੱਤਰਾ 54ੳ ਵਾਲੀ ਰਚਨਾ ਵਿਚ 'ਨਨਕੁ' ਪਦ ਵਰਤਿਆ ਹੋਇਆ ਹੈ, ਬਾਕੀ ਦੀਆਂ 12 ਰਚਨਾਵਾਂ ਵਿਚ 'ਨਾਨਕਿ' ਪਦ ਵਰਤਿਆ ਮਿਲਦਾ ਹੈ।

ਇਹ ਤਾਂ ਸਪਸ਼ਟ ਹੀ ਹੈ ਕਿ ਇਹ ਕਾਟੇ ਸੰਕਲਨਕਾਰ ਨੇ ਨਹੀਂ ਮਾਰੇ ਹੋਏ, ਬਲਕਿ ਕਿਸੇ ਬਾਅਦ ਦੇ ਹੱਥ ਦੇ ਮਾਰੇ ਹੋਏ ਹਨ।

## 2. ਦੁਹਰਾਉ ਰੱਦ

'ਗੁਲਾਮ' ਤੇ 'ਸਦਾ ਸੇਵਕ' ਵਾਲੀ ਸ਼੍ਰੇਣੀ ਤੋਂ ਇਲਾਵਾ ਕੱਟੇ ਹੋਏ ਸ਼ਬਦਾਂ ਦੀ ਇਕ ਹੋਰ ਸ਼੍ਰੇਣੀ ਹੈ, ਜਿਸ ਵਿਚ ਇਕ ਵਾਰੀ ਲਿਖੇ ਜਾ ਚੁੱਕੇ ਪਾਠ ਜਾਂ ਉਸ ਦੇ ਕੁੱਝ ਭਾਗ ਨੂੰ ਕੱਟ ਕੇ ਦੂਜੀ ਵਾਰ ਵਧੇਰੇ ਸ਼ੁੱਧ ਰੂਪ ਵਿਚ ਲਿਖਿਆ ਗਿਆ ਹੈ ਜਾਂ ਭੁਲੇਖੇ ਨਾਲ ਦੁਹਰਾਉ ਹੋ ਜਾਣ ਦੇ ਕਾਰਨ, ਇਕ ਪਾਠ ਉੱਤੇ ਕਾਟਾ ਮਾਰ ਦਿੱਤਾ ਗਿਆ ਹੈ। ਇਸ ਤਰ੍ਹਾਂ ਦੀਆਂ ਦੋ ਮਿਸਾਲਾਂ 'ਪੋਥੀ' ਵਿਚ , ਕ੍ਰਮਵਾਰ, ਪੱਤਰਾ 58ਅ ਤੇ 222ੳ ਉੱਤੇ ਵੇਖਿਆ ਜਾ ਸਕਦੀਆਂ ਹਨ। ਪੱਤਰਾ 58ਅ ਉੱਤੇ ਬਾਬਾ ਫਰੀਦ ਜੀ ਦਾ ਰਾਗ ਸੂਹੀ ਵਿਚ ਇਕ ਸ਼ਬਦ "ਤਪਿ ਤਪਿ ਲੁਹੀ ਹਥ ਮਰੋੜੈ... ਪੰਥ ਸਮਾਲਿ ਸਵੇਰਾ॥ ੩ ॥ ੫ ॥" ਕੁੱਝ ਫਰਕ ਨਾਲ ਪੱਤਰਾ 60ੳ ਤੇ 60ਅ ਉੱਤੇ ਦੁਹਰਾਇਆ ਮਿਲਦਾ ਹੈ। ਕਿਸੇ ਨੇ, ਦੁਹਰਾਉ ਵੇਖ ਕੇ, ਪੱਤਰਾ 58ਅ ਵਾਲਾ ਸ਼ਬਦ ਕੱਟ ਦਿੱਤਾ ਹੈ, ਹਾਲਾਂਕਿ ਮੂਲ ਲਿਖਾਰੀ ਨੇ, ਸੂਹੀ ਰਾਗ ਦੇ 12 ਸ਼ਬਦਾਂ ਦੀ ਗਿਣਤੀ ਕਰਦਿਆਂ, ਇਸ ਦੇ ਹੁਣ ਕੱਟੇ ਹੋਏ ਰੂਪ (॥ ੩ ॥ ੫॥) ਤੇ ਦੂਜੀ ਵਾਰ ਲਿਖੇ ਗਏ ਅਣਕੱਟੇ ਰੂਪ (॥ ੪ ॥ ੯ ॥), ਦੁਹਾਂ ਨੂੰ, ਭੁਲੇਖੇ ਨਾਲ, ਵੱਖਰੇ ਵੱਖਰੇ ਸ਼ਬਦ ਮੰਨਿਆ ਹੋਇਆ ਹੈ।

ਇਸ ਵੰਨਗੀ ਦੇ ਦੁਹਰਾਉ ਦੀ ਇਕ ਹੋਰ ਮਿਸਾਲ, ਪੱਤਰਾ 222ੳ ਉੱਤੇ ਭਗਤ ਕਬੀਰ ਜੀ ਦੇ ਇਕ ਸ਼ਬਦ "ਇਸੁ ਤਨ ਮਨ ਮਹਿ ਮਦਨ... ਇਸ ਚਪਲ ਬੁਧਿ ਸਿਉ ਕਿਛੁ ਨ ਵਸਾਈ" ਦੀ ਮਿਲਦੀ ਹੈ। ਇਹ ਸ਼ਬਦ ਪਹਿਲਾਂ ਪੱਤਰਾ 215ਅ ਉੱਤੇ ਆ ਚੁੱਕਾ ਸੀ, ਇਸ ਲਈ ਦੂਜੇ ਸਰੂਪ ਨੂੰ ਫ਼ਾਲਤੂ ਸਮਝ ਕੇ ਕੱਟ ਦਿੱਤਾ ਗਿਆ।

ਪੱਤਰਾ 163ੳ ਉੱਤੇ ਰਾਗ ਧਨਾਸਰੀ ਵਿਚ ਭਗਤ ਨਾਮਦੇਵ ਜੀ ਦੇ ਸ਼ਬਦ 'ਪਹਿਲ ਪੁਰੀਏ ਪੰਡਰਕ ਵਨਾ..." ਦੀ ਛੇਵੀਂ ਤੁਕ, ਜੋ ਇਸ ਪੱਤਰੇ ਦੀ ਆਖ਼ਰੀ ਤੁਕ ਵੀ ਹੈ, ਕੱਟੀ ਹੋਈ ਹੈ। ਅੱਗੋਂ ਪੱਤਰਾ 163ਅ ਉੱਤ ਵੀ ਅੱਠ ਲਿਖੀਆਂ ਹੋਈਆਂ ਸਤਰਾਂ ਕੱਟੀਆਂ ਹੋਈਆਂ ਹਨ। ਇਸ ਕੱਟੇ ਹੋਏ ਪਾਠ ਦੇ ਕੁੱਝ ਬਦਲੇ ਰੂਪ ਨੂੰ ਅਗਲੀਆਂ ਤੁਕਾਂ ਵਿਚ ਮੁੜ ਕੇ ਲਿਖਿਆ ਹੋਇਆ ਹੈ। ਇਸ ਭੁੱਲ ਦਾ ਲਿਖਾਰੀ ਨੂੰ ਵੇਲੇ ਸਿਰ ਪਤਾ ਲਗ ਗਿਆ, ਇਸ ਲਈ ਉਸ ਨੇ ਨਾਲੋ-ਨਾਲ ਸੁਧਾਈ ਕਰ ਲਈ।

ਇਸ ਤਰ੍ਹਾਂ ਦੀਆਂ ਭੁੱਲਾਂ ਵਾਪਰਨ ਦਾ ਇਕ ਕਾਰਨ ਇਹ ਲਗਦਾ ਹੈ ਕਿ ਉਤਾਰਾ ਖੁੱਲ੍ਹੇ ਪੱਤਰਿਆਂ ਉੱਤੇ ਲਿਖੇ ਪਾਠਾਂ ਤੋਂ ਕੀਤਾ ਜਾ ਰਿਹਾ ਸੀ। ਕੁੱਝ ਹਾਲਤਾਂ ਵਿਚ ਇੱਕੋ ਸ਼ਬਦ ਦੇ ਵੱਖ ਵੱਖ ਰੂਪ ਇੱਕੋ ਮਿਸਲ ਵਿਚ ਪਏ ਰਹੇ ਤੇ 'ਪੋਥੀ' ਵਿਚ ਉਤਾਰੇ ਜਾਣ ਤੋਂ ਪਹਿਲਾਂ ਉਨ੍ਹਾਂ ਦੀ ਛਾਂਟੀ ਨਾ ਹੋ ਸਕੀ। ਨਤੀਜੇ ਵਜੋਂ, ਉਤਾਰਨ ਵੇਲੇ ਦੋਵੇਂ ਰੂਪ ਲਿਖੇ ਗਏ। ਜੇ ਕਿਤੇ, ਮਿਸਲ ਵਿਚ ਸਾਂਭੇ ਜਾਣ ਤੋਂ ਪਹਿਲਾਂ, ਛਾਂਟੀ ਹੋ ਗਈ ਹੁੰਦੀ ਤਾਂ ਇਹ ਦੁਹਰਾਉ ਨਾ ਵਾਪਰਦਾ।

### 3. 'ਜਾਵੈ' ਰੱਦ, 'ਜਾਵਹਿ' ਕਬੂਲ

'ਪੋਥੀ' ਦੇ ਕਾਟਿਆ ਦੀ ਇਕ ਹੋਰ ਵੰਨਗੀ ਸਾਡੇ ਉਚੇਚੇ ਧਿਆਨ ਦੀ ਮੰਗ ਕਰਦੀ ਹੈ। ਇਸ ਦਾ ਸੰਬੰਧ ਕਿਸੇ ਸ਼ਬਦ ਦੇ ਉੱਚਾਰਣ ਦੇ ਆਮ ਲਿਖਤੀ ਰੂਪ ਤੇ ਉਸੇ ਦੇ ਗੁਰਬਾਣੀ ਦੀ ਲੇਖਨ-ਪਰੰਪਰਾ ਵਿਚ ਬੱਝ ਚੁੱਕੇ ਸਰੂਪ ਦੇ ਪਰਸਪਰ ਭੇਦ ਨਾਲ ਹੈ। ਜਿਸ ਤਰ੍ਹਾਂ ਦੀ ਸੋਧ-ਸੁਧਾਈ, ਪਰੰਪਰਾਗਤ ਸ਼ਬਦ-ਜੋੜ ਸ਼ੈਲੀ ਵਿਚ ਨਾ ਗੁੜ੍ਹੇ ਹੋਏ ਕਿਸੇ ਨਵੇਂ ਲਿਖਾਰੀ ਨੂੰ, ਬਾਰ ਬਾਰ ਕਰਨੀ ਪੈਂਦੀ ਹੈ, ਉਸ ਤਰ੍ਹਾਂ ਦੀਆਂ ਕੁੱਝ ਵੰਨਗੀਆਂ ਇਸ 'ਪੋਥੀ' ਵਿਚ ਥਾਂ-ਪਰ-ਥਾਂ ਖਿੱਲਰੀਆਂ ਹੋਈਆਂ ਮਿਲਦੀਆਂ ਹਨ, ਪਰ ਇਕ ਵੰਨਗੀ ਜੋ ਬਹੁਤ ਵਾਰੀ ਦੁਹਰਾਈ ਮਿਲਦੀ ਹੈ, ਉਸ ਨੂੰ ਬਾਕੀ ਸਾਰੀਆਂ ਵੰਨਗੀਆਂ ਦੀ ਨੁਮਾਇੰਦਾ ਮੰਨ ਕੇ, ਕੇਵਲ ਉਸੇ ਇੱਕਲੀ ਦਾ ਹੀ ਕੁੱਝ ਵਿਸਤਾਰ ਦੇਂਦੇ ਹਾਂ।

ਇਹ ਵੰਨਗੀ ਹੈ ਉਸ ਕ੍ਰਿਆ-ਰੂਪ ਦੀ, ਜਿਸ ਦੇ ਅੰਤ ਵਿਚ ਦੁਲਾਈਆਂ ਦੀ ਧੁਨੀ ਉੱਠਦੀ ਹੈ, ਜਿਵੇਂ 'ਆਵੈ', 'ਜਾਵੈ'। ਗੁਰਬਾਣੀ ਦੀ ਪਿੱਛੋਂ ਤੁਰੀ ਆ ਰਹੀ ਲਿਖਣ-ਪਰੰਪਰਾ, ਕਿਸੇ ਧੁਨੀ ਦੇ ਬਹੁਵਚਨੀ ਰੂਪ ਵਿਚ, 'ਆਵਹਿ', 'ਜਾਵਹਿ' ਵਾਲੇ ਜੋੜ ਆਪਣਾ ਚੁਕੀ ਸੀ। 'ਪੋਥੀ' ਵਿਚ ਕਈ ਥਾਵਾਂ ਉੱਤੇ ਅਜਿਹੀਆਂ ਮਿਸਾਲਾਂ ਮੋਜੂਦ ਹਨ ਜਿੱਥੇ, ਪੇਸ਼ਾਵਰ ਲਿਖਾਰੀ, ਆਪਣੀ ਆਦ ਦੀ ਮਜਬੂਰੀ ਕਰ ਕੇ, ਪਹਿਲਾਂ ਸ਼ਬਦ ਦਾ ਦੁਲਾਈਆਂ ਵਾਲਾ ਰੂਪ ਲਿਖ ਜਾਂਦਾ ਹੈ, ਪਰ ਝੱਟ ਸਚੇਤ ਹੋ ਕੇ, ਆਪੋ-ਪਾਈਆਂ ਦੁਲਾਈਆਂ ਕੱਟਦਾ ਤੇ ਸ਼ਬਦ ਦੇ ਅੰਤ ਵਿਚ 'ਹਿ' ਦਾ ਵਾਧਾ ਕਰਦਾ ਹੈ [79]। ਸਪਸ਼ਟ ਹੈ ਕਿ ਜਿਨ੍ਹਾਂ ਪੱਤਰਿਆਂ ਦਾ ਓਸ ਨੂੰ ਉਤਾਰਾ ਕਰਨ ਲਈ ਕਿਹਾ ਗਿਆ ਸੀ, ਉਨ੍ਹਾਂ ਵਿਚ 'ਆਵਹਿ', 'ਜਾਵਹਿ' ਵਾਲੇ ਸ਼ਬਦ-ਜੋੜ ਵਰਤੇ ਹੋਏ ਸਨ।

ਦੁਲਾਈਆਂ ਕੱਟ ਕੇ 'ਹਿ' ਵਧਾਉਣ ਵਾਲੀ ਸੋਧ ਦੇ ਨਮੂਨੇ 'ਪੋਥੀ' ਵਿਚ ਕਾਫੀ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਨੇ ਆਪਣੇ ਸਾਹਮਣੇ ਪਏ ਲਿਖਤੀ ਸਰੋਤ ਨਾਲ ਤਦਪੂਰਤਾ ਦੀ ਪਾਬੰਦੀ ਉੱਤੇ ਪੂਰਾ ਉਤਰਨ ਦੀ ਬੜੀ ਸੁਜਾਖੀ ਕੋਸ਼ਿਸ਼ ਕੀਤੀ ਹੈ। ਕਿਸੇ ਵੀ ਲਿਖਾਰੀ ਲਈ ਇਹ ਹੈ ਤਾਂ ਬੜਾ ਵੱਡਾ ਦੁਕੰਮਣ, ਪਰ ਕਿਉਂਕਿ ਭੁੱਲ ਲਿਖਾਰੀ ਦੀ ਆਪਣੀ ਹੁੰਦੀ ਸੀ, ਇਸ ਲਈ ਸੋਧਾਂ ਵਾਲੀ ਵਗਾਰ ਨੂੰ ਖ਼ੁਸ਼ੀ ਨਾਲ ਪਰਵਾਨ ਕਰਦਾ ਰਿਹਾ ਹੈ, ਜਿਵੇਂ ਕਿ ਅੱਗੇ-ਦਿੱਤੀਆਂ ਕੁੱਝ ਮਿਸਾਲਾਂ ਤੋਂ ਪ੍ਰਗਟ ਹੈ :

| **ਕ੍ਰਮੰਕ** | **ਪੋਥੀ ਦਾ ਪੱਤਰਾ ਤੇ ਤੁਕ** | **ਸੁਧਾਈ ਤੋਂ ਪਹਿਲਾਂ** | **ਸੋਧ ਉਪਰੰਤ** |
|---|---|---|---|
| 1 | 2ੳ/9 | ਜਾਵੈ | ਜਾਵਹਿ |
| 2 | 19ੳ/9 | ਕਰੈ | ਕਰਹਿ |
| 3 | 19ਅ/6 | ਗਵਾਵੈ | ਗਵਾਵਹਿ |
| 4 | 19ਅ/12 | ਵੇਖੈ | ਵੇਖਹਿ |
| 5 | 20ੳ/5-6 | ਜਨਮੈ | ਜਨਮਹਿ |

79. 'ਪੋਥੀ' ਵਿਚ ਦੁਲਾਈਆਂ ਵਾਲੇ ਜੋੜ ਇਕ-ਵਚਨੀ ਕ੍ਰਿਆਵਾਂ ਵਾਲੇ ਮੌਜੂਦ ਹਨ, ਮਸਲਨ, ਉਦਾਹਰਣ ਵਜੋਂ, ਵੇਖੋ ਕੇਵਲ ਪੱਤਰਾ 2ੳ ਤੇ ਅ ਵਿਚੋਂ ਕੁੱਝ ਨਮੂਨੇ : ਆਵੈ, ਥੀਐ, ਕਰੈ, ਰਹੈ, ਸੇਵੈ, ਰਵੈ ਤੇ ਭਵੈ। ਇਹ ਸਪਸ਼ਟ ਹੋਣਾ ਚਾਹੀਦਾ ਹੈ ਕਿ ਜੋ ਨੁਕਤਾ ('ਜਾਵੈ' ਦੀ ਥਾਂ 'ਜਾਵਿਹ' ਪਦ-ਜੋੜਾ ਵਾਲਾ) ਏਥੇ, ਉਘਾੜਿਆ ਜਾ ਰਿਹਾ ਹੈ, ਉਹ ਵੱਖਰਾ ਹੈ।

| | | | |
|---|---|---|---|
| 6 | 22ੳ/1 | ਗਾਵੈ | ਗਾਵਹਿ |
| 7 | 22ਅ/1 | ਵਖਾਣੈ | ਵਖਾਣਹਿ |
| 8 | 22ਅ/2 | ਪਛਾਣੈ | ਪਛਾਣਹਿ |
| 9 | 23ਅ/5 | ਪਾਵੈ | ਪਾਵਹਿ |
| 10 | 31ੳ/8-9 | ਛੁਟੈ | ਛੁਟਹਿ |
| 11 | 31ੳ/10 | ਧਿਆਵੈ | ਧਿਆਵਹਿ |
| 12 | 31ੳ/11 | ਪਾਵੈ | ਪਾਵਹਿ |
| 13 | 42ਅ/9 | ਵਣਜੈ | ਵਣਜਹਿ |
| 14 | 43ਅ/10 | ਵਿਛੜੈ | ਵਿਛੜਹਿ |
| 15 | 63ੳ/8 | ਵਸੈ | ਵਸਹਿ |
| 16 | 63ੳ/12 | ਕੀਜੈ | ਕੀਜਹਿ |
| 17 | 63ਅ/6 | ਲੀਚੈ | ਲੀਚਹਿ |
| 18 | 71ੳ/4 | ਨਿੰਦੈ | ਨਿੰਦਹਿ |
| 19 | 113ੳ/7 | ਮਾਪੈ | ਮਾਪਹਿ |

ਕਾਟਿਆਂ ਦੀ ਇਸ ਵੰਨਗੀ ਤੋਂ ਤੇ ਕੁੱਝ ਹੋਰ ਮਿਸਾਲਾਂ ਤੋਂ, ਇਹ ਤਾਂ ਪ੍ਰਤੀਤ ਹੁੰਦਾ ਹੀ ਹੈ ਕਿ ਲਿਖਾਰੀ ਦਾ ਪੂਰਾ ਜਤਨ ਸੀ ਕਿ ਗੁਰਬਾਣੀ ਸ਼ੁੱਧ ਲਿਖੀ ਜਾਏ[80], ਕੱਟ-ਵੱਢ ਭਾਵੇਂ ਕਿੰਨੀ ਪਈ ਹੋਵੇ। ਨਿਸਚੇ ਹੀ ਉਹ ਲਗਨ ਤੇ ਸ਼ਰਧਾ ਵਾਲਾ ਪੇਸ਼ਾਵਰ ਲਿਖਾਰੀ ਸੀ, ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ਉਸ ਦੀ ਅਣਚਾਹੀ ਕੱਟ-ਵੱਢ ਤੋਂ ਵੀ ਲੋਕ ਕੋਈ ਨਤੀਜੇ ਕੱਢਣ ਬੈਠ ਜਾਣਗੇ।

## 4. ਕੁੱਝ ਨਤੀਜੇ

* 'ਪੋਥੀ' ਦੇ ਮੁੱਢ ਵਿਚ ਦਿੱਤੇ ਹੋਏ ਸੰਮਤ ਵਾਲੇ ਪੱਤਰੇ ਵਿਚ ਦਾਅਵਾ ਕੀਤਾ ਹੋਇਆ ਹੈ ਕਿ ਇਹ 'ਪੋਥੀ' ਗੁਰੂ ਅਮਰ ਦਾਸ ਜੀ ਦੀ ਲਿਖੀ ਹੋਈ ਹੈ: "ਪੋਥੀ ਲਿਖੀ ਗੁਰੂ ਅਬਿਰ ਬਾਬੇ।" ਇਹ ਦਾਅਵਾ ਬਿਲਕੁਲ ਬੇਬੁਨਿਆਦ ਹੈ ਕਿਉਂਕਿ ਇਸ 'ਪੋਥੀ' ਵਿਚ ਦਿੱਤੀ ਹੋਈ ਤੀਜੇ ਗੁਰੂ ਸਾਹਿਬ ਦੀ ਆਪਣੀ ਬਾਣੀ ਵਿਚ ਵੀ ਦੁਲਾਈਆਂ ਕੱਟ ਕੇ 'ਹਿ' ਵਧਾਉਣ ਵਾਲੀਆਂ ਕਈ ਸੁਧਾਈਆਂ ਮੌਜੂਦ ਹਨ[81]। ਇਹ ਦੱਸਣ ਲਈ ਕਿਸੇ ਜੋਤਸ਼ੀ ਦੀ ਲੋੜ ਲਹੀਂ ਪੈਂਦੀ ਕਿ ਇਸ ਖਾਸ ਕਿਸਮ ਦੀ

80. ਅਫ਼ਸੋਸ ਇਹ ਹੈ ਕਿ 'ਪੋਥੀ' ਦਾ ਲਿਖਾਰੀ ਆਪਣੇ ਇਸ ਜਤਨ ਵਿਚ ਪੂਰੀ ਤਰ੍ਹਾਂ ਸਫ਼ਲ ਨਹੀਂ ਹੋ ਸਕਿਆ, ਜਿਵੇਂ ਪੱਤਰਾ 20ੳ ਉੱਤੇ ਮਿਲਦੀ ਇਕ ਮਿਸਾਲ ਤੋਂ ਸਪਸ਼ਟ ਹੁੰਦਾ ਹੈ, ਜਿੱਥੇ ਦੋ ਤੁਕਾਂ ਵਿਚ ਇਕ ਵਾਰੀ 'ਜਨਮੈ ਹੀ ਰਹਿਣ ਦਿਤਾ ਗਿਆ ਹੈ ਪਰ ਦੂਜੀ ਵਾਰੀ ਇਸੇ ਪਦ ਨੂੰ ਸੋਧ ਕੇ 'ਜਨਮਹਿ' ਕੀਤਾ ਹੋਇਆ ਹੈ। ਇਹ ਤੁਕਾਂ ਹਨ : 'ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮੈ ਦੁਖੁ ਹੋਈ ਰਾਮ॥ ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਬਿਨੁ ਗੁਰ ਤਤੁ ਨਿ ਜਾਨਿਆ॥' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਵੇਂ ਥਾਂ 'ਜਨਮਹਿ' ਵਾਲੇ ਪਦ-ਜੋੜ ਹੀ ਮਿਲਦੇ ਹਨ। (ਵੇਖੋ ਪੰਨਾ ੭੬੮)

81. ਵੇਖੋ, ਪੱਤਰੇ 19ੳ/9, 19ਅ/6, 19ਅ/12, 23ਅ/5, 26ਅ/9, 31ੳ/9, 31ੳ/11, 35ਅ/10, 42ਅ/9, 43ਅ/10, 44ਅ/9, 76ਅ/4 ਤੇ 276ੳ/5।

ਬਦੋ-ਬਦੀ ਤੇ ਵਾਰ-ਵਾਰ ਹੋ ਜਾਣ ਵਾਲੀ ਸ਼ਬਦ-ਜੋੜਾਂ ਦੀ ਭੁੱਲ ਗੁਰੂ ਸਾਹਿਬ ਪਾਸੋਂ ਕਿਸੇ ਹਾਲਤ ਵਿਚ ਨਹੀਂ ਸੀ ਹੋ ਸਕਦੀ ਕਿਉਂਕਿ ਉਹ ਆਪ ਬਾਣੀ ਦੇ ਰਚਣਹਾਰ ਵੀ ਸਨ ਤੇ ਪੁਖ਼ਤਾ ਲਿਖਾਰੀ ਵੀ। ਬਾਬਾ ਮੋਹਨ ਜੀ, ਜੋ ਭਾਈ ਜੇਠਾ ਜੀ ਦੀ ਗੁਰਿਆਈ ਲਈ ਨਾਮਜ਼ਦਗੀ ਤੋਂ ਪਹਿਲਾਂ, ਗੁਰੂ-ਗੱਦੀ ਉੱਤੇ ਸੁਭਾਇਮਾਨ ਹੋਣ ਦਾ ਸੁਫ਼ਨਾ ਲੈ ਰਹੇ ਹਨ, ਗੁਰਬਾਣੀ ਦੇ ਅੱਛੇ ਗਿਆਤਾ ਸਨ ਤੇ ਜਿਸ ਮਾਹੌਲ ਵਿਚ ਉਹ ਆਪ ਤੇ ਉਨ੍ਹਾਂ ਦੇ ਸੁਪੁੱਤਰ ਸ੍ਰੀ ਸਹੰਸਰ ਰਾਮ ਜੀ ਪਲੇ ਤੇ ਵੱਡੇ ਹੋਏ ਸਨ, ਉਸ ਵਿਚ ਉਨ੍ਹਾਂ ਪਾਸੋਂ, ਗੁਰਬਾਣੀ ਦੀ ਲਿਖਾਈ ਵਿਚ, ਜਿੱਥੇ 'ਆਵਹਿ', 'ਜਾਵਹਿ', ਵਾਲਾ ਰੂਪ ਮਿਆਰੀ ਬਣਿਆ ਹੋਇਆ ਸੀ, ਦੁਲਾਈਆਂ ਵਾਲੇ ਰੂਪ ਨੂੰ ਪਹਿਲ ਦੇਣ ਵਾਲੀ ਗ਼ਲਤੀ ਦਾ ਬਾਰ ਬਾਰ ਹੋਣਾ ਸਧਾਰਨ ਬੁੱਧੀ ਨੂੰ ਉੱਕਾ ਮੰਨਣਜੋਗ ਨਹੀਂ ਲਗਦਾ।

* ਪਹਿਲੇ ਲਿਖਾਰੀ ਦੀ ਦੁਲਾਈਆਂ ਪਾਉਣ ਦੀ ਪੱਕ ਚੁੱਕੀ ਆਦਤ ਤੇ ਦੂਜੇ ਪਾਸੇ 'ਪੋਥੀ' ਵਿਚ ਉਸ ਦੇ ਮੰਝੇ ਹੋਏ ਸਾਫ਼-ਸੁਥਰੇ ਹੱਥ ਦੀ ਇਕਸਾਰ ਲਿਖਾਈ ਦੇ ਸਨਮੁਖ, ਇਹ ਅੰਦਾਜ਼ਾ ਲਗਦਾ ਹੈ ਕਿ ਲਿਖਾਰੀ ਗੋਇੰਦਵਾਲ ਵਾਲੀ ਟਕਸਾਲ ਵਿਚ 'ਪੋਥੀ' ਦੀ ਸੇਵਾ ਉੱਤੇ ਲਾਏ ਜਾਣ ਤੋਂ ਪਹਿਲਾਂ, ਕਿਸੇ ਹੋਰ ਸਾਹਿਤਿਕ ਕੇਂਦਰ ਵਿਚ, ਗੁਰਬਾਣੀ ਨੂੰ ਛੱਡ ਕੇ, ਗੁਰਮੁਖੀ ਦੀਆਂ ਹੋਰ ਲਿਖਤਾਂ ਤਿਆਰ ਕਰਨ ਦਾ ਕੰਮ ਕਰਦਾ ਰਿਹਾ ਹੋਵੇਗਾ। ਗੁਰੂ ਨਾਨਕ ਦੇਵ ਜੀ ਦੇ ਆਗਮਨ ਨੇ ਪੰਜਾਬ ਵਿਚ ਕਈ ਧਾਰਮਿਕ-ਸਾਹਿਤਿਕ-ਸਭਿਆਚਾਰ ਕੇਂਦਰਾਂ ਨੂੰ ਜਨਮ ਦਿੱਤਾ ਸੀ, ਜਿਨ੍ਹਾਂ ਵਿੱਚੋਂ ਉਨ੍ਹਾਂ ਦੇ ਆਪਣੇ ਵੇਲੇ ਕਰਤਾਰਪੁਰ (ਰਾਵੀ), ਗੁਰੂ ਅੰਗਦ ਦੇਵ ਜੀ ਵੇਲੇ ਅੰਮ੍ਰਿਤਸਰ ਮੁਖ ਸਨ। ਇਨ੍ਹਾਂ ਕੇਂਦਰਾਂ ਨੇ ਲਿਖਾਰੀਆਂ ਦੀ ਮੰਗ ਵਿਚ ਕਾਫ਼ੀ ਵਾਧਾ ਕਰ ਦਿੱਤਾ ਹੋਵੇਗਾ। ਪੇਸ਼ਾਵਰ ਲਿਖਾਰੀਆਂ ਵਿੱਚੋਂ ਇੱਕੇ-ਦੁੱਕੇ ਦਾ ਇਕ ਕੇਂਦਰ ਤੋਂ ਦੂਜੇ ਕੇਂਦਰ ਵਿਚ ਆਉਣ-ਜਾਣ ਬਣਿਆ ਹੀ ਰਹਿੰਦਾ ਹੋਵੇਗਾ। ਕੁੱਝ ਵੀ ਹੋਵੇ, ਇਕ ਗੱਲ ਨਿਰਸੰਦੇਹ ਹੈ ਕਿ 'ਪੋਥੀ' ਦਾ ਪਹਿਲਾ ਲਿਖਾਰੀ ਸਾਫ਼ ਅੱਖਰ ਲਿਖਣ ਵਾਲਾ ਕੋਈ ਹੰਢਿਆ ਹੋਇਆ ਲਿਖਾਰੀ ਸੀ।

* ਇਸ ਨਿਤਾਰੇ ਵੱਲ ਇਸ਼ਾਰਾ ਹੋ ਚੁੱਕਾ ਹੈ ਕਿ ਲਿਖਾਰੀ ਆਪਣੇ ਸਾਹਮਣੇ ਪਏ ਗੁਰਮੁਖੀ ਵਿਚ ਪਹਿਲਾਂ-ਦੇ-ਲਿਖੇ ਹੋਏ ਪੱਤਰਿਆਂ ਤੋਂ ਉਤਾਰਾ ਕਰ ਰਿਹਾ ਸੀ, ਪਰ ਜੇ ਕਿਸੇ ਨੂੰ ਇਸ ਤੱਥ ਬਾਰੇ ਸ਼ਕ ਹੋਵੇ ਤਾਂ ਲਿਖਾਰੀ ਦੀਆਂ ਕੀਤੀਆਂ ਅਨੇਕ ਸੁਧਾਈਆਂ ਦੀ ਪ੍ਰਕਿਰਤੀ ਦਾ ਘੋਖਵਾ ਅਧਿਐਨ ਕਰ ਕੇ ਆਪਣੀ ਤਸੱਲੀ ਆਪ ਕਰ ਸਕਦਾ ਹੈ।

* ਗੁਰਮੁਖੀ ਵਿਚ ਲਿਖੇ ਸਰੋਤ-ਪੱਤਰਿਆਂ ਤੋਂ ਨਕਲ ਵੇਲੇ ਇਸ 'ਪੋਥੀ' ਵਿਚ ਲਿਖਾਰੀ ਵੱਲੋਂ ਕੀਤੀਆਂ ਗਈਆਂ ਸੁਧਾਈਆਂ ਤੋਂ ਇਹ ਅਨੁਮਾਨ ਵੀ ਲਾਇਆ ਜਾ ਸਕਦਾ ਹੈ ਕਿ ਬਾਣੀ ਦੀਆਂ ਜੋ ਲਿਖਤਾਂ ਗੁਰੂ ਅਮਰ ਦਾਸ ਜੀ ਨੂੰ ਵਿਰਸੇ ਵਿਚ ਮਿਲੀਆਂ ਸਨ, ਉਨ੍ਹਾਂ ਵਿਚ ਸ਼ਬਦ-ਜੋੜਾਂ ਦੇ ਨਿਰਧਾਰਿਤ ਕੀਤੇ ਜਾਣ ਦਾ ਕੰਮ ਪਹਿਲਾ ਹੀ ਹੋ ਚੁੱਕਿਆ ਸੀ। ਇਸ ਕਥਨ ਉੱਤੇ ਜ਼ੋਰ ਦੇਣ ਦੀ ਲੋੜ ਨਹੀਂ ਕਿ 'ਪੋਥੀ' ਦਾ ਪਹਿਲਾ ਲਿਖਾਰੀ ਆਪਣੀਆਂ ਭੁੱਲਾਂ ਦੀ ਸੁਧਾਈ ਗੁਰੂ ਅਰਜਨ ਦੇਵ ਜੀ ਦੀ ਤਿਆਰ ਕੀਤੀ 'ਆਦਿ ਬੀੜ' ਨਾਲ ਮੇਲ ਕੇ ਨਹੀਂ ਸੀ ਕਰ ਰਿਹਾ ਬਲਕਿ ਉਨ੍ਹਾਂ ਲਿਖਤੀ ਪੱਤਰਿਆਂ ਤੋਂ ਕਰ ਰਿਹਾ ਸੀ, ਜੋ ਉਸ ਨੂੰ ਉਤਾਰੇ ਲਈ ਦਿੱਤੇ ਗਏ ਸਨ ਤੇ ਇਸ

ਤਰ੍ਹਾਂ ਦੇ ਪੱਤਰੇ ਪੁਰਾਣੀਆਂ ਟਕਸਾਲਾਂ ਵਿਚੋਂ ਨਿਕਲੇ ਹੋਏ, ਵਲਾਵੇਂ ਮਾਰ ਕੇ ਵੀ, ਗੋਇੰਦਵਾਲ ਦੀ ਟਕਸਾਲ ਵਿਚ ਪਹੁੰਚਦੇ ਹੀ ਰਹਿਦੇ ਹੋਣਗੇ। ਇਨ੍ਹਾਂ ਸਤਰਾਂ ਦੇ ਲੇਖਕ ਨੂੰ, ਇਸ 'ਪੋਥੀ' ਦੇ ਵੱਖ ਵੱਖ ਪੱਖਾਂ ਉੱਤੇ ਕੰਮ ਕਰਦਿਆਂ ਬੜੇ ਜ਼ੋਰ ਨਾਲ ਇਹ ਪ੍ਰਤੀਤ ਹੁੰਦਾ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਗੁਰਬਾਣੀ ਦੀਆਂ ਨਕਲਾਂ ਹੋਣੀਆਂ ਸ਼ੁਰੂ ਹੋ ਗਈਆਂ ਸਨ, ਜਿਨ੍ਹਾਂ ਵਿਚੋਂ ਕੁੱਝ ਖ਼ੁਦ ਕਰਤਾਰਪੁਰ (ਸਿਆਲਕੋਟ) ਦੀ ਕਾਰਜ਼ਸ਼ਾਲਾ ਵਿਚ ਤੇ ਕੁੱਝ ਸ਼ਰਧਾਲੂ ਸਿੱਖਾਂ ਦੇ ਪਾਸ, ਖੁੱਲ੍ਹੇ ਪੱਤਰਿਆਂ, ਗੁਟਕਿਆਂ ਦੇ ਪੋਥੀਆਂ ਦੇ ਰੂਪ ਵਿਚ ਸਾਂਭੀਆਂ ਹੋਈਆਂ ਹੋਣਗੀਆਂ। ਇਨ੍ਹਾਂ ਵਿਚੋਂ ਬਾਣੀ ਦਾ ਇਕ ਅਪਡੇਟ ਕੀਤਾ ਹੋਇਆ ਪ੍ਰਮਾਣਿਕ ਸੰਕਲਨ, ਗੁਰ-ਗੱਦੀ ਦੀ ਸਨਦ ਵਜੋਂ, ਗੱਦੀ ਦੇ ਨਵੇਂ ਸੁਆਮੀ ਨੂੰ ਵਿਰਸੇ ਵਿਚ ਦਿੱਤੇ ਜਾਣ ਦੀ ਰਿਵਾਇਤ ਸਿੱਖ ਸਾਹਿਤ ਵਿਚ ਮਿਲਦੀ ਹੈ ਤੇ ਸਿੱਖ ਹਿਰਦਿਆਂ ਵਿਚ ਡੂੰਘੀ ਉੱਕਰੀ ਹੋਈ ਹੈ, ਪਰ ਸਨਦ-ਰੂਪੀ ਬਾਣੀ -ਸੰਗ੍ਰਿਹਾਂ ਤੋਂ ਇਲਾਵਾ, ਓਦੋਂ ਤਕ ਦੇ ਹੋਰ ਬਚੇ -ਖੁਚੇ ਜਾਂ ਫ਼ਾਲਤੂ ਬਣ ਚੁੱਕੇ ਪੱਤਰੇ, ਗੁਰਬਾਣੀ ਤੇ ਭਗਤ-ਬਾਣੀ ਦੇ, ਪੂਰੇ ਜਾਂ ਅਧੂਰੇ ਉਤਾਰੇ, ਸਜਿਲਦ ਦੇ ਅਜਿਲਦ, ਦੁਹਾਂ ਰੂਪਾਂ ਵਿਚ, ਗੁਰੂ-ਕੇਂਦਰਾਂ ਵਿਚ ਮੌਜੂਦ ਹੁੰਦੇ ਹੋਣਗੇ। ਗੁਰੂ ਅਮਰ ਦਾਸ ਜੀ ਵੇਲੇ ਤਕ ਤਾਂ ਗੁਰਬਾਣੀ ਦੇ ਸੰਗ੍ਰਿਹ ਤਿਆਰ ਕਰਨ ਦਾ ਕੰਮ ਸੰਸਥਾਗਤ ਰੂਪ ਧਾਰ ਚੁੱਕਿਆ ਸਿੱਧ ਹੁੰਦਾ ਹੈ। ਸਾਡੀ ਗੋਇੰਦਵਾਲੀ 'ਪੋਥ' ਵਿਚਲੀ ਬਾਣੀ ਦੀ ਤਰਤੀਬ ਤੇ ਉਤਾਰੇ ਵੇਲੇ ਹੋਇਆਂ ਉਕਾਈਆਂ ਤੇ ਸੋਧਾਂ ਤੋਂ ਸੂਹ ਮਿਲਦੀ ਹੈ ਕਿ ਉਤਾਰਾ ਕਰਨ ਵਾਲੇ ਦੇ ਸਾਹਮਣੇ ਜਿਹੜਾ ਨਮੂਨਾ ਮੌਜੂਦ ਸੀ, ਉਸ ਵਿਚ ਸੰਕਲਨ ਤੋਂ ਇਲਾਵਾ ਬਾਣੀ ਦੇ ਸੰਪਾਦਨ ਵੱਲ ਵੀ ਕੁੱਝ ਅਹਿਮ ਕਦਮ ਪੁੱਟੇ ਹੋਏ ਹਨ। ਖ਼ੈਰ, ਇਕ ਨਤੀਜਾ ਸਿੱਕੇਬੰਦ ਹੈ ਕਿ ਪੋਥੀ ਸਿੱਧਾ, ਪਹਿਲ ਖਰੜਾ ਨਹੀਂ , ਪਹਲਿਾਂ ਲਿਖੇ ਹੋਏ ਪੱਤਰਿਆ ਦਾ ਉਤਾਰਾ ਹੈ।

ਲਿਖਾਰੀ ਨੂੰ ਕਿਉਂਕਿ ਗ਼ਲਤ ਪਾਠ ਉੱਤੇ ਹੜਤਾਲ ਫੇਰ ਕੇ ਸੁਧਾਈ ਕਰਨ ਦੀ ਆਦਤ ਨਹੀਂ, ਇਸ ਲਈ, ਆਮ ਤੌਰ ਉੱਤੇ, ਉਸ ਦੀਆਂ ਗ਼ਲਤੀਆਂ ਤੇ ਸੁਧਾਈਆਂ ਦੋਵੇਂ ਪੜ੍ਹੀਆਂ ਜਾਂਦੀਆਂ ਹਨ। ਇਹੀ ਰਾਗ ਹੈ ਕਿ ਉਸ ਕੇ ਕਾਟਿਆਂ ਸ਼੍ਰੇਣੀ-ਬੱਧ ਕਰਨ ਵਿਚ ਦੇਰ ਨਹੀਂ ਲਗਦੀ। 'ਪੋਥੀ' ਦੇ ਕਾਟਿਆਂ ਤੋਂ ਜਿਹੜੇ ਅਹਿਮ ਨਤੀਜੇ ਨਿਕਲ ਸਕਦੇ ਸਨ, ਉਹ ਵਿਦਵਾਨ ਪਾਠਕਾਂ ਨਾਲ ਸਾਂਝੇ ਕੀਤੇ ਜਾ ਚੁੱਕੇ ਹਨ। ਲਿਖਾਰੀ ਦੇ ਕਾਟਿਆਂ ਦੀਆਂ ਦੱਸੀਆਂ ਜਾ ਚੁੱਕੀਆਂ ਸ਼੍ਰੇਣੀਆਂ ਤੋਂ ਇਲਾਵਾ ਜਿਹੜੀਆਂ ਹੋਰ ਵੱਡੀਆਂ ਭੁੱਲਾਂ ਹਨ, ਉਨ੍ਹਾਂ ਵਿਚ ਵੱਡੀ ਮਾਤਰਾ ਉਨ੍ਹਾਂ ਭੁੱਲਾਂ ਦੀ ਹੈ, ਜੋ ਸਾਹਮਣੇ ਰੱਖੇ ਪੱਤਰ ਤੋਂ ਉਤਾਰਾ ਕਰਨ ਵਾਲੇ ਪ੍ਰਬੀਨ ਤੋਂ ਪ੍ਰਬੀਨ ਲਿਖਾਰੀ ਪਾਸੋਂ ਵੀ ਸਹਿਜੇ ਹੀ ਹੋ ਜਾਇਆ ਕਰਦੀਆਂ ਹਨ। ਇਨ੍ਹਾਂ ਵੰਨਗੀਆਂ ਤੋਂ ਹੋਰ ਨਵੇਂ ਨਤੀਜੇ ਨਿਕਲਣ ਦੀ ਆਸ ਨਹੀਂ। ਇਸ ਲਈ ਕਾਟੇ ਭਾਵੇਂ ਬਹੁਤ ਹਨ ਤੇ ਹਨ ਵੀ ਕਈ ਤਰ੍ਹਾਂ ਦੇ, ਪਰ ਇਨਾਂ ਬਾਰੇ ਹੋਰ ਚਰਚਾ ਕਰਨ ਦੀ ਲੋੜ ਨਹੀਂ ਭਾਸਦੀ।

XIII

# 'ਪੋਥੀ' ਦਾ ਬੇਨਤੀ-ਪੱਤਰ

'ਪੋਥੀ' ਦੇ ਪੱਤਰਾ 8ਅ ਉੱਤੇ ਛਿਆਂ ਸਤਰਾਂ ਦਾ ਇਕ ਬੇਨਤੀ-ਪੱਤਰ ਲਿਖਿਆ ਮਿਲਦਾ ਹੈ। ਇਸ ਤੋਂ ਪਿੱਛਲੇ ਪੱਤਰੇ, 7ੳ ਉੱਤੇ ਰਾਗ ਸੂਹੀ ਵਿਚ ਗੁਰੂ ਨਾਨਕ ਦੇਵ ਜੀ ਦਾ ਅੱਠਵਾਂ ਤੇ ਆਖ਼ਰੀ ਸ਼ਬਦ ਗੁਰੂ ਹੁੰਦਾ ਹੈ, ਜਿਸ ਦੀ ਪਹਿਲੀ ਤੁਕ ਹੈ : 'ਕਚਾ ਰੰਗੁ ਕਸੁੰਭਾ ਕਾ ਥੋਰੜਿਆ ਦਿਨ ਚਾਰ'। ਇਸ ਸ਼ਬਦ ਦੇ ਅੱਠਵੇਂ ਬੰਦ ਦੀ ਦੂਜੀ ਤੁਕ ਦਾ ਪਹਿਲਾ ਅੱਧਾ ਭਾਗ : 'ਸੋ ਕਿਉ ਮਨਹੁ ਵਿਸਾਰੀਐ' ਪੱਤਰਾ 8ੳ ਦੀ ਅਖ਼ੀਰਲੀ ਤੁਕ ਦੇ ਅੰਤ ਉੱਤੇ ਲਿਖਿਆ ਮਿਲਦਾ ਹੈ, ਪਰ ਇਸ ਦਾ ਅਗਲਾ ਅੱਧ 'ਸਦਾ ਸਦਾ ਦਾਤਾਰੁ' ਪੱਤਰਾ 8ਅ ਉੱਤੇ ਜਾਰੀ ਰਹਿਣ ਦੀ ਥਾਂ 9ੳ ਦੇ ਸਿਰੇ ਉੱਤੇ ਜਾ ਮਿਲਦਾ ਹੈ। ਇਸ ਤਰ੍ਹਾਂ 8ਅ, ਕਿਸੇ ਕਾਰਨ, ਪਹਿਲਾਂ ਹੀ ਕੋਰਾ ਪਿਆ ਹੋਇਆ ਸੀ। ਇਸ ਕੋਰੇ ਪਾਸੇ ਦਾ ਫਾਇਦਾ ਉਠਾ ਕੇ ਲਿਖਾਰੀ ਨੇ ਇਹ 'ਬੇਨਤੀ' ਲਿਖ ਦਿੱਤੀ :

ਏ ਪਾਰਬ੍ਰਹਮ ਪਰਮੇਸਰ ਏ ਅਬਿਨਾਸੀ  
ਪੁਰਖ ਬਾਬ ਨਿਾਨਿਕੁ ਆਂਗਦੁ ਅਮਰ  
ਦਾਸਾ ਬਚੇ ਪਤਿਸਾਹਾ ਮੋਰ ਚਿਤੁ ਬਾਣੀ  
ਬਾਬੇ ਦੀ ਨਾਲਿ ਲਾਇ ਏਦੂ ਹੋਰ ਉਪ  
ਰਿ ਦਾਨੁ ਕੋਈ ਨਾਹੀ ਜਿਸ ਨੋ ਤੂ ਏ  
ਹਿ ਤਿਸ ਨੋ ਮਿਲੈ ਬਾਬਾ ਪਾਤਿਸਾਹ

ਹੱਥ-ਲਿਖਤਾਂ ਦੇ ਵਿਸ਼ੇਸ਼ੱਗ ਸ੍ਰੀ ਕੇ. ਐਸ. ਪੁਰੀ ਦਾ ਨਿਰਣਾ ਹੈ ਕਿ ਇਹ ਬੇਨਤੀ-ਪੱਤਰ, 'ਪੋਥੀ' ਦੇ ਉਸੇ ਮੂਲ ਲਿਖਾਰੀ ਦੇ ਹੱਥ ਦਾ ਲਿਖਿਆ ਹੋਇਆ ਹੈ ਜਿਸ ਨੇ ਵਰ ਤੇ ਸਰਾਪ ਵਾਲਾ ਪੱਤਰਾ ਲਿਖਿਆ ਸੀ[82]। ਇਸ ਬੇਨਤੀ ਬਾਰੇ ਕਿਸੇ ਵੀ ਚਰਚਾ ਵਿਚ ਪੈਣ ਤੋਂ ਪਹਿਲਾਂ, ਇਸ ਦੇ ਪਦ-ਅਰਥਾਂ ਬਾਰੇ ਸਪਸ਼ਟ ਹੋਣ ਦੀ ਲੋੜ ਹੈ। ਲਿਖਾਰੀ ਦਾ ਸੰਬੋਧਨ ਕਿਸ ਨੂੰ ਹੈ? ਪਾਰਬ੍ਰਹਮ-ਪਰਮੇਸਰ ਅਤੇ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਤ੍ਰਿਕੜੀ ਨੂੰ? ਇਨ੍ਹਾਂ ਚਾਰਾਂ ਬਾਰੇ ਜਿਹੜਾ ਸੰਬੋਧਨ ਵਰਤਿਆ ਗਿਆ ਹੈ, 'ਸਚੇ ਪਤਿਸਾਹਾ', ਉਹ ਇਕ-ਵਚਨ ਹੈ। ਏਥੇ ਇਕ-ਵਚਨੀ ਸੰਬੋਧਨ 'ਸਚੇ ਪਾਤਿਸਾਹਾ' ਵੀ ਵਰਤੋਂ, 'ਪਾਰਬ੍ਰਹਮ-ਪਰਮੇਸਰ' ਤੇ 'ਬਾਬ ਨਿਾਨਿਕੁ ਆਂਗਦੁ ਅਮਰ ਦਾਸਾ' ਵਾਲੇ ਚਾਰ-ਮੈਂਬਰੀ ਮੰਡਲ ਨੂੰ ਇਕ ਇਕਾਈ ਮੰਨ ਕੇ ਕੀਤੀ ਗਈ ਹੈ ਜਾਂ ਇਸ ਦਾ ਸੰਬੰਧ ਕੇਵਲ ਗੁਰੂ ਅਮਰ ਦਾਸ ਜੀ ਨਾਲ ਹੈ? ਇਬਾਰਤ ਵਿਚ ਉਚੇਚੇ ਤੌਰ ਉੱਤ ਸਪਸ਼ਟ ਕੀਤਾ ਗਿਆ ਹੈ ਕਿ ਮੰਗਣ ਵਾਲੇ ਦੀ ਮੰਗ ਕੇਵਲ 'ਬਾਣੀ ਦੀ ਨਹੀਂ', 'ਬਾਬੇ' ਦੀ ਬਾਣੀ ਦੀ ਹੈ। 'ਬਾਬਾ' ਪਦ ਫੇਰ,

82. ਵੇਖੋ ਪਹਿਲੇ ਜ਼ਮੀਮੇ ਦਾ ਦੂਜਾ ਤੇ ਤੀਜਾ ਸਵਾਲ.

ਇਕ-ਵਚਨ ਹੈ ਤੇ ਦੂਜੀ ਸਤਰ ਵਿਚ, ਗੁਰੂ ਨਾਨਕ ਦੇਵ ਜੀ ਦੇ ਨਾਂ ਤੋਂ ਪਹਿਲਾਂ ਵੀ ਵਰਤਿਆ ਜਾ ਚੁੱਕਾ ਹੈ। ਇਸ ਵਿਸ਼ੇਸ਼ਣ 'ਬਾਬਾ' ਨਾਲ ਗੁਰੂ ਅੰਗਦ ਜਾਂ ਗੁਰ ਅਮਰ ਦਾਸ ਨੂੰ ਵਿਸ਼ੇਸ਼ ਨਹੀਂ ਕੀਤਾ ਗਿਆ, ਪਰ ਮਨ ਨਹੀਂ ਮੰਨਦਾ ਕਿ ਲਿਖਾਰੀ ਨੇ ਇਹ ਮੰਗ ਕੇਵਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਚਿਤ ਲਾਉਣ ਲਈ ਕੀਤੀ ਹੋਵੇਗੀ, ਭਾਵੇਂ ਸ਼ਬਦਾਂ ਦੇ ਅਰਥ ਇਹੀ ਪਏ ਨਿਕਲਣ। ਸੋ ਏਥੇ ਵੀ ਇਕ ਵਚਨ 'ਬਾਬਾ', ਤਿੰਨਾਂ ਗੁਰੂ ਸਾਹਿਬਾਨ ਦੀ ਤ੍ਰਿਕੜੀ ਦਾ ਸੂਚਕ ਮੰਨਿਆ ਜਾਣਾ ਚਾਹੀਦਾ ਹੈ। ਮਤਲਬ ਹੋਵੇਗਾ : "ਹੇ ਚਾਰੇ ਇਸਟੋ! ਤੁਸੀਂ ਕਿਰਪਾ ਕਰੋ ਕਿ ਮੇਰਾ ਮਨ ਸਦਾ ਤੁਹਾਡੀ ਬਾਣੀ ਵਿਚ ਲੀਨ ਰਹੇ।" ਬੇਨਤੀ-ਪੱਤਰ ਦਾ ਅਖ਼ੀਰਲਾ ਵਾਕ, ਆਪਣੀ ਹਿਕ-ਵਚਨੀ ਸੁਰ ਜਾਰੀ ਰੱਖ ਕੇ, ਅਰਥ-ਖੇਤਰ ਲਈ ਇਕ ਨਵੀਂ ਗੁੰਝਲ ਪੈਦਾ ਕਰਦਾ ਹੈ; 'ਜਿਸ ਨੋ ਤੂ ਦੇਹਿ ਤਿਸ ਮਿਲੈ ਬਾਬਾ ਪਾਤਿਸਾਹ'। 'ਤੂ' ਦੀ ਇਕ-ਪੁਰਖਤਾ ਦੀ ਪੁਸ਼ਟੀ ਕਰਦਾ ਹੈ 'ਬਾਬਾ ਪਤਿਸਾਹ'। ਇਹ 'ਤੂ' ਕੌਣ ਹੋ ਸਕਦਾ ਹੈ, ਜਿਸ ਨੂੰ ਏਥੇ 'ਬਬਾ ਪਤਿਸਾਹ' ਤੇ ਤੀਜੀ ਤੁਕ ਵਿਚ 'ਸਚੇ ਪਤਿਸਾਹਾ' ਕਿਹਾ ਹੈ? ਇਹ ਸੰਬੋਧਨ 'ਪਾਰਬ੍ਰਹਮ-ਪਰਮੇਸਰ' ਜਾਂ ਪਾਰਬ੍ਰਹਮ ਤੇ ਤਿੰਨ ਗੁਰੂ ਸਾਹਿਬਾਨ ਦੀ ਚੌਮੁਖੀ ਇਕਾਈ, ਪਰ 'ਬਾਬਾ' ਪਦ ਇਨ੍ਹਾਂ ਅਰਥਾਂ ਦਾ ਰਾਹ ਰੋਕ ਕੇ ਖੜਾ ਹੈ ਕਿਉਂਕਿ ਇਸ ਪਦ ਦੀ 'ਪੋਥੀ' ਦੇ ਅੰਦਰ ਕੀਤੀ ਗਏ ਵਰਤੋਂ ਨੇ ਇਸ ਨੂੰ ਅਰਥਾਂ ਦਾ ਰਾਹ ਰੋਕ ਕੇ ਖੜਾ ਹੈ ਕਿਉਂਕਿ ਇਸ ਪਦ ਦੀ 'ਪੋਥੀ' ਦੇ ਅੰਦਰ ਕੀਤੀ ਗਈ ਵਰਤੋਂ ਨੇ ਇਸ ਨੂੰ ਵਿਸ਼ੇਸ਼ ਅਰਕ ਬਖ਼ਸ਼ ਦਿੱਤੇ ਹਨ। ਇਸ ਸੰਬੰਧ ਵਿਚ ਵੇਖਣਜੋਗ ਹਨ 'ਪੋਥੀ' ਦੇ 16 ਸਿਰਲੇਖ, ਜਿਨ੍ਹਾਂ ਵਿਚ ਇਸ ਪਦ ਦੀ ਵਰਤੋਂ ਕੀਤੀ ਮਿਲਦੀ ਹੈ[83]। ਇਨ੍ਹਾਂ ਵਿਚੋਂ 14 ਵਿਚ ਤਾਂ ਨਿਰਸੰਦੇਹ 'ਬਾਬਾ' ਪਦ ਗੁਰੂ ਨਾਨਕ ਦੇਵ ਦਾ ਸੂਚਕ ਬਣਦਾ ਹੈ, ਚਾਹੇ ਉਹ 'ਬੇਬ', 'ਬਾਬੇ', 'ਬੇਬੇ', 'ਬੇਬ ਪਤਿਸਾਹ' ਜਾਂ ਕਿਸੇ ਵੀ ਹੋਰ ਰੂਪ ਜਾਂ ਪਦਜੋੜਾਂ ਵਿਚ ਮਿਲੇ। ਕੇਵਲ 275ਅ ਉੱਤੇ ਮਿਲਦੇ 'ਬਾਬੇ' ਨੂੰ ਗੁਰੂ ਅਮਰ ਦਾਸ ਨਾਲ ਜੋੜਨਾ ਹੋਵੇ ਤਾਂ ਅਵੱਸ਼ ਜੁੜ ਸਕਦਾ ਹੈ। ਸੋਲ੍ਹਵੀਂ ਮਿਸਾਲ ਪੱਤਰਾ 288ਅ ਵਾਲੇ ਸਿਰਲੇਖ ਵਿਚ ਪ੍ਰਾਪਤ ਹੈ, ਪਰ ਉਸ ਦੇ ਥੱਲੇ ਕੋਈ ਬਾਣੀ ਦਰਜ਼ ਨਹੀਂ ਹੈ, ਇਸ ਲਈ ਉਹ ਪ੍ਰਸੰਗੋਂ ਬਾਹਰ ਦੀ ਵਸਤੂ ਬਣ ਜਾਂਦਾ ਹੈ।

'ਬਾਬੇ' ਪਦ ਦੀ ਉਪਰੋਕਤ ਵਰਤੋਂ ਤੋਂ ਸਿੱਧ ਹੈ ਕਿ ਲਿਖਾਰੀ ਨੇ 'ਬਾਬੇ' ਪਦ ਨੂੰ, ਆਮ ਤੌਰ ਉੱਤੇ, ਗੁਰੂ ਨਾਨਕ ਦੇਵ ਜੀ ਲਈ ਹੀ ਵਰਤਿਆ ਹੈ। ਬੇਨਤੀ-ਪੱਤਰ ਵਿਚ ਵੀ ਬਾਬੇ ਪਦ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਲਈ ਹੀ ਕੀਤੀ ਗਈ ਲਗਦੀ ਹੈ। ਪਹਿਲੀ-ਦੂਜੀ ਤੁਕ ਵਿਚ 'ਅਬਿਨਾਸੀ ਪੁਰਖ' ਵੀ ਗੁਰੂ ਨਾਨਕ ਦੇਵ ਜੀ ਲਈ ਹੀ ਵਰਤਿਆ ਹੋਇਆ ਹੈ, ਇਸ ਲਈ ਵੱਡੀ ਸੰਭਾਵਨਾ ਇਹੀ ਹੈ ਕਿ 'ਤੂ' ਤੇ 'ਬਬਾ ਪਾਤਿਸਾਹ' ਪਦ ਮੋਢੀ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਲਈ ਇਹ ਵਰਤੇ ਗਏ ਹਨ। ਲਿਖਾਰੀ ਆਪਣੀ ਬੇਨਤੀ ਦੇ ਮੁੱਢ ਵਿਚ ਕੀਤੇ ਚੌਮੁਖੀ ਸੰਬੋਧਨ ਨੂੰ ਭੁੱਲ ਕੇ ਅੰਤ ਵਿਚ ਆਪਣੀ ਮੰਗ ਗੁਰੂ ਨਾਲਕ ਦੇ ਦਰ ਉੱਤੇ ਕਰਦਾ ਪ੍ਰਤੀਕ ਹੁੰਦਾ ਹੈ।

ਕੀ ਤਿੰਨ ਗੁਰੂਆਂ ਨੂੰ, ਉਨ੍ਹਾਂ ਦੇ ਨਾਂ ਲੈ ਲੈ ਕੇ ਚੇਤੇ ਕਰਨ ਦਾ ਮਤਲਬ ਇਹ ਕੱਢਿਆ ਜਾ ਸਕਦਾ

---

83. ਇਨ੍ਹਾਂ ਸਿਰਲੇਖਾਂ ਲਈ ਵੇਖੋ ਪੱਤਰੇ 1ਅ, 12ਅ, 62ਅ, 168ਅ, 196ਅ, 254ਅ, 258ੳ, 259ੳ, 272ੳ, 275ਅ, 287ੳ, 287ਅ, 288ਅ, 294ਅ ਤੇ 295ੳ।

ਹੈ ਕਿ ਬੇਨਤੀਕਾਰੀ ਦੇ ਵੇਲੇ ਗੁਰੂ ਅਮਰ ਦਾਸ ਜੀ ਜੀਵਿਤ ਸਨ? ਲਗਦਾ ਨਹੀਂ। ਪਹਿਲ ਦੇ ਬ੍ਰਹਮ-ਲੀਨ ਗੁਰੂਆਂ ਦੀ ਸੂਚੀ ਵਿਚ ਜਿਵੇਂ ਤੀਜੇ ਗੁਰੂ ਸਾਹਿਬ ਨੂੰ ਸ਼ਾਮਿਲ ਕੀਤਾ ਗਿਆ ਹੈ, ਉਸ ਤੋਂ ਇਹੀ ਲਗਦਾ ਹੈ ਕਿ ਉਹ 'ਪੋਥੀ' ਵਿਚ ਬੇਨਤੀ ਦੇ ਲਿਖੇ ਜਾਣ ਵੇਲੇ ਸਮਾ ਚੁੱਕੇ ਸਨ ਤੇ ਇਸ ਸੂਚੀ ਵਿਚੋਂ ਚੌਥੇ ਗੁਰੂ ਸਾਹਿਬ ਦੇ ਨਾਂ ਦੇ ਨਾ ਹੋਣ ਪਿੱਛੇ ਉਨ੍ਹਾਂ ਤੋਂ ਨਾਬਰੀ ਦੀ ਭਾਵਨਾ ਕੰਮ ਕਰ ਰਹੀ ਹੋਵੇਗੀ। ਇਸ 'ਪੋਥੀ' ਵਿਚ, ਪਹਿਲੇ ਤਿੰਨ ਗੁਰੂਆਂ ਵਾਲੀ ਤ੍ਰਿਕੜੀ ਤੇ 'ਪਾਰਬ੍ਰਹਮ ਪਰਮੇਸਰ' ਵਾਲੇ ਜੁੱਟ ਦਾ 'ਸੰਮਤ ਵਾਲੇ ਪੱਤਰੇ' ਵਿਚ ਮੌਜੂਦ ਹੋਣਾ ਜ਼ਾਹਰ ਕਰਦਾ ਹੈ ਕਿ ਦੁਹਾਂ ਦੀ ਲਿਖਾਈ ਪਿੱਛੇ ਇਕ ਸਾਂਝਾ ਸੂਤਰ ਮੌਜੂਦ ਹੈ। ਆਖ਼ਰ, ਲਿਖਣ ਵਾਲਾ ਜੋ ਇੱਕੋ ਹੀ ਸੀ। ਜੇ ਦੁਹਾਂ ਲਿਖਤਾਂ ਨੂੰ ਕੋਲ-ਕੋਲ ਰੱਖ ਕੇ ਪੜ੍ਹਿਆ ਜਾਏ ਤਾਂ ਜਿਹੜੀਆਂ ਗੱਲਾਂ ਗੁੱਝੀਆਂ ਨਹੀਂ ਰਹਿੰਦੀਆਂ ਉਹ ਇਹ ਹਨ :

* ਗੁਰੂ ਅਮਰ ਦਾਸ ਜੀ ਚਲਾਣਾ ਕਰ ਚੁੱਕੇ ਸਨ ਤੇ ਕਿਉਂਕਿ ਤੀਜੇ ਗੁਰੂ ਸਾਹਿਬ ਦਾ ਦੇਹੰਤ 1574 ਈ ਵਿਚ ਹੋਇਆ ਸੀ, ਇਸ ਲਈ ਓਦੋਂ ਤਕ ਇਹ 'ਪੋਥੀ' ਹੋਂਦ ਵਿਚ ਨਹੀਂ ਸੀ ਆਈ।
* ਗੁਰੂ ਰਾਮ ਦਾਸ ਦਾ ਗੁਰੂ-ਗੱਦੀ ਉੱਤੇ ਸਜਣਾ 'ਪੋਥੀ' ਵਾਲੀ ਧਿਰ ਨੂੰ ਨਹੀਂ ਭਾਇਆ ਹੋਣਾ, ਇਸ ਲਈ,
* ਗੁਰ-ਗੱਦੀ ਖੁੱਸਣ ਦਾ ਗੁੱਸਾ ਗੁਰੂ ਅਮਰ ਦਾਸ ਜੀ ਦੀ ਥਾਂ ਗੁਰੂ ਰਾਮ ਦਾਸ ਜੀ ਨੂੰ ਅਣਗੌਲਿਆ ਕਰ ਕੇ ਕੱਢਿਆ ਗਿਆ ਹੈ।

ਇਸ ਬੇਨਤੀ-ਪੱਤਰ ਨੂੰ ਇਕ ਹੋਰ ਦ੍ਰਿਸ਼ਟੀ-ਕੌਣ ਤੋਂ ਵੀ ਵੇਖਿਆ ਜਾ ਸਕਦਾ ਹੈ। ਇਸ ਦ੍ਰਿਸ਼ਟੀ ਅਨੁਸਾਰ ਇਹ ਸੰਖਿਪਤ ਬੇਨਤੀ ਇਕ ਗ਼ੈਰ-ਪਦਾਰਥਕ, ਸ਼ਰਧਾ ਭਰਪੂਰ ਮੰਗ ਦੀ ਪੂਰਤੀ ਲਈ ਕੀਤੀ ਗਈ ਸੀ, ਇਸ ਲਈ ਇਸ ਤੋਂ, ਸਿੱਧ ਤੌਰ ਤੇ ਉੱਤੇ, 'ਪੋਥੀ' ਦੇ ਸੰਕਲਨਕਾਰ, ਸੰਪਾਦਕ ਜਾਂ ਲਿਖਾਰੀ ਬਾਰੇ ਕਿਸੇ ਤਰ੍ਹਾਂ ਦੀ ਸੂਚਨਾ, ਜਾਤੀ ਜਾਂ ਜਮਾਤੀ, ਮਿਲਣ ਦੀ ਸੰਭਾਵਨਾ ਬਹੁਤ ਮੱਧਮ ਹੈ, ਫੇਰ ਵੀ ਏਨਾ ਕੁ ਤਾਂ ਦਿੱਸ ਹੀ ਰਿਹਾ ਹੈ ਕਿ ਬੇਨਤੀ ਲਿਖਣ ਵਾਲਾ ਤਿੰਨ ਗੁਰੂਆਂ ਨੂੰ ਧਿਆਉਂਦਾ ਹੈ ਤੇ ਚੌਥੇ ਗੁਰੂ ਸਾਹਿਬ ਨੂੰ ਆਪਣੀ ਬੇਨਤੀ ਨਹੀਂ ਸੁਣਾ ਰਿਹਾ। ਇਸ ਦਾ ਇਕ ਕਾਰਨ ਤਾਂ ਇਹ ਹੋ ਸਕਦਾ ਹੈ ਕਿ ਉਸ ਵੇਲੇ ਤਕ ਚੌਥੇ ਗੁਰੂ ਸਾਹਿਬ ਅਜੇ ਗੱਦੀ ਉੱਤੇ ਨਹੀਂ ਸਨ ਬੈਠੇ। ਅਜਿਹੀ ਹਾਲਤ ਵਿਚ ਇਹ ਮੰਨਣਾ ਪਵੇਗਾ ਕਿ ਓਦੋਂ ਗੁਰੂ ਅਮਰ ਦਾਸ ਜੀ ਜੀਉਂਦ ਸਨ। ਜੇ ਇਹ ਗੱਲ ਹੁੰਦੀ 'ਹੇ ਗੁਰੂ ਅਮਰ ਦਾਸ'! ਕੀ ਲਿਖਾਰੀ ਗੁਰੂ ਅਮਰ ਦਾਸ ਜੀ ਨੂੰ ਇਹ ਬੇਨਤੀ ਕਰ ਸਕਦਾ ਸੀ ਕਿ ਤੂੰ ਮੇਰਾ ਚਿਤ ਕਿਸੇ ਹੋਰ ਗੁਰੂ ਦੀ ਬਾਣੀ ਨਾਲ ਲਾ, ਭਾਵੇਂ ਉਹ ਗੁਰੂ ਨਾਨਕ ਦੇਵ ਦੀ ਬਾਣੀ ਹੋ ਹੋਵੇ? ਫੇਰ, 'ਬੇਨਤੀ-ਪੱਤਰ' ਵਿਚ ਕਿਸ ਬਾਬੇ ਦੀ ਬਾਣੀ ਦੀ ਗੱਲ ਹੋ ਰਹੀ ਹੈ? ਜੇ ਇਹ ਇਸ਼ਾਰਾ ਗੁਰੂ ਅਮਰ ਦਾਸ ਜੀ ਦੀ ਬਾਣੀ ਵੱਲ ਹੁੰਦਾ ਮੰਨ ਲਿਆ ਜਾਏ ਤਾਂ 'ਬਾਣੀ ਬਾਬੇ ਦੀ' ਦੀ ਥਾਂ 'ਆਪਣੀ ਬਾਣੀ ਨਾਲਿ' ਲਿਖਿਆ ਹੁੰਦਾ। ਇਸ ਲਈ ਠੀਕ ਅਨੁਮਾਨ ਇਹੀ ਹੈ ਕਿ ਗੁਰੂ ਅਮਰ ਦਾਸ ਜੀ ਉਸ ਵੇਲੇ ਚੜ੍ਹਾਈ ਕਰ ਚੁੱਕੇ ਸਨ। ਇਹ 'ਬੇਨਤੀ-ਪੱਤਰ' ਦਾ ਅਜਿਹੀ ਥਾਂ ਉੱਤੇ ਲਿਖਿਆ ਜਾਣਾ ਜਿਥੋਂ ਗੁਰੂ ਅਮਰ ਦਾਸ ਜੀ ਦੀ ਰਾਗ ਸੂਹੀ ਦੀ ਬਾਣੀ ਦਾ ਆਰੰਭ ਹੋਣ ਵਾਲਾ ਹੈ, ਏਨਾ ਕੁ ਸੰਕੇਤ ਦੇਂਦਾ ਹੈ ਕਿ ਲਿਖਾਰੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਵਿਸ਼ੇਸ਼ ਤੌਰ ਉੱਤੇ ਮਤਲਬ ਹੈ, ਸ਼ਾਇਦ ਆਪਣੇ ਬਿੰਦੀ ਨੇੜ ਕਰਕੇ।

ਇਹ ਵੀ ਹੋ ਸਕਦਾ ਹੈ ਕਿ 'ਬੇਨਤੀ-ਪੱਤਰ' 'ਪੋਥੀ' ਦੀ ਤਿਆਰੀ ਦੇ ਬਾਅਦ ਲਿਖਿਆ ਗਿਆ ਹੋਵੇ

ਤੇ 'ਬਾਣੀ' ਤੋਂ ਭਾਵ 'ਗੋਇੰਦਵਾਲ ਵਾਲੀ ਪੋਥੀ' ਹੋਵੇ। "ਮੇਰ ਚਿਤੁ ਬਾਣੀ ਬਾਬੇ ਦੀ ਨਾਲਿ ਲਾਇ" ਵਿਚ 'ਬਾਣੀ' ਤੋਂ ਭਾਵ 'ਪੋਥੀ' ਵਿਚ ਸਾਂਭੀ ਬਾਣੀ ਜਾਂ 'ਪੋਥੀ' ਵੀ ਹੋ ਸਕਦਾ ਹੈ।

ਇਹ ਬੇਨਤੀ-ਪੱਤਰ, ਬਾਣੀ ਲਿਖਣ ਵਿਚ ਰੁੱਝੇ ਲਿਖਾਰੀ ਦੇ ਮਨ ਵਿਚ ਪੈਦਾ ਹੋਇਆ ਇਕ ਉਛਾਲਾ-ਮਾਤਰ ਹੈ – ਕ੍ਰਿਤੱਗ ਭਾਵਨਾ ਦਾ ਸੁਤੰਤਰ ਪ੍ਰਗਟਾਵਾ, ਜੋ ਸੰਮਤ ਵਾਲੇ ਪੱਤਰੇ ਦੇ ਹਰ ਲਾਲਚ ਮਤੇ ਸਰਾਪ ਦੇ ਡਰ ਤੋਂ ਪੂਰੀ ਤਰ੍ਹਾਂ ਨਿਰਲੇਪ ਹੈ।

# XIV

## 'ਪੋਥੀ' ਦੇ ਕੋਰੇ ਪੱਤਰੇ

ਇਸ ਵੇਲੇ, 'ਪੋਥੀ' ਵਿਚ ਪਹਿਲੇ ਪੱਤਰੇ ਤੋਂ ਲੈ ਕੇ ਅਖ਼ੀਰਲੇ, ਅਰਥਾਤ ਤਿੰਨ ਸੌਵੇਂ ਪੱਤਰੇ ਤਕਾ, ਬਾਣੀ ਦੇ ਪ੍ਰਵਾਹ ਦੀ ਨਿਰੰਤਰਤਾ ਨੂੰ ਵਿੱਚੋਂ ਤੋੜਨ ਵਾਲੇ ਪੱਤਰਿਆਂ ਦੇ 86 ਪਾਸੇ ਕੋਰੇ ਪਏ ਹਨ। 'ਪੋਥੀ' ਦੇ ਪੱਤਰਿਆਂ ਉੱਪਰ ਅੰਕ ਲਿਖਣ ਵਾਲੇ ਨੇ ਇਨ੍ਹਾਂ ਕੋਰੇ ਪੱਤਰਿਆਂ ਉੱਤੇ ਵੀ ਅੰਕ ਲਿਖੇ ਹੋਏ ਹਨ, ਇਸ ਲਈ ਇਨ੍ਹਾਂ ਦੀ ਗਿਣਤੀ ਕਰਨੀ ਔਖੀ ਨਹੀਂ। ਮੌਜੂਦਾ 'ਪੋਥੀ' ਦੇ ਕੋਰੇ ਪੱਤਰਿਆਂ ਦੀ ਸੂਚੀ ਅੱਗੇ ਦਿੱਤੀ ਜਾ ਰਹੀ ਹੈ। ਇਹ ਯਕੀਨੀ ਗੱਲ ਹੈ ਕਿ ਜਦੋਂ ਇਹ ਸੰਗ੍ਰਹਿ ਤਿਆਰ ਹੋਇਆ ਸੀ, ਓਦੋਂ ਇਸ ਵਿਚ ਅਣਲਿਖੇ ਪੱਤਰਿਆਂ ਦੀ ਗਿਣਤੀ ਹੁਣ ਨਾਲੋਂ ਵਧ ਸੀ ਕਿਉਂਕਿ ਇਸ ਵੇਲੇ 'ਪੋਥੀ' ਵਿਚ ਗ਼ੈਰ ਹੱਥਾਂ ਦੀਆਂ ਕੁੱਝ ਲਿਖਤਾਂ ਨੇ ਉਨ੍ਹਾਂ ਨੂੰ ਅਣਲਿਖੇ ਨਹੀਂ ਰਹਿਣ ਦਿੱਤਾ। ਬਾਅਦ ਦੀਆਂ ਇਨ੍ਹਾਂ ਲਿਖਤਾਂ ਦੀ, ਜਿਥਿ ਤਕ ਹੋ ਸਕਿਆ ਹੈ, ਥਾਓਂ ਥਾਈਂ ਨਿਸ਼ਾਨਦਿਹੀ ਕਰ ਦਿੱਤੀਗ ਈ ਹੈ। ਉਸ ਤੋਂ ਵੀ ਇਹੀ ਪਤਾ ਲਗਦਾ ਹੈ ਕਿ ਜਦੋਂ ਇਹ ਲਿਖਤਾਂ ਲਿਖੀਆਂ ਗਈਆਂ, ਉਸ ਤੋਂ ਪਹਿਲਾ 'ਪੋਥੀ' ਦੇ ਇਹ ਪੱਤਰੇ ਕੋਰੇ ਹੋਣਗੇ। ਇਹ ਪੱਤਰੇ ਕਿਉਂਕਿ ਇਸ ਵੇਲੇ ਕੋਰੇ ਨਹੀਂ ਹਨ, ਇਸ ਲਈ ਇਨ੍ਹਾਂ ਨੂੰ ਅੱਗੇ-ਦਿੱਤੀ ਸੂਚੀ ਵਿਚੋਂ ਬਾਹਰ ਰੱਖਿਆ ਗਿਆ ਹੈ, ਭਾਵੇਂ ਕੋਰੇ ਪੱਤਰਿਆਂ ਦੀ ਸ਼੍ਰੇਣੀ-ਵੰਡ ਕਰਨ ਵੇਲੇ ਇਨ੍ਹਾਂ ਵਿਚੋਂ ਵੀ ਕੁੱਝ ਨੂੰ ਸ਼ਾਮਿਲ ਕਰ ਲਿਆ ਗਿਆ ਹੈ।

### 'ਪੋਥੀ' ਦੇ ਕੋਰੇ ਪੱਤਰੇ

| | | | |
|---|---|---|---|
| 9ਅ | 86ਅ | 161ਅ | 209ਅ ਤੋਂ 215ੳ |
| 11ਅ | 88ਅ | 162ਅ | 216ੳ |
| 12ਅ | 89ਅ | 164ਅ | 241ੳ ਤੋਂ 242ੳ |
| 38ਅ | 103ਅ | 165ਅ ਤੋਂ 168ੳ | 251ਅ |
| 46ਅ | 104ੳ | 179ੳ ਤੇ 179ਅ | 268ਅ ਤੋਂ 271ੳ |
| 80ਅ | 114ੳ ਤੋਂ 119ੳ | 182ੳ ਤੇ 182ਅ | 286ੳ ਤੇ 286ਅ |
| 81ਅ | 145ੳ | 195ਅ | 289ੳ ਤੇ 286ਅ |
| 82ੳ | 147ਅ | 196ੳ | 294ੳ |
| 84ਅ | 150ਅ | 207ਅ | 297ਅ |
| 85ੳ | 151ੳ | 208ੳ | 298ਅ |
| | | | 299ਅ |

ਕੁੱਲ ਜੋੜ : ਪੱਤਰਿਆਂ ਦੇ 86 ਪਾਸ

ਉਪਰੋਕਤ ਸੂਚੀ ਤੋਂ ਪਤਾ ਲਗਦਾਹੈ ਕਿ ਕੁੱਝ ਥਾਵਾਂ ਉੱਤੇ ਕਾਫ਼ੀ ਪੱਤਰੇ ਇਕੱਠੇ ਕੋਰੇ ਪਏ ਹੋਏ ਹਨ, ਜਿਵੇਂ 209ਅ ਤਕ (12 ਪਾਸੇ), 114ੳ ਤੋਂ 119ੳ ਤਕ (11 ਪਾਸੇ) ਜਾਂ 289ੳ ਤੋਂ 293ਅ (10 ਪਾਸੇ)। ਲਿਖਾਰੀ ਨੇ ਇਹ ਪੱਤਰੇ ਕੋਰੇ ਕਿਉਂ ਰਹਿਣ ਦਿੱਤੇ? ਕਿਸੇ ਨਿਰਣੇ ਉੱਤੇ ਪਹੁੰਚਣ ਤੋਂ ਪਹਿਲਾਂ ਸਾਨੂੰ ਇਹ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਖ਼ਾਲੀ ਪੱਤਰੇ ਛੱਡਣ ਦੀ ਪਿਰਤ ਸਾਡੇ ਵਾਲੀ 'ਪੋਥੀ' ਵਿਚ ਹੀ ਨਹੀਂ, ਹੋਰ ਸੰਕਲਨਾਂ ਵਿਚ ਵੀ ਮੌਜੂਦ ਹੈ। ਮਸਲਨ, ਕਰਤਾਰਪੁਰੀ ਬੀੜ ਵਿਚ, ਭਾਈ ਜੋਧ ਸਿਘ ਦੀ ਦੱਸ ਅਨੁਸਾਰ :

453 ਪੰਨੇ ਤਾਂ ਬਿਲਕੁਲ ਖਾਲੀ ਹਨ। ਕਈ ਪੰਨਿਆਂ ਦੇ ਉੱਪਰ ਜਾਂ ਹੇਠ ਕੁੱਝ ਥਾਂ ਖਾਲੀ ਛਡੀ ਹੋਈ ਹੈ। ਉਸ ਦਾ ਅੰਦਾਜ਼ਾ ਲਾ ਕੇ ਅਤੇ ਸਾਰਾ ਜੋੜ ਲਾ ਕੇ 24 ਪਾਲਾਂ ਦਾ ਇਕ ਪੰਨਾ ਮਿਥ ਲਈਏ ਤਾਂ ਕੁਲ 133 ਪੰਨਿਆਂ ਦੀ ਥਾਂ ਹੋਰ ਖਾਲੀ ਬਣ ਜਾਂਦੀ ਹੈ। ਭਾਵ 974 ਪਤ੍ਰਿਆਂ ਵਿਚੋਂ ਕੋਈ 586/2=293 ਪਤ੍ਰੇ ਖ਼ਾਲੀ ਹਨ[84]।

ਬੇਸ਼ੁਮਾਰ ਹੱਥ-ਲਿਖਿਤ ਬੀੜਾਂ ਤੇ ਬਾਰਾਂ ਬਾਰਾਂ, ਚੌਦਾਂ ਚੌਦਾਂ ਸੌ ਸਫ਼ਿਆਂ ਦੇ ਕਾਵਿ-ਸੰਗ੍ਰੈਹ ਜਾਂ ਵਾਰਤਕ ਦੇ ਗ੍ਰੰਥ ਮੌਜੂਦ ਹਨ (ਕੁੱਝ ਲੇਕਖ ਦੇ ਨਿਜੀ ਪੁਸਤਕ-ਸੰਗ੍ਰੈਹ ਵਿਚ ਵੀ ਹਨ), ਜਿਨ੍ਹਾਂ ਵਿਚ ਇਕ ਵੀ ਪੱਤਰ ਖ਼ਾਲੀ ਛੱਡਿਆ ਹੋਇਆ ਨਹੀਂ ਮਿਲਦਾ। ਅਨੁਮਾਨ ਇਹ ਕਹਿੰਦਾ ਹੈ ਕਿ ਕਿਸੇ ਨਿਸਚਿਤ ਤਰਤੀਬ ਵਿਚ ਬੱਝੀ ਰਚਨਾ ਦੇ ਅੰਤਿਮ ਤੇ ਪ੍ਰਮਾਣਿਕ ਰੂਪ ਦਾ ਉਤਾਰਾ ਕੀਤਾ ਜਾਣਾ ਹੋਵੇ ਤਾਂ ਉਸ ਵਿਚ ਖ਼ਾਲੀ ਪੱਤਰੇ ਛੱਡਣ ਦੀ ਲੋੜ ਨਹੀਂ ਪੈਂਦੀ। ਇਸ ਦਾ ਪ੍ਰਤਿ-ਅਨੁਮਾਨ ਇਹ ਬਣਦਾ ਹੈ ਕਿ ਲੇਖਕ, ਸੰਕਲਨਕਰਤਾ, ਸੰਪਾਦਕ ਜਾਂ ਲਿਖਾਰੀ ਨੂੰ, ਨਿਕਟ-ਭਵਿੱਖ ਵਿਚ ਆਪਣੇ ਜਿਸ ਸੰਕਲਨ ਲਈ ਹੋਰ ਸੰਗਤ ਰਚਨਾ/ਰਚਨਾਵਾਂ ਦੀ ਪ੍ਰਾਪਤੀ ਦੀ ਝਾਕ ਹੁੰਦੀ ਹੋਵੇਗੀ, ਉਸ ਸੰਕਲਨ ਵਿਚ ਕੋਰੇ ਪੱਤਰੇ ਛੱਡੇ ਜਾਣ ਦੀ ਸੰਭਾਵਨਾ ਹੋਵੇਗੀ, ਪੂਰੀ ਤਰ੍ਹਾਂ ਤਿਆਰ ਪੁਸਤਕ ਵਿਚ ਨਹੀਂ। ਜੇ ਗੁਰਬਾਣੀ-ਸੰਕਲਨ ਦਾ ਕੋਈ ਇਤਿਹਾਸਕਾਰ ਹੱਥ-ਲਿਖਤਾਂ ਦੀ ਪੜਤਾਲ ਕਰ ਕੇ ਇਸ ਦੱਸ ਸਕੇ ਕਿ ਸਿੱਖ ਸਮੁਦਾਇ ਦੇ ਮੁੱਢਲੇ ਸੰਕਲਨਾਂ ਵਿਚ ਕੋਰੇ ਪੱਤਰੇ ਛੱਡਣ ਦਾ ਰਿਵਾਜ ਕਦ ਤੋਂ ਕਦ ਤਕ ਚਾਲੂ ਰਿਹਾ ਤਾਂ ਉਸ ਦੇ ਨਤੀਜੇ ਦੀ ਰੋਸ਼ਨੀ ਵਿਚ ਮੌਜੂਦਾ 'ਪੋਥੀ' ਵਰਗੀਆਂ ਹੱਥ-ਲਿੱਖਤਾਂ ਦਾ ਨਾ ਕੇਵਲ ਸਮਾਂ ਨਿਸਚਿਤ ਕਰਨਾ ਹੀ ਸੌਖਾ ਹੋ ਜਾਵੇਗਾ, ਬਲਕਿ ਇਸ ਨਿਰਣੇ ਉੱਤੇ ਪਹੁੰਚਣਾ ਵੀ ਕੁੱਝ ਸੌਖਾ ਹੋ ਜਾਵੇਗਾ ਕਿ ਪੱਤਰਿਆਂ ਨੂੰ ਕੋਰੇ ਛੱਡੇ ਜਾਣ ਦਾ ਇੱਕੋ-ਇਕ ਕਾਰਨ ਖਰੜੇ ਦਾ ਅਧੂਰਾ ਹੋਣਾ ਹੀ ਹੁੰਦਾ ਸੀ ਜਾਂ ਕੁੱਝ ਹੋਰ ਕਾਰਨ ਵੀ ਸਨ।

ਖ਼ੈਰ, ਇਸ ਕਈ ਖਰੜਿਆਂ ਉੱਤੇ ਫੈਲੀ ਖੋਜ ਤਾਂ ਜਦ ਹੋਵੇਗੀ ਵੇਖੀ ਜਾਵੇਗੀ, ਸਾਡਾ ਫ਼ੌਰੀ ਹੱਲ-ਤਲਬ ਮਸਲਾ ਇਹ ਹੈ ਕਿ ਛਡਣ ਵਾਲੇ ਨੇ 'ਪੋਥੀ' ਵਿਚ ਕੋਰੇ ਪੱਤਰੇ ਕਿਉਂ ਛੱਡੇ ਅਤੇ ਕੀ ਆਪਣੇ ਕੋਰੇ ਪੱਤਰਿਆ ਦੇ ਬਲ ਉੱਤੇ ਇਹ 'ਪੋਥੀ', ਗੁਰ-ਗੱਦੀ ਨਾਲ ਸੰਬੰਧਿਤ 'ਬੀੜ' ਦੇ ਸੋਮਿਆਂ ਦੀ ਪੰਗਤ ਵਿਚ ਬੈਠਣਜੋਗ ਬਣ ਸਕਦੀ ਹੇ?

ਹੱਲ ਲੱਭਣ ਲਈ ਪਹਿਲਾ ਕੋਰੇ ਪੱਤਰਿਆਂ ਨੂੰ ਸ਼੍ਰੇਣੀ-ਬੱਧ ਕਰ ਕੇ ਵੇਖਦੇ ਹਾਂ। ਇਸ ਵੰਡ ਅਨੁਸਾਰ ਪਹਿਲੀ ਸ਼੍ਰੇਣੀ ਅਜਿਹੇ ਕੋਰੇ ਪੱਤਰਿਆਂ ਦੀ ਬਣਦੀ ਹੈ, ਜੋ ਕਿਸੇ ਚੱਲ ਰਹੇ ਸ਼ਬਦ ਦੇ ਵਿਚਕਾਰ ਫਾਨੇ ਵਾਂਗ

84. ਸ੍ਰੀ ਕਰਤਾਰਪੁਰੀ, ਬੀੜ ਦੇ ਦਰਸ਼ਨ, 1968, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਸਫ਼ਾ 'ਕ'.

ਫਸੇ ਹੋਏ ਹਨ.... ਸ਼ਬਦ ਦਾ ਕੁੱਝ ਹਿੱਸਾ ਪਹਿਲਾਂ ਤੇ ਬਾਕੀ ਦਾ ਕੋਰੇ ਪੱਤਰਿਆਂ ਤੋਂ ਬਾਅਦ ਜਾਰੀ ਰਹਿੰਦਾ ਹੈ। ਮਸਲਨ, ਪੱਤਰਾ, 9, 80, ਤੇ 147 ਦੇ 'ਅ' ਪਾਸੇ ਖ਼ਾਲੀ ਹਨ, ਜਦਕਿ ਇਨ੍ਹਾਂ ਦੇ 'ੳ' ਪਾਸਿਆਂ ਉੱਤੇ ਚੱਲ ਰਹੇ ਸ਼ਬਦ ਅਜੇ ਮੁੱਕੇ ਨਹੀਂ। ਸ਼ਬਦਾਂ ਦੇ ਬਕਾਏ ਭਾਗ ਦੀ ਲੜੀ ਕੋਰੇ ਪੱਤਰਿਆਂ ਦੇ ਬਾਅਦ ਜਾਰੀ ਰਹਿੰਦੀ ਹੈ।

ਇਸੇ ਸ਼੍ਰੇਣੀ ਦੀਆਂ ਕੁੱਝ ਹੋਰ ਮਿਸਾਲਾਂ ਅਜਿਹੀਆਂ ਵੀ ਹਨ, ਜਿਨ੍ਹਾਂ ਵਿਚ ਚੱਲ ਰਹੇ ਸ਼ਬਦਾਂ ਦੇ ਬਕਾਇਆ ਭਾਗ ਹਿਕ ਤੋਂ ਵਧੇਰੇ ਕੋਰੇ ਪੱਤਰਿਆਂ ਦੇ ਬਾਅਦ ਜਾਰੀ ਰਹਿੰਦੇ ਹਨ, ਜਿਵੇਂ 88ਅ-89ਅ, 161ਅ-162ਅ, 179ੳ-179ਅ ਅਤੇ 286ੳ-ਅ ਪੱਤਰਿਆਂ ਦੇ ਸੰਬੰਧ ਵਿਚ ਵੇਖਿਆ ਜਾ ਸਕਦਾ ਹੈ[85]।

ਦੂਜੀ ਸ਼੍ਰੇਣੀ ਉਨ੍ਹਾਂ ਕੋਰੇ ਪੱਤਰਿਆਂ ਦੀ ਹੈ ਜਿਨ੍ਹਾਂ ਦੇ ਨਾਲ ਲਗਦੇ ਪਿਛਲੇ ਪੱਤਰਿਆ ਉੱਤੇ ਪੂਰੇ ਪੂਰੇ ਸ਼ਬਦ ਮੁੱਕਦੇ ਹਨ। ਅੱਗੋਂ ਕੋਰਾ ਪੱਤਰਾ/ਪੱਤਰੇ ਆ ਜਾਂਦੇ ਹਨ ਤੇ ਉਨ੍ਹਾ ਤੋਂ ਬਾਅਦ ਨਵੇਂ ਸ਼ਬਦ ਆਰੰਭ ਹੁੰਦੇ ਹਨ। 46ਅ, 145ੳ ਤੇ 216ੳ ਦੇ ਅਗਲੇ-ਪਿਛਲੇ ਪੱਤਰਿਆਂ ਉੱਤੇ ਇਸ ਵੰਨਗੀ ਦੀਆਂ ਮਿਸਾਲਾਂ ਵੇਖੀਆ ਜਾਂ ਸਕਦੀਆਂ ਹਨ। ਤਿੰਨਾ ਹੀ ਹਾਲਤਾਂ ਵਿਚ ਪੱਤਰਿਆ ਉੱਤੇ ਇਸ ਵੰਨਗੀ ਦੀਆਂ ਮਿਸਾਲਾਂ ਵੇਖੀਆਂ ਜਾ ਸਕਦੀਆਂ ਹਨ। ਤਿੰਨਾਂ ਹੀ ਹਾਲਤਾਂ ਵਿਚ ਪੱਤਰਿਆਂ ਦਾ ਇਕ ਹਿਕ ਪਾਸਾ ਕੋਰਾ ਪਿਆ ਹੈ ਜਦਕਿ ਅੱਗੇ ਦਿੱਤੇ ਪੱਤਰਿਆਂ ਵਿਚ ਦੋ ਦੋ ਪਾਸੇ ਖ਼ਾਲੀ ਮਿਲਦੇ ਹਨ : 11ਅ ਤੇ 12ੳ; 81ਅ ਤੇ 82ੳ; 85ਅ 85ੳ; 103ਅ ਤੇ 104ੳ; 150ਅ ਤੇ 151ੳ; 195ਅ ਤੇ 196ੳ ਅਤੇ 207ਅ ਤੇ 208ੳ। ਇਨ੍ਹਾਂ ਤੋਂ ਇਲਾਵਾ ਇਸ ਸ੍ਰੇਣੀ ਵਿਚ ਅਜਿਹੀਆਂ ਮਿਸਾਲਾਂ ਵੀ ਮਿਲਦੀਆਂ ਹਨ, ਜਿਨ੍ਹਾਂ ਵਿਚ ਤਿੰਨ ਤਿੰਨ ਪਾਸੇ ਕੋਰੇ ਛੱਡੇ ਹੋਏ ਹਨ। ਇਸ ਵੰਨਗੀ ਦੀ ਮਿਸਾਲ ਲਈ ਵੇਖਣੇ ਪੈਣਗੇ ਪੱਤਰੇ 241ੳ-242ੳ। ਪੱਤਰਾ 38ਅ ਉੱਤੇ ਲੰਡਿਆਂ ਵਿਚ ਲਿਖੇ ਰਾਗ ਵਡਹੰਸ ਦੇ ਸ਼ਬਦ ਨੂੰ ਬਾਅਦ ਦਾ ਹਸਤਾਖੇਪ ਮੰਨ ਲਿਆ ਜਾਏ, ਜਿਵੇਂ ਕਿ ਉਹ ਹੈ, ਤਾਂ 38ੳ/ਅ ਤੇ 39ੳ ਵੀ ਇਸੇ ਸ਼੍ਰੇਣੀ ਦੇ ਕੋਰੇ ਪੱਤਰੇ ਮੰਨਣੇ ਪੈਣਗੇ।

ਤੀਜੀ ਸ਼੍ਰੇਣੀ ਉਹ ਹੈ ਜਿਸ ਵਿਚ, ਕਿਤੇ ਕਿਤੇ, ਪੱਤਰਿਆਂ ਦੀ ਖ਼ਾਸੀ ਗਿਣਤੀ ਕੋਰੀ ਪਈ ਮਿਲਦੀ ਹੈ। ਇਨ੍ਹਾਂ ਦੀਆਂ ਮਿਸਾਲਾਂ ਹਨ : 114ੳ ਤੋਂ 119ੳ; 164ਅ ਤੋਂ 168ੳ (ਜੇ ਪੱਤਰਾ 165ੳ ਉੱਤੇ ਲਿਖੇ ਮਲਾਰ ਵਾਲੇ ਸ਼ਬਦ ਨੂੰ ਹਸਤਾਖੇਪ ਮੰਨ ਕੇ ਪੱਤਰੇ ਨੂੰ ਕੋਰਾ ਫ਼ਰਜ਼ ਕਰ ਲਿਆ ਜਾਏ) ; 297ਅ ਤੋਂ 299ਅ (ਜੇ ਪੱਤਰਾ 298ੳ ਉੱਤੇ ਲਿਖ ਗੂਜਰੀ ਦੇ ਅਤੇ ਪੱਤਰਾ 299ੳ ਉੱਤੇ ਲਿਖੇ ਬਿਲਾਵਲ ਨੂੰ ਅਣਲਿਖਿਆ ਫਰਜ਼ ਕਰ ਲਿਆ ਜਾਏ); 209ਅ ਤੋਂ 215ੳ; 268ਅ ਤੋਂ 271ੳ ਅਤੇ 289ੳ ਤੋਂ 293ਅ।

ਉਪੋਰਕਤ ਤਿੰਨਾ ਸ਼੍ਰੇਣੀਆਂ ਨੂੰ ਘੋਖਵੀਂ ਦ੍ਰਿਸ਼ਟੀ ਨਾਲ ਵੇਖਿਆ ਪਹਿਲੀ ਸ਼੍ਰੇਣੀ ਤਾਂ ਅਸਲੋਂ ਬੇਤੁਕੀ ਬਲਕਿ ਅਰਥਹੀਨ ਲਗਦੀ ਹੈ ਕਿਉਂਕਿ ਜੇ ਕਿਸੇ ਨੇ ਕੋਈ ਨਵਾਂ ਸ਼ਬਦ ਵਧਾਉਣਾ ਹੀ ਹੋਵੇ ਤਾਂ ਚੱਲ ਰਹੇ ਸ਼ਬਦ ਦੇ ਅੱਧ ਵਿਚਕਾਰ ਥੋੜਾ ਹੀ ਵਧਾਏਗਾ? ਲਗਦਾ ਇਹ ਹੈ ਕਿ ਜਾਂ ਤਾਂ 'ਅ' ਪਾਸਾ, 'ੳ' ਪਾਸੇ ਦੀ ਸਿਆਹੀ ਦੇ ਸਿੰਮਣ ਕਾਰਨ ਜਾਂ ਕਾਗਜ਼ ਦੀ ਬਣਤਰ ਦੇ ਕਿਸੇ ਨੁਕਸ ਕਾਰਨ, ਲਿਖਣਜੋਗ ਨਹੀਂ ਸੀ

85. ਪੱਤਰਾ 251ੳ ਉੱਤੇ 'ਸਦਾ ਸੇਵਕ' ਦਾ ਇਕ ਸ਼ਬਦ ਦਿੱਤਾ ਹੋਇਆ ਹੈ। ਇਸ ਪੱਤਰ ਦੇ 'ਅ' ਪਾਸੇ ਨੂੰ ਅਸੀਂ ਇਸ 'ਪੋਥੀ' ਵਿਚ ਖ਼ਾਲੀ ਵਿਖਾਇਆ ਹੈ ਕਿਉਂਕਿ ਸਾਡੇ ਪਾਸ ਇਸ ਪੱਤਰੇ ਦੇ ਪਾਠ ਦੀ ਫੋਟੋ ਜਾਂ ਕਲਮੀ ਉਤਾਰਾ ਨਹੀਂ ਹੈ ਪਰ ਮੂਲ 'ਪੋਥੀ' ਵਿਚ ਇਸ (251ਅ) ਪੱਤਰੇ ਉੱਤੇ ਕਬੀਰ ਜੀ ਦਾ ਸ਼ਬਦ ਲਿਖਿਆ ਹੋਵੇਗਾ ਕਿਉਂਕਿ ਸ਼ਬਦ ਦੀਆਂ ਅੰਤਲੀਆਂ ਤੁਕਾਂ ਪੱਤਰਾ 252ੳ ਉੱਤੇ ਲਿਖੀਆਂ ਮੌਜੂਦ ਹਨ।

ਸਮਝਿਆ ਗਿਆ ਤੇ ਜਾਂ ਫੇਰ ਲਿਖਣ ਵਾਲਾ ਕੋਰੇ ਪਾਸੇ ਨੂੰ ਭੁਲੇਖੇ ਨਾਲ ਖ਼ਾਲੀ ਛੱਡ ਗਿਆ ਹੋਵੇਗਾ। ਜੇ ਏਨੇ ਪੱਤਰੇ ਭੁਲੇਖੇ ਨਾਲ ਕੋਰੇ ਛੱਡਣ ਵਾਲੀ ਰਾਏ ਹਜ਼ਮ ਕਰਨੀ ਔਖੀ ਲਗੇ ਤਾ ਜਿਲਦ ਵੇਲੇ ਅੰਨ੍ਹੇਵਾਹ ਥਾਓਂ ਥਾਈਂ ਕਾਗਜ਼ ਫਸਾਉਣ ਵਾਲਾ ਮਤ ਹੀ ਪਰਵਾਨ ਕਰਨਾ ਪਵੇਗਾ।

ਦੂਜੀ ਤੇ ਤੀਜੀ ਸ਼੍ਰੇਣੀ ਉੱਤੇ ਪਹਿਲੀ ਸ਼੍ਰੇਣੀ ਵਾਲਾ ਇਤਰਾਜ਼ ਲਾਗੂ ਨਹੀਂ ਹੁੰਦਾ ਪਰ ਜਿਹੜੀ ਗੱਲ ਪੱਲੇ ਨਹੀਂ ਪੈ ਰਹੀ, ਉਹ ਇਹ ਹੈ ਕਿ ਜੇ ਧਨਾਸਰੀ, ਬਸੰਤ ਤੇ ਮਾਰੂ ਰਾਗ ਇਸ ਜੋਗ ਸਮਝੇ ਗਏ ਸਨ ਕਿ ਇਨ੍ਹਾਂ ਦੇ ਅੰਤ ਵਿਚ ਕੋਰੇ ਪੱਤਰੇ ਛੱਡੇ ਜਾਣ ਤਾਂ ਸੂਹੀ, ਪਰਭਾਤੀ, ਭੈਰਉ ਤੇ ਕੇਦਾਰਾ ਰਾਗਾਂ ਦੇ ਅੰਤ ਵਿਚ ਨਵੇਂ ਆਉਣ ਵਾਲੇ ਸ਼ਬਦਾਂ ਲਈ ਕਿਉਂ ਕੋਈ ਪੱਤਰਾ ਕੋਰਾ ਨਹੀਂੀ ਛੱਡਿਆ ਗਿਆ? ਕੀ ਲਿਖਾਰੀ ਨੂੰ ਪਹਿਲਾਂ ਹੀ ਗਿਆਨ ਹੋ ਚੁੱਕਿਆ ਸੀ ਕਿ ਇਨ੍ਹਾਂ ਰਾਗਾਂ ਵਿਚ ਕੋਈ ਬਾਣੀ ਬਾਹਰੋਂ ਨਹੀਂ ਆ ਸਕਦੀ, ਕਿਉਂਕਿ ਸਾਰੀ ਦੀ ਸਾਰੀ ਬਾਣੀ 'ਪੋਥੀ' ਵਿਚ ਪਹਿਲਾਂ ਹੀ ਦਰਜ ਕੀਤੀਜਾ ਚੁੱਕੀ ਹੈ? ਇਸ ਅੰਤਲੀ ਧਾਰਨਾ ਲਈ ਤਾਂ ਹਾਮੀ ਨਹੀਂ ਭਰੀ ਜਾ ਸਕਦੀ, ਪਰ ਕੋਈ ਕਾਰਨ ਤਾਂ ਹੋਵੇਗਾ ਹੀ, ਜਿਸ ਨੇ ਲਿਖਾਰੀ ਪਾਸੋਂ ਏਨੇ ਪੱਤਰੇ ਖ਼ਾਲੀ ਛੱਡ ਦਿੱਤੇ। ਕੀ ਇਹ ਸਾਰੀ ਕਾਰਸਤਾਨੀ ਅਨਪੜ੍ਹ ਜਿਲਦ ਵਾਲੇ ਦੇ ਸਿਰ ਮੜ੍ਹੀ ਜਾ ਸਕਦੀ ਹਜ? ਕੀ ਵਿਚ ਵਿਚ ਅਕਾਰਨ ਖਾਲੀ ਪੱਤਰੇ ਛੱਡਣ ਦਾ ਰਿਵਾਜ ਤਾਂ ਨਹੀਂ ਸੀ? ਜਿਲਦ ਵਾਲੇ ਵੱਲੋਂ ਹੋਈ ਪੱਤਰਿਆ ਦੀ ਗੜਬੜ ਦਾ ਤਾਂ ਪਤਾ ਲਗ ਹੀ ਚੁੱਕਾ ਹੈ ਪਰ ਕੀ ਸ਼ੁਰੂ ਵਿਚ ਲੱਗੇ ਹੋਏ ਜਾਂ ਅੰਤ ਵਿਚ ਛੱਡੇ ਹੋਏ ਕੋਰੇ ਪੱਤਰੇ ਜਿਲਦਸਾਜ ਨੇ ਆਪਣੀ ਥਾਂ ਤੋਂ ਚੁੱਕ ਤੇ 'ਪੋਥੀ' ਦੇ ਅੰਦਰ ਆਪਣੀ ਮਰਜ਼ੀ ਨਾਲ ਟਿਕਾ ਦਿੱਤੇ ਕੋਰੇ ਪੱਤਰੇ ਜਿਲਦਸਾਜ਼ ਨੇ ਆਪਣੀ ਥਾਂ ਤੋਂ ਚੁੱਕ ਕੇ 'ਪੋਥੀ' ਦੇ ਅੰਦਰ ਆਪਣੀ ਮਰਜ਼ੀ ਨਾਲ ਟਿਕਾ ਦਿੱਤੇ ਹੋਣਗੇ, ਜਿਵੇਂ ਉਸ ਨੇ ਲਿਖੇ ਹੋਏ ਕੁੱਝ ਪੱਤਰਿਆਂ ਦੀ ਹਾਲਤ ਵਿਚ ਕੀਤਾ ਲਗਦਾ ਹੈ? ਪਤਾ ਨਹੀਂ ਇਹੋ ਜਿਹੇ ਸਵਾਲਾਂ ਦੇ ਤਸੱਲੀਬਖ਼ਸ਼ ਜਵਾਬ ਕਦੀ ਦਿੱਤੇ ਜਾ ਸਕਣਗੇ ਨਹੀਂ, ਪਰ ਅਸਲ 'ਪੋਥੀ' ਨੂੰ ਗਹੁ ਨਾਲ ਨਿਰਖਣ-ਪਰਖਣ ਦੀ ਸਹੂਲਤ ਮਿਲ ਜਾਏ ਤਾਂ ਹੋ ਸਕਦਾ ਹੈ ਕੋਈ ਕੁੰਜੀ ਹੱਥ ਲਗ ਹੀ ਜਾਏ। ਓਦੋਂ ਤਕ ਪ੍ਰਾਪਤ ਅਧੂਰੇ ਗਿਆਨ ਨਾਲ ਸੰਤੁਸ਼ਟ ਹੋਣ ਦੇ ਸਿਵਾ ਹੋਰ ਕੋਈ ਚਾਰਾ ਨਹੀਂ ਹੈ।

XV

# ਪਦ-ਜੋੜਾਂ ਦੇ ਭੇਦ

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਦ-ਜੋੜਾਂ ਦੇ ਆਪਸੀ ਭੇਦਾਂ ਦਾ ਕੋਈ ਅੰਤ ਨਹੀਂ। ਜੇ ਇਕ ਸੰਕਲਨ ਵਿਚ ਇਕ ਪਦ ਦੇ ਇਕ ਤਰ੍ਹਾਂ ਦੇ ਜੋੜ ਮਿਲਦੇ ਹਨ ਤਾਂ ਦੂਜੇ ਵਿਚ ਦੂਜੀ ਤਰ੍ਹਾਂ ਦੇ ਮਿਲਦੇ ਹਨ। ਕਿਸੇ ਵਿਚ ਲਗ-ਮਾਤਰਾ ਦਾ ਫਰਕ, ਕਿਸੇ ਵਿਚ ਸੰਜੁਗਤ ਅੱਖਰਾਂ ਨੂੰ ਨਿਖੇੜ ਕੇ ਲਿਖਣ ਦਾ ਭੇਦ, ਕਿਸ ਵਿਚ ਵਿਅੰਜਨਾਂ ਦੀ ਸਵਰਾਂ ਵਿਚ ਬਦਲੀ ਤੇ ਕਿਸੇ ਵਿਚ ਇਕ ਸਵਰ ਦੀ ਕਿਸੇ ਹੋਰ ਸਵਰ ਜਾਂ ਵਿਅੰਜਨ ਵਿਚ ਬਦਲੀ। ਪਰ ਇਸ ਪੱਖ ਦਾ ਤਨਕੀਦੀ ਅਧਿਐਨ ਸਮੁੱਚਾ ਪ੍ਰਭਾਵ ਇਹੀ ਛੱਡਦਾ ਹੈ ਕਿ 'ਆਦਿ ਬੀੜ' 'ਪੋਥੀ' ਦਾ ਉਤਾਰਾ ਨਹੀਂ ਸੀ ਹੋ ਸਕਦੀ, ਵਰਨਾ ਸਾਹਮਣੇ ਪਈ ਲਿਖਤ ਤੋਂ, ਉਤਾਰੇ ਵੇਲੇ, ਗਿਣਤੀ ਵਿਚ ਏਨੇ ਜ਼ਿਆਦਾ ਤੇ ਏਨੀ ਤਰ੍ਹਾਂ ਦੇ ਫਰਕ ਨਹੀਂ ਸਨ ਪੈ ਸਕਦੇ। ਅਸੀਂ ਏਥੇ ਨਮੂਨੇ ਵਜੋਂ 'ਪੋਥੀ' ਦੇ ਕੇਵਲ ਸੱਤ ਪੱਤਰਿਆਂ ਵਿਚੋਂ ਪਦ-ਜੋੜਾਂ ਦੇ ਭੇਦ ਦੇ ਰਹੇ ਹਾਂ। ਇਨ੍ਹਾਂ ਵਿਚ ਟੇਢੀ ਲੀਕ ਤੋਂ ਪਹਿਲਾਂ 'ਪੋਥੀ' ਦੇ ਪਦ-ਜੋੜ ਦਿੱਤੇ ਹੋਏ ਹਨ ਤੇ ਲੀਕ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ। ਇਹ ਸਪਸ਼ਟ ਕਰ ਦੇਣ ਦੀ ਲੋੜ ਹੈ ਕਿ ਇਸ ਭਾਗ ਵਿਚ ਪਦਾਂਤਰਾਂ ਨੂੰ ਨਹੀਂ, ਕੇਵਲ ਪਦ-ਜੋੜਾਤਰਾਂ ਨੂੰ ਹੀ ਵਿਚਾਰ-ਅਧੀਨ ਲਿਆਂਦਾ ਜਾ ਰਿਹਾ ਹੈ, ਇਸ ਲਈ ਪਦ-ਜੋੜਾਂ ਦੇ ਭੇਦਾਂ ਤੋਂ ਛੁੱਟ ਹੋਰ ਕਿਸੇ ਭੇਦ ਨੂੰ ਨਹੀਂ ਛੋਹਿਆ ਜਾ ਰਿਹਾ। ਪੱਤਰੇ ਤੇ ਸਤਰ ਵਾਲਾ ਵੇਰਵਾ ਕੇਵਲ 'ਪੋਥੀ' ਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੇਵਲ ਸੰਬੰਧਿਤ ਪਦ ਲੈ ਕੇ ਟੇਢੀ ਲਕੀਰ ਦੇ ਬਾਅਦ ਦਰਸਾ ਦਿੱਤਾ ਗਿਆ ਹੈ।

| **'ਪੋਥੀ' ਦਾ ਪੱਤਰਾ/ਤੁਕ** | **'ਪੋਥੀ'/ਸ੍ਰੀ ਗੁਰੂ ਗ੍ਰੰਥ ਸਾਹਿਬ** | **'ਪੋਥੀ' ਦਾ ਪੱਤਰਾ/ਤੁਕ** | **'ਪੋਥੀ'/ਸ੍ਰੀ ਗੁਰੂ ਗ੍ਰੰਥ ਸਾਹਿਬ** |
|---|---|---|---|
| 2ੳ/1 | ਨੇਤਰਾ/ਨੇਤ੍ਰਉ | 2ੳ/7 | ਰਵਤ/ਰਵਤੁ |
| 2ੳ/1 | ਨਿ/ਨ | 2ੳ/7 | ਕਹਤੇ/ਕਹਦੇ |
| 2ੳ/2 | ਤਬਿ/ਤਬ | 2ੳ/9 | ਕਹੈ/ਕਹਹਿ |
| 2ੳ/3 | ਵਿਧਿ/ਬਿਧਿ | 2ੳ/9 | ਭਗਤ/ਭਗਤਿ |
| 2ੳ/3 | ਅੰਬ੍ਰਿਤ/ਅੰਮ੍ਰਿਤੁ | 2ੳ/9 | ਹੀਣੁ/ਹੀਣ |
| 2ੳ/5 | ਪ੍ਰਾਤੀ/ਪਾਤੀ | 2ੳ/10 | ਜਪੈ/ਜੰਪੈ |
| 2ੳ/5 | ਤਿਪਤਿ/ਤਿਪ੍ਰਤਿ | 2ੳ/10 | ਸਲਾਹੀ/ਸਾਲਾਹੀ |
| 2ੳ/6 | ਪ੍ਰਾਨ/ਪ੍ਰਾਣ | 2ਅ/2 | ਨਾ/ਨ |

| | | | |
|---|---|---|---|
| 2ੳ/6 | ਇਨਿ/ਇਨ | 2ਅ/3 | ਵਿਖੁ/ਬਿਖੁ |
| 2ਅ/8 | ਸੋ/ਸੁ | 4ਅ/5 | ਨਾਨਿਕ/ਨਾਨਕ |
| 2ਅ/10 | ਹਮਿ/ਹਮ | 4ਅ/9 | ਕੋਇ/ਕੋ |
| 2ਅ/10 | ਨਾ/ਨ | 4ਅ/11 | ਸਬਾਸਿ/ਸਾਬਾਸਿ |
| 2ਅ/11 | ਨਾਨਿਕੁ/ਨਾਨਕੁ | 5ੳ/1 | ਵਡਿਆਈਐ/ਵਡਾਈਆਂ |
| 3ੳ/1 | ਨਾਹੀ/ਨਹੀ | 5ੳ/2 | ਜੀਉ/ਜੀਉ |
| 3ੳ/2 | ਕਿਵ/ਕਿਉ | 5ੳ/3 | ਕਵਲ/ਕਮਲੁ |
| 3ੳ/3 | ਨ/ਨਾ | 5ੳ/4 | ਭਉਜਲ/ਭਵਜਲੁ |
| 3ੳ/4 | ਵੈਣਾ/ਬੈਣਾ | 5ੳ/5 | ਭਰਿਆਸੁ/ਭਰੀਆਸਿ |
| 3ੳ/5 | ਸੀਗਾਰੁ/ਸੀਗਾਰ | 5ੳ/6 | ਸਿਪਤਿ/ਸਿਫਤਿ |
| 3ੳ/5 | ਕਾਮਨਿ/ਕਾਮਣਿ | 5ੳ/6 | ਤਾਸੁ/ਤਾਸਿ |
| 3ੳ/6 | ਨ/ਨਾ | 5ੳ/7 | ਮੁਈਆਸ/ਮੁਈਆਸਿ |
| 3ੳ/8 | ਸਿਵਰਿਆ/ਸਿਮਰਿਆ | 5ੳ/8 | ਅਗਮ/ਅਗਮੁ |
| 3ੳ/11 | ਕੰਤਿ/ਕੰਤ | 5ੳ/9 | ਪਈਆਸੁ/ਪਈਆਸਿ |
| 3ਅ/1 | ਭਨਥ/ਭਣਤਿ | 5ੳ/11 | ਪਿਆਸ/ਪਿਆਸਿ |
| 3ਅ/3 | ਰਵੇਸੀ/ਰਾਵੇਸੀ | 5ਅ/2 | ਕਹਿਆ/ਕੈਹਾ |
| 3ਅ/5 | ਮਞੁ/ਮੰਞੁ | 5ਅ/3 | ਟਮ/ਟਿਮ |
| 3ਅ/5 | ਅਮਾਵਣਿ/ਅੰਮਾਵਣਿ | 5ਅ/3 | ਮਸੋ/ਮਸੁ |
| 3ਅ/7 | ਚੜਦੀਆ/ਚੰੜਦੀਆਂ | 5ਅ/3 | ਧੋਤੈ/ਧੋਤਿਆ |
| 3ਅ/7 | ਕਵਣੁ/ਕਉਣੁ | 5ਅ/4 | ਧੋਵੈਹਿ/ਧੋਵਾ |
| 3ਅ/10 | ਨਿ/ਨ | 5ਅ/4 | ਤਿਸੋ/ਤਿਸੁ |
| 4ੳ/2 | ਅਮੜਾ/ਅੰਬੜਾ | 5ਅ/5 | ਨ/ਣ |
| 4ੳ/3 | ਤਿਨ/ਤਿਨ੍ | 5ਅ/10 | ਆਵਨੀ/ਆਵਨ੍ੀ |
| 4ੳ/5 | ਦੜੈ/ਦੜੇ | 5ਅ/12 | ਘਟਿ/ਘੁਟਿ |
| 4ੳ/7 | ਕੂਜਾ/ਕੁੰਜਾ | 219ੳ/੍ | ਦੈਆਲੁ/ਦਇਆਲੁ |
| 4ੳ/10 | ਝਾਲੂ/ਝਾਲੁ | 219ੳ/1-2 | ਸਤਗੁਰ/ਸਤਿਗੁਰੁ |

| | | | |
|---|---|---|---|
| 219ੳ/3-4 | ਭੀਨਿ/ਭੀਨ | 235ੳ/10 | ਨਿ/ਨ |
| 219ੳ/7 | ਤੁਝੈ/ਤੁਝਹਿ | 235ੳ/12 | ਨਾ/ਨ |
| | ਕਿਛੁ/ਕਛੁ | 235ਅ/1 | ਨਾਨਿਕ/ਨਾਨਕ |
| 219ੳ/11-12 | ਗਰਬੈਹਿ/ਗਰਬਹਿ | 235ਅ/2 | ਸਤਗੁਰਿ/ਸਤਿਗੁਰ |
| 219ੳ/12-13 | ਖੂਮਰਾਜੁ/ਖੂੰਬਰਾਜੁ | 235ਅ/5 | ਭੈਰੋ/ਭੈਰਉ |
| 219ੳ/13 | ਰਹਓ/ਰਹਾਉ | 235ਅ/8 | ਜੁਨੀ/ਜੋਨੀ |
| | ਕੁਰੰਕਿ/ਕੁਰੰਕ | 235ਅ/9 | ਵਿਸਟ/ਬਿਸਟਾ |
| 219ਅ/1-2 | ਪਰਦੇਸੁ/ਪ੍ਰਦੇਸੁ | 235ਅ/10 | ਧਿਗੁ/ਧ੍ਰਿਗੁ |
| 219ਅ/2-3 | ਕਰੈ/ਕਰੇ | 246ੳ/4 | ਲਗੈ/ਲਾਗੈ |
| 219ਅ/3 | ਵੀਚਾਰੁ/ਬੀਚਾਰੁ | 246ੳ/5 | ਪ੍ਰਹਿਲਾਦਿ/ਪ੍ਰਹਲਾਦਿ |
| | ਜਮੁ/ਮਜ | 246ੳ/6 | ਸੁਣਈ/ਸੁਣੈ |
| 219ਅ/4 | ਪੁਤ/ਪੁਤ੍ਰ | 246ੳ/6-7 | ਅਪੁਣੇ/ਆਪਣੇ |
| 219ਅ/4-5 | ਕਲਤ/ਕਲਤ੍ਰ | 246ੳ/8 | ਦਿੜਾਈ/ਦ੍ਰਿੜਾਈ |
| 219ਅ/5 | ਕਰੇ/ਕਰਹਿ | 246ੳ/9 | ਕੀ/ਕੀਈ |
| 219ਅ/10 | ਕੋਟ/ਕੋਟਿ | 246ੳ/12 | ਕਿਰਤਿ/ਕਿਰਤ |
| | ਕਹੁ/ਕਹਿ | 246ਅ/2 | ਪ੍ਰੈਹਲਾਦ/ਪ੍ਰਹਲਾਦ |
| | ਰਵਿਦਾਸੁ/ਰਵਿਦਾਸ | | ਸਓ/ਸਿਉ |
| 219ਅ/11 | ਜੋ/ਜੁ | 246ਅ/6 | ਬਾਲਿਕੁ/ਬਾਲਕੁ |
| 219ਅ/12 | ਜੂਨਿ/ਜੋਨਿ | 246ਅ/7 | ਗੁਰੁ/ਗੁਰ |
| 235ੳ/2 | ਦੁਭਿਧਾ/ਦੁਬਿਧਾ | 246ਅ/7 | ਅਣਹੋਦਾ/ਅਨਹੋਦਾ |
| 235ੳ/3 | ਸੈਸਾਰਾ/ਸੰਸਾਰਾ | 246ਅ/9 | ਸੁ/ਸੋੁ |
| | ਬੂਝੈਹਿ/ਬੂਝਹਿ | 246ਅ/11 | ਪ੍ਰਹਿਲਾਦ/ਪ੍ਰਹਲਾਦ |
| 235ੳ/6 | ਨਾਨਿਕ/ਨਾਨਕ | 246ਅ/12-13 | ਜਗਦੀਸੁ/ਜਗਦੀਸ |
| | ਦੇ/ਦੇਇ | | |
| 235ੳ/7 | ਰਹਉ/ਰਹਾਉ | | |
| 235ੳ/8 | ਸਿਰ/ਸਿਰਿ | | |
| 235ੳ/9-10 | ਪਰਾਨਿ/ਪ੍ਰਾਣੀ | | |

ਇਸ ਵੇਲੇ ਅਸੀਂ ਆਪਣੇ ਸਾਹਮਣੇ ਇਹ ਸਵਾਲ ਨਹੀਂ ਰੱਖਿਆ ਹੋਇਆ ਕਿ ਦੁਹਾਂ ਸੰਕਲਨਾਂ ਦੇ ਕਰਤਿਆਂ ਨੂੰ ਗੁਰਬਾਣੀ ਤੇ ਭਗਤ-ਭਾਣੀ ਵਿਚ ਵਰਤੀ ਗਈ ਦੇਸੀ ਤੇ ਬਦੇਸੀ, ਤਤਸਮ ਤੇ ਭਦਭਵ

ਪਦਾਵਲੀ ਨੂੰ, ਗੁਰਮੁਖੀ ਵਰਣਮਾਲਾ ਰਾਹੀਂ ਲਿਖਤ ਵਿਚ ਲਿਆਉਣ ਬਾਰੇ, ਪਦ-ਜੋੜਾਂ ਦੇ ਕਿਹੜੇ ਨਿਯਮ ਘੜੇ ਹੋਏ ਸਨ? ਨਾ ਇਹ ਸਵਾਲ ਹੀ ਸਾਹਮਣੇ ਰੱਖਿਆ ਹੋਇਆ ਹੈ ਕਿ ਪਦ-ਜੋੜਾਂ ਵਿਚ ਇਕਸਾਰਤਾ ਲਿਆਉਣ ਵਾਲੇ ਪਾਸੇ ਕਿਹੜਾ ਸੰਕਲਨ ਮੌਖਿਕ ਭਾਸ਼ਾ ਨੂੰ ਮਿਆਰੀ ਲਿਖਤੀ ਭਾਸ਼ਾ ਬਣਾਉਣ ਵਿਚ ਵਧੇਰੇ ਸਹਾਈ ਹੋਇਆ (ਭਾਵੇਂ ਦਿੱਸਦਾ ਹੈ ਕਿ ਇਸ ਮਾਮਲੇ ਵਿਚ 'ਪੋਥੀ' ਦੀ ਦੇਣ ਵਾਸਤਵਿਕ ਨਾਲੋਂ ਕਾਲਪਨਿਕ ਵਧੇਰੇ ਹੈ, ਕਿਉਂਕਿ ਉਹ ਪੜਦੇ ਪਿੱਛੇ ਰਹੀ ਹੈ)। ਇਹ ਸਾਰਾ ਕੰਮ ਵੱਖਰੇ ਵਿਸਤ੍ਰਿਤ ਅਧਿਐਨ ਦੀ ਮੰਗ ਕਰਦਾ ਹੈ। ਉਮਰ ਤੇ ਸਿਹਤ ਨੇ ਸਾਥ ਦਿੱਤਾ ਤਾਂ ਇਸ ਤਰ੍ਹਾਂ ਦੇ ਕੰਮਾਂ ਨੂੰ ਵੀ ਹੱਥ ਪਾਇਆ ਜਾਵੇਗਾ, ਪਰ ਇਸ ਵੇਲੇ ਜੋ ਸਮੱਸਿਆ ਮੇਰੇ ਸਨਮੁਖ ਹੈ, ਉਹ ਕੇਵਲ ਏਨੀ ਹੈ ਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਦ-ਜੋੜਾਂ ਦਾ ਤੁਲਨਾਤਮਕ ਅਧਿਐਨ ਕਿਸੇ ਵੀ ਇਨਸਾਫ਼-ਪਸੰਦ ਵਿਅਕਤੀ ਨੂੰ ਕਿਸ ਨਤੀਜੇ ਉੱਤੇ ਪਹੁੰਚਾ ਸਕਦਾ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨੂੰ ਪ੍ਰਮਾਣਿਕ ਬਣਾਉਣ ਦੇ ਆਹਰ ਵਿਚ ਗੁਰੂ ਅਰਜਨ ਦੇਵ ਜੀ ਨੇ 'ਪੋਥੀ' ਨੂੰ ਆਪਣਾ ਆਧਾਰ ਬਣਾਇਆ ਸੀ ਕਿ ਨਹੀਂ?

ਇਸ ਸਵਾਲ ਦਾ ਦੋ-ਹਰਫੀ ਜਵਾਬ ਦੇਣ ਤੋਂ ਪਹਿਲਾਂ ਮੈਂ ਇਸ ਨੁਕਤੇ ਉੱਤੇ ਵਿਦਵਾਨ ਪਾਠਕਾਂ ਦਾ ਧਿਆਨ ਕੇਂਦਰਿਤ ਕਰਨਾ ਚਾਹੁੰਦਾ ਹਾਂ ਕਿ ਗੁਰ ਅਰਜਨ ਦੇਵ ਜੀ ਖ਼ੁਦ 'ਆਦਿ ਬੀੜ' ਦੀ ਤਿਆਰੀ ਨੂੰ ਬਾਣੀ ਦੇ ਕਿਸੇ ਆਮ ਸੰਗ੍ਰਿਹ ਦੀ ਤਿਆਰੀ ਵਰਗਾ ਕੰਮ ਨਹੀਂ ਸਨ ਸਮਝ ਰਹੇ, ਬਲਕਿ ਇਸ ਨੂੰ ਇਕ ਬਹੁਤ ਵੱਡੇ, ਅਧਿਆਤਮਿਕ ਤੇ ਸਾਹਿਤਿਕ ਯੱਗ ਰਚਾਉਣ ਵਰਗੀ ਅਹਿਮੀਅਤ ਦੇ ਰਹੇ ਸਨ, ਵਰਨਾ ਉਹ 'ਬੜੀ' ਦੀ ਤਿਆਰੀ ਉਪਰੰਤ ਆਪ ਨੀਵੇਂ ਅਸਥਾਨ ਉੱਤੇ ਬੈਠ ਕੇ ਇਸ ਨੂੰ ਉੱਚੇ ਅਸਥਾਲ ਉੱਤੇ ਕਿਉਂ ਪ੍ਰਕਾਸ਼ਦੇ ਤੇ ਸੰਤੋਖਦੇ? 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੋਟੇ-ਵੱਡੇ ਪਦ-ਜੋੜਾਂ ਤੇ ਪਾਠ ਭੇਦਾਂ ਦੀ ਗਿਣਤੀ, ਮੇਰੇ ਸਟੈਨੋ ਸ: ਸਤਪਾਲ ਸਿੰਘ ਦੇ ਹਿਸਾਬ ਅਨੁਸਾਰ, ਸਾਢੇ ਬਾਰਾਂ ਹਜ਼ਾਰ ਤੋਂ ਵਧ ਭਾਵੇਂ ਹੋਵੇ, ਘੱਟ ਨਹੀਂ ਬਣਦੀ। ਜਿਸ ਸੰਕਲਨ ਵਿਚ ਆਸਾ ਦੀ ਵਾਰ ਦੇ ਅੰਤ ਵਿਚ 'ਸੁਧੁ' (ਗੁਰੂ ਗ੍ਰੰਥ ਸਾਹਿਬ ਦਾ ਪੰਨਾ ੪੭੫) ਤੇ 'ਗਉੜੀ ਕੀ ਵਾਰ' ਮਹਲਾ ੫ ਦੇ ਅੰਤ ਵਿਚ 'ਸੁਧੁ ਕੀਚੇ' (ਗੁਰੂ ਗ੍ਰੰਥ ਸਾਹਿਬ ਦਾ ਪੰਨਾ ੩੨੩) ਵਰਗੇ ਪ੍ਰੂਫ਼ ਪੜ੍ਹੇ ਜਾਣ ਦੇ ਸਬੂਤ ਮੌਜੂਦ ਹੋਣ, ਕੀ ਉਸ ਦਾ ਸੰਕਲਨ-ਕਰਤਾ ਤੇ ਸੰਪਾਦਕ ਅਤੇ ਉਸ ਦੇ ਸਹਿਯੋਗੀ ਵਿਦਵਾਨ ਤੇ ਸ਼ਰਧਾਵਾਨ ਸਿੱਖ, ਕੁੱਲ ਸੱਤ/ਅੱਠ ਰਾਗਾਂ (ਹਸਤਾਖੇਪ ਛੱਡ ਕੇ) ਦੀ ਬਾਣੀ ਦੇ ਉਤਾਰੇ ਵਿਚ, ਪਦ-ਜੋੜਾਂ ਤੇ ਪਾਠਾਂ ਦੇ ਬਾਰਾਂ ਤੇਰਾਂ ਹਜ਼ਾਰ ਭੇਦਾਂ ਵਾਲੇ ਉਤਾਰੇ ਨੂੰ ਸ਼ੁੱਧ, ਧੁਰੋਂ-ਆਇਆ, ਇਲਾਹੀ ਕਲਾਮ ਮੰਨਣ ਲਈ ਤਿਆਰ ਹੁੰਦੇ? ਮੈਨੂੰ ਹਿਹ ਗੱਲ ਕਿਸੇ ਕੋਣ ਤੋਂ ਵੀ ਵਾਸਤਵਿਕ ਨਹੀਂ ਜਾਪਦੀ ਕਿ ਗੁਰੂ ਅਰਜਨ ਦੇਵ ਜੀ ਨੇ ਉਤਾਰੇ ਲਈ ਇਸ 'ਪੋਥੀ' ਨੂੰ ਆਪਣੇ ਸਾਹਮਣੇ ਰੱਖਿਆ ਹੋਵੇਗਾ।

ਹੋਰਨਾਂ ਸਬੂਤਾਂ ਵਾਂਗ, ਜਿਨ੍ਹਾਂ ਦਾ ਜ਼ਿਕਰ ਅੱਗੇ ਹੋ ਚੁੱਕਾ ਹੈ, ਪਦ-ਜੋੜਾਂ ਦੇ ਭੇਦਾਂ ਦਾ ਏਨੀ ਭਾਰੀ ਸੰਖਿਆ ਵਿਚ ਮੌਜੂਦ ਹੋਣਾ, ਇਕ ਵੱਡਾ ਸਬੂਤ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਇਸ 'ਪੋਥੀ' ਨੂੰ 'ਆਦਿ ਬੀੜ' ਦੇ ਸੰਕਲਨ ਤੇ ਸੰਪਾਦਨ ਵੇਲੇ, ਆਪਣੇ ਸਾਹਮਣੇ ਨਹੀਂ ਸੀ ਰੱਖਿਆ। ਇਨ੍ਹਾਂ ਭੇਦਾਂ ਤੋਂ ਇਸ ਮਤ ਦੀ ਵੀ ਪ੍ਰੋੜ੍ਹਤਾ ਹੁੰਦੀ ਹੈ ਕਿ ਇਨ੍ਹਾਂ ਦੋ ਸੰਕਲਨਾਂ ਦੀਆਂ ਮੂੰਹੀਆਂ ਵੱਖ ਵੱਖ ਸਨ - ਇਹ ਸਿੱਧੇ ਇੱਕੋਂ ਸਾਹਿਤਿਕ ਸਰੋਤ ਤੋਂ ਉਤਾਰੇ ਹੋਏ ਸੰਕਲਨ ਨਹੀਂ ਹਨ।

**1. ਸਾਰ**

ਕਿਸੇ ਵੇਲੇ ਸੰਸਕ੍ਰਿਤ ਸਾਰੇ ਭਾਰਤ ਦੇ ਧਾਰਮਿਕ-ਦਾਸ਼ਨਿਕ, ਸਭਿਆਚਾਰ ਤੇ ਸਾਹਿੱਤਿਕ ਅਕਾਸ਼ ਉੱਤੇ ਛਾਈ ਹੋਈ ਸੀ, ਇਸ ਲਈ ਕਸ਼ਮੀਰ ਤੋਂ ਲੈ ਕੇ ਕੰਨਿਆਕੁਮਾਰੀ ਤਕ ਦੇ ਦੁਆਰਕਾਂ ਤੋਂ ਪੁਰੀ ਤਕ ਦੇ ਤਤਸਮ-ਮੁੱਖੀ ਵਿਆਕਰਣ-ਆਚਾਰੀਆਂ ਤੇ ਭਾਸ਼ਾ ਵਿਗਿਆਨੀਆਂ ਨੇ, ਲਿਖਾਈ ਵਿਚ ਪਦ-ਜੋੜਾਂ ਦੀ ਇਕਸਾਰਤਾ ਲਿਆਉਣ ਦੀ ਖ਼ਾਤਰ, ਇਕਮੁੱਠ ਹੋ ਕੇ ਜ਼ੋਰ ਲਾਇਆ ਕਿ ਸੰਸਕ੍ਰਿਤ ਲਿਖਣ ਵੇਲੇ, ਤਦਭਵੀ ਵਰਤਾਰਿਆਂ ਨੂੰ, ਲਿਖਾਹਾਂ ਦੀਆਂ ਭੁੱਲਾਂ ਮੰਨਿਆ ਜਾਵੇ। ਇਉਂ ਕਰਨ ਨਾਲ ਸੰਸਕ੍ਰਿਤ ਦਾ ਇਕ ਭਾਰਤ-ਵਿਆਪੀ ਤਤਸਮੀ ਸਰੂਪ ਬੱਝ ਗਿਆ। ਤੇਰ੍ਹਵੀਂ ਸਦੀ ਈਸਵੀ ਤੋਂ ਸੋਲ੍ਹਵੀਂ ਸਦੀ ਤਕ, ਜਦੋਂ ਨਵੀਆਂ ਆਰੀਆਈ ਭਾਸ਼ਾਵਾਂ ਦਾ ਜ਼ੋਬਨ, ਆਪਣੀਆਂ ਤਦਭੱਵੀ ਮੁਦਰਾਵਾਂ ਨਾਲ, ਸਾਹਿਤ ਦੇ ਇਲਾਕਾਈ ਖੇਤਰਾਂ ਵਿਚ ਮੌਲਣ ਲੱਗਾ ਤਾਂ ਉਨ੍ਹਾਂ ਦੇ ਸਾਹਮਣੇ ਪਰਿਪੱਕ ਸੰਸਕ੍ਰਿਤ ਦੇ ਨਮੂਨੇ ਵੱਧ ਤੇ ਵੁਸ ਤਰ੍ਹਾਂ ਦੀਆਂ ਪਰਿਪੱਕ ਪ੍ਰਾਕ੍ਰਿਤਾਂ ਜਾਂ ਅਪਭ੍ਰੰਸ਼ਾਂ ਦੇ ਨਮੂਨੇ ਘੱਟ ਸਨ। ਨਾਲੇ, ਕਿਉਂਕਿ ਨਵੀਆਂ ਭਾਸ਼ਾਵਾਂ, ਬੁਨਿਆਈ ਤੌਰ ਉੱਤੇ, ਇਲਾਕਈ ਬੋਲੀਆਂ ਸਨ, ਇਸ ਲਈ ਹਰ ਇਲਾਕੇ ਜਾਂ ਭਾਸ਼ਾ-ਖੇਤਰ ਦੇ ਲੇਖਕਾਂ ਤੇ ਵਿਦਵਾਨਾਂ ਨੂੰ, ਆਪ ਮਿਹਨਤ ਕਰ ਕੇ, ਆਪਣੀ ਭਾਸ਼ਾ ਦੇ ਪਦ-ਜੋੜਾਂ ਵਿਚ ਇਕਸਾਰਤਾ ਲਿਆਉਣ ਲਈ ਵੱਖ ਵੱਖ ਤਜਰਬੇ ਕਰਨੇ ਪਏ। ਜਿਨ੍ਹਾਂ ਭਾਸ਼ਾ-ਖੇਤਰਾਂ ਵਿਚ ਅਮਨ-ਚੈਨ ਮਾਕਬਲਤਨ ਵਧੇਰੇ ਰਿਹਾ, ਓਥੋਂ ਦ ਵੱਸੋਂ ਸਭਿਆਚਾਰਕ ਵਖੇਵਿਆਂ ਵਿਚ ਘੱਟ ਵੰਡੀ ਗਈ ਤੇ ਸਾਹਿਤ-ਰਚਨਾ ਦਾ ਸਾਂਝਾ ਕੰਮ ਨਿਰੰਤਰ ਚੱਲਦਾ ਰਿਹਾ। ਇਸ ਲਈ ਉਨ੍ਹਾਂ ਨੂੰ ਪਦ-ਜੋੜਾਂ ਦੀ ਇਕਸਾਰਤਾ ਛੇਤੀ ਆ ਗਈ, ਪਰ ਹੋਰਨਾਂ ਭਾਸ਼ਾਂ-ਖੇਤਰਾਂ ਵਿਚ ਬੋਲ ਨੂੰ ਲਿਖਤੀ ਰੂਪ ਦੇਣ ਦੇ ਤਜਰਬੇ ਜਾਰੀ ਰਹੇ।

ਪਦ-ਜੋੜਾਂ ਦੇ ਮਾਮਲੇ ਵਿਚ, 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਉਸ ਭਾਸ਼ਾਈ ਪੜਾ ਦੇ ਸੂਚਕ ਹਨ, ਜਦੋਂ ਗੁਰਮੁਖੀ ਲਿਪੀ ਪੰਜਾਬ ਦੇ ਧਾਰਮਿਕ-ਦਾਰਸ਼ਨਿਕ-ਸਭਿਆਚਾਰਕ ਤੇ ਸਾਹਿੱਤਿਕ ਪ੍ਰਗਟਾਵੇ ਦਾ ਇੱਕੋ-ਇਕ ਵਾਹਣ ਬਣਨ ਦੇ ਦਾਈਏ ਨਾਲ, ਮੈਦਾਨ ਵਿਚ ਉਤਰ ਚੁੱਕੀ ਸੀ ਤੇ ਵੱਖ ਵੱਖ ਤਜਰਬਿਆਂ ਦਿਆਂ ਪੜਾਵਾਂ ਵਿਚੋਂ ਲੰਘ ਰਹੀ ਸੀ। 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਦ-ਜੋੜਾਂ ਦੇ ਕੇਵਲ ਸੱਤ ਪੱਤਰਿਆਂ ਕੇ ਮੁਕਾਬਲੇ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਹ ਦੋ ਵੱਖ ਵੱਖ ਤਜਰਬਿਆਂ ਦੇ ਸੂਚਕ ਇਲ, ਇੱਕੋ ਤਜ਼ਰਬੇ ਦੀਆਂ ਦੋ ਨਕਲਾਂ ਨਹੀਂ ਹਨ। ਇਸੇ ਲਈ ਪਦ-ਜੋੜਾਂ ਦੇ ਨੁਕਤੇ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਤੇ 'ਪੋਥੀ' ਦੇ ਅਨੁਸਰਣ ਦੀ ਗੱਲ ਨਹੀਂ ਢੁੱਕਦੀ।

XVI

# 'ਪੋਥੀ' ਦੇ ਪਾਠ-ਭੇਦ

'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਪਸੀ ਸੰਬੰਧਾਂ ਨੂੰ ਪਿਛਲੇ ਸਫ਼ਿਆਂ ਵਿਚ ਕਈ ਪੱਖਾਂ ਤੋਂ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ ਤੇ ਭਾਵੇਂ ਹਰ ਪੱਖ ਉੱਤੇ ਕੀਤੀ ਘੋਖ ਦੇ ਨਤੀਜਿਆਂ ਦਾ ਰੁੱਖ ਸ੍ਰੀ ਗੁਰ ਗ੍ਰੰਥ ਸਾਹਬਿ ਉੱਪਰ 'ਪੋਥੀ' ਦੇ ਸਿੱਧੇ ਜਾਂ ਅਸਿੱਧੇ ਪ੍ਰਭਾਵ ਤੋਂ ਅਣਭਿੱਜ ਹੋਣ ਵੱਲ ਰਿਹਾ ਹੈ, ਫੇਰ ਵੀ ਜਿਸ ਤਰ੍ਹਾਂ ਦਾ ਪ੍ਰਮਾਣਿਕ ਫੈਸਲਾ, ਦੂਹਾ ਸੰਗ੍ਰੀਹਾਂ ਦੇ ਸਾਂਝੇ ਪਾਠਾਂ ਦੀ ਪਰਸਪਰ ਤੁਲਨਾ ਦੇ ਆਧਾਰ ਉੱਤੇ ਹੋ ਸਕਦਾ ਹੈ, ਉਸ ਤਰ੍ਹਾਂ ਦਾ ਫੈਸਲਾ ਹੋਰ ਕਿਸੇ ਤਰੀਕੇ ਨਾਲ ਸੰਭਵ ਨਹੀਂ। ਅੱਜ ਦੇ ਜੁਗ ਵਿਚ ਦੋ ਵਡ-ਆਕਾਰੀ ਸੰਗ੍ਰੀਹਾਂ ਦੇ ਸਾਂਝੇ ਪਾਠਕਾਂ ਦਾ ਪਰਸਪਰ ਮਿਲਾਨ ਕਰ ਕੇ ਭੇਦ ਲੱਖਣ ਦਾ ਕਾਰਜ, ਕੰਪਿਊਟਰ ਦੀ ਸਹਲਤ ਤੋਂ ਬਿਨਾਂ, ਕਲਪਿਆ ਵੀ ਨਹੀਂ ਜਾਂਦਾ। ਮੇਰੇ ਪਾਸ ਇਹ ਸਹੂਲਤ ਨਹੀਂ ਸੀ ਤਾਂ ਮੈਂ ਇਹ ਕਾਰਜ, ਆਪਣੇ ਸਟੈਨੋ ਸ: ਸਤਪਾਲ ਸਿੰਘ ਦੀ ਮਦਦ ਨਾਲ, ਸਿਰੇ ਚਾੜ੍ਹਨ ਦਾ ਜਤਨ ਕੀਤਾ ਹੈ।

ਪਾਠ-ਭੇਦਾਂ ਦੇ ਅਧਿਐਨ ਦੇ ਮੁੱਢਲੇ ਪਤਾ ਉੱਤੇ ਹੀ ਪੱਤਾ ਲਗ ਜਾਂਦਾ ਹੈ ਕਿ, ਪਦ-ਜੋੜਾਂ ਦੇ ਭੇਦਾਂ ਵਾਂਗ, ਪਾਠ-ਭੇਦਾ ਦਾ ਵੀ ਕੋਈ ਅੰਤ ਨਹੀਂ-ਕਈ ਵਾਰੀ ਤਾਂ ਇਕ ਇਕ ਤੁਕ ਵਿਚ ਕਈ ਭੇਦ ਮਿਲ ਜਾਂਦੇ ਹਨ। ਜਦੋਂ 'ਤਿਨ' ਦੀ ਥਾਂ 'ਤਿਸ' (235ੳ/6), 'ਮਾਧਾਵਾ' ਦੀ ਥਾਂ 'ਕੇਸਵਾ' (219ੳ/2), 'ਨਾਮਦੇਉ' ਦੀ ਥਾਂ 'ਨਾਮਾ' (ਉਹੀ), 'ਥਾਉ' ਦੀ ਥਾਂ 'ਠਾਉ' (219ੳ/9) ਤੇ 'ਭਾਲੇ' ਦੀ ਥਾਂ 'ਢੂਢੈਂ' (219ਅ/1) ਪਿਆ ਹੋਇਆ ਮਿਲੇ ਤਾਂ ਸ਼ਕ ਪੈਦਾ ਕੁਦਰਤੀ ਹੈ ਕਿ ਇਕ ਖਰੜਾ ਦੂਜੇ ਦੀ ਨਕਲ ਨਹੀਂ ਹੈ। ਪਦ-ਭੇਦਾਂ ਦੀ ਇਹ ਸੂਚੀ, ਬੜੀ ਲੰਮੀ ਹੈ ਤੇ ਇਸ ਸਾਰੀ ਸੂਚੀ ਨੂੰ ਛਾਪਣਾ ਐਵੇਂ ਪੁਸਤਕ ਦੇ ਆਕਾਰ ਤੇ ਖ਼ਰਚ ਵਿਚ ਫ਼ਾਲਤੂ ਵਾਧਾ ਕਰਨ ਵਾਲੀ ਗੱਲ ਹੋਵੇਗੀ ਪਰ ਕੋਈ ਪਾਠਕ ਕਹਿ ਸਕਦਾ ਹੈ ਕਿ ਉਸ ਨੂੰ ਸਾਥੋਂ ਉਹਲੇ ਵਿਚ ਰੱਖਣਾ ਸਾਡੇ ਨਾਲ ਹੋਰ ਬੇਇਨਸਾਫ਼ੀ ਹੈ। ਇਸ ਲਈ 'ਪੋਥੀ' ਦੀ ਦੂਜੀ, ਅਰਥਾਤ ਮੂਲ ਪਾਠ ਵਾਲੀ ਜਿਲਦ ਵਿਚ, ਨਿੱਕੇ-ਵੱਡੇ ਸਾਰੇ ਭੇਦਾਂ ਨੂੰ, ਲੀਕਾਂ ਤੇ ਕਾਟਿਆਂ ਰਾਹੀਂ ਪ੍ਰਗਟਾਉਣ ਦੀ ਜੁਗਤ ਵਰਤੀ ਗਈ ਹੈ। ਜਿਸ ਕਿਸੇ ਨੇ ਇਨ੍ਹਾਂ ਭੇਦਾਂ ਦੀ ਬਹੁਲਤਾ ਬਾਰੇ ਵਧੇਰੇ ਤਸੱਲੀ ਕਰਨੀ ਹੋਵੇਗੀ, ਉਹ ਓਥੋਂ ਵੇਖ ਕੇ ਬੜੀ ਆਸਾਨੀ ਨਾਲ ਸਤੁੰਸ਼ਟ ਹੋ ਸਕੇਗਾ। ਏਥੇ ਅਸੀਂ ਇਸ ਵੱਡੇ ਬੁਹਲ ਵਿਚੋਂ, ਸਮੱਸਿਆ ਦੇ ਨਿਪਟਾਰੇ ਵਿਚ ਸਹਾਈ ਹੋਣ ਵਾਲੇ ਕੁੱਝ ਵੱਡੇ ਵੱਡੇ ਦਾਣੇ ਹੀ ਪੇਸ਼ ਕਰਦੇ ਹਾਂ :

### 1. 'ਪੋਥੀ' ਵਿਚ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਸਨ

ਵਿਚਾਰ-ਅਧੀਨ ਮਸਲੇ ਲਈ ਸਭ ਤੋਂ ਜ਼ਿਆਦਾ ਧਿਆਨ ਖਿੱਚਣ ਵਾਲੇ ਹਨ ਉਹ ਸ਼ਬਦ/ ਰਚਨਾਵਾਂ ਜੋ 'ਪੋਥੀ' ਵਿਚ ਦਰਜ ਹਨ, ਪਰ ਉਸੇ ਰਾਗ ਜਾਂ ਕਿਸੇ ਵੀ ਹੋਰ ਰਾਗ ਹੇਠ, ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਨਹੀਂ ਮਿਲਦੇ/ਮਿਲਦੀਆਂ। ਭਾਵੇਂ ਇਨ੍ਹਾਂ ਦਾ ਜ਼ਿਕਰ ਅੱਗੇ ਕਿਸੇ ਨਾ ਕਿਸੇ ਭਾਗ ਵਿਚ ਆ ਚੁੱਕਾ ਹੈ, ਫੇਰ ਵੀ ਚੱਲ ਰਹੇ ਪ੍ਰਸੰਗ ਵਿਚ ਇਨ੍ਹਾਂ ਵੱਲ ਧਿਆਨ ਦਿਵਾਉਣਾ ਬੜਾ ਸੰਗਤ ਹੈ। ਏਥੇ 'ਪੋਥੀ' ਦੇ ਇਨ੍ਹਾਂ ਸ਼ਬਦਾਂ/ਰਚਨਾਵਾਂ ਦੀਆਂ ਮੁੱਢਲੀਆਂ ਤੁਕਾਂ ਦਿੱਤੀਆਂ ਜਾ ਰਹੀਆਂ ਹਨ :

(ੳ) ਕਰਿ ਲਾਲਚੁ ਮਨੁ ਲੋਭਾਣਾ ਕਿਉ ਕਰਿ ਛੁਟੀਐ ਜੀ॥ (ਮਹਲਾ 3; ਪੱਤਰਾ 30ਅ)

(ਅ) ਪਿਰ ਕੈ ਰੰਗ ਰਤੀ ਸੋਹਾਗਣਿ ਰਲੀਆ ਮਾਣੈ॥ (ਗੁਲਾਮੁ; ਪੱਤਰਾ 53ਅ)

(ੲ) ਮੈਂ ਅਵਗਣਿਆਰੀ ਕੋ ਗੁਣੁ ਨਹੀ॥ (ਗੁਲਾਮੁ; ਪੱਤਰਾ 54ੳ)

(ਸ) ਪਿਰ ਕੈ ਸੰਗਿ ਰਤੀ ਸੋਹਗਾਣਿ ਅਨਦਿਨੁ ਰਲੀਆ ਮਾਣੈ॥ (ਸਦਾ ਸੇਵਕ; ਪੱਤਰਾ 54ਅ)

(ਹ) ਪਕੇ ਮੰਡਪ ਮਹਲ ਹਜਾਰਾ॥ (ਗੁਲਾਮੁ; ਪੱਤਰਾ 55ੳ)

(ਕ) ਜੈਸੇ ਰੰਗੁ ਸੁਪਨੇ ਨਿਧਿ ਪਾਈ ਮਨ ਹੀ ਮਨੁ ਸਮਾਨਾ॥ (ਕਬੀਰ; ਪੱਤਰਾ 55ਅ)

(ਖ) ਕੁਸਲੁ ਕੁਸਲੁ ਕਰਿ ਸਭੁ ਜਗੁ ਬਿਨਸਿਆ ਪੜਿਓ ਕਾਲ ਕੀ ਫਾਸੀ (ਕਮੀਰ; ਪੱਤਰਾ 60ਅ)

(ਗ) ਮਾਤ ਕਹੈ ਮੇਰੇ ਪੁਤਰਾ ਘਰਿ ਅੰਨਿ ਕਿਉ ਸਰਸੀ॥ (ਨਾਮਦੇਵ; ਪੱਤਰਾ 61ੳ)

(ਘ) ਜਿਸ ਕਾਰਣਿ ਤਨੁ ਮਨੁ ਜਾਲਿਆ॥ (ਸੇਖ ਸਰਫ; ਪੱਤਰਾ 61ਅ)

(ਙ) ਸਹਤ ਭਾਇ ਮਿਲਾਇਆ ਗੁਰਿ ਪੂਰੇ ਵਿਚਹੁ ਹਉਮੈ ਖੋਈ॥ (ਗੁਲਾਮੁ; ਪੱਤਰਾ 102ੳ)

(ਚ) ਆਪਣੈ ਵਸਿ ਕੀਤੋ ਨੁ ਸਭ ਕਿਛੁ ਹੋਰ ਸੁ ਵਥਿ ਕਿਛੁ ਨਾਹੀ॥ (ਗੁਲਾਮੁ: ਪੱਤਰਾ 102ਅ)

(ਛ) ਕਾਮੁ ਕਰੋਧੁ ਮਾਇਆ ਮਦੁ ਮੀਠੇ ਦਲ ਬਦਲ ਜਿਉ ਉਨਵਿ ਰਹੇ (ਮਹਲ 4; ਪੱਤਰਾ 127ਅ)

(ਜ) ਗੁਰਮੁਖਿ ਨਾਮੁ ਜਪੈ ਜਨੁ ਕੋਈ॥ (ਸਦਾ ਸੇਵਕੁ; ਪੱਤਰਾ 149ਅ)

(ਝ) ਦੇਹੁਰੀ ਭੀਤਰਿ ਸਰੁ ਸਰਹਿ ਭੀਤਰਿ ਜਲੁ ਜਲਹਿ ਭੀਤਹਿ ਆਛੇ ਨਿਜ ਕਵਲੰ॥
(ਤ੍ਰਿਲੋਚਨ, ਪੱਤਰਾ 159ਅ)

(ਞ) ਜਿਨਿ ਮਾਤਾ ਕੇ ਉਦਕ ਉਦਰ ਮਾਹਿ ਕੀਆ ਦਸ ਦੁਆਰਾ॥ (ਧਨਾ; ਪੱਤਰਾ 160ੳ)

(ਟ) ਆਪੇ ਹੀ ਸੰਤੁ ਭਗਤੀ ਲਾਇਓ ਆਪੇ ਦੈਤੁ ਚਿੜਾਇਆ॥ (ਸਦਾ ਸੇਵਕੁ; ਪੱਤਰਾ 206ੳ)

(ਠ) ਜੇਤਾ ਕਪੜੁ ਅੰਗਿ ਹਢਾਇਆ॥ (ਸਦਾ ਸੇਵਕੁ; ਪੱਤਰਾ 206ਅ)

(ਡ) ਕਿਸਨ ਬਸੰਤ ਭਲੇ ਤੁਮਿ ਆਏ ਦੁਆਦਸਿ ਬਨ ਤਨ ਫੂਲੇ॥ (ਨਾਮਦੇਵ; ਪੱਤਰਾ 221ਅ)

(ਢ) ਹਉਮੈ ਮਮਤਾ ਸਬਦੇ ਖੋਈ॥ (ਸਦਾ ਸੇਵਕੁ; ਪੱਤਰਾ 250ੳ)

(ਣ) ਸੋਈ ਪੰਡਿਤ ਜਿ ਹਉਮੈ ਸਬਦਿ ਜਲਾਵੈ॥ (ਸਦਾ ਸੇਵਕੁ; ਪੱਤਰਾ 250ੳ)

(ਤ) ਸਤਿਗੁਰ ਪੂਰੇ ਨਾਮ ਦਿਤਾਇਆ॥ (ਸਦਾ ਸੇਵਕੁ; ਪੱਤਰਾ 251ੳ)

(ਥ) ਸੰਤਨ ਕੈ ਇਕੁ ਰੋਟੁ ਜਾਚੁਲਾ ਸੇ ਰੋਟ ਲੇ ਨਾਠੋ ਬੀਠੁਲਾ॥ (ਨਾਮਦੇਵ; ਪੱਤਰਾ 265ੳ)

(ਦ) ਸਤਗੁਰ ਬਾਝਹੁ ਕਿਨੈ ਨ ਪਾਇਓ ਸਭ ਥਕੀ ਕਰਮ ਕਮਾਇ॥ (ਸਦਾ ਸੇਵਕੁ ਤੇ ਗੁਲਾਮੁ ;

ਪੱਤਰਾ 278ੳ)

(ਧ) ਚਾਲੀ ਅਚਲ ਭਈ ਥਿਤਿ ਪਾਈ ਜਹ ਕੀ ਤਹਾ ਸਮਾਈ॥ (ਕਬੀਰ; ਪੱਤਰਾ 285ੳ)

(ਨ) ਅਲਹੁ ਏਕੁ ਕਰੀਮ ਕੁਦਰਤਿ ਸਚੁ ਕਦਰੁ ਪਾਕੁ॥ (ਮਹਲਾ ੧[86]; ਪੱਤਰਾ 297ੳ)

'ਗੁਲਾਮੁ' ਦੇ 'ਸਦਾ ਸੇਵਕ' ਵਾਲੇ ਸ਼ਬਦਾਂ ਨੂੰ 'ਕੱਚੀ ਬਾਣੀ' ਮੰਨ ਕੇ, ਇਨ੍ਹਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਰੱਖੇ ਜਾਣ ਵਾਲੇ ਕਾਰਨ ਉੱਤੇ ਉਂਗਲ ਸੌਖਿਆਂ ਹੀ ਰੱਖੀ ਜਾ ਸਕਦੀ ਹੈ, ਪਰ ਜੇ ਇਹ 'ਪੋਥੀ' ਗੁਰੂ ਅਰਜਨ ਦੇਵ ਜੀ ਦੇ ਸਨਮੁਖ ਰਹੀ ਸੀ ਤਾਂ ਗੁਰੂ ਨਾਨਕ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਕਬੀਰ ਜੀ, ਨਾਮਦੇਵ ਜੀ, ਤਿਲੋਚਨ ਜੀ ਤੇ ਧੰਨਾ ਜੀ ਦੇ ਰਹੇ ਹੋਏ ਸ਼ਬਦਾਂ ਨੂੰ ਪਰਵਾਨ ਨਾ ਕਰਨ ਦੇ ਪਿੱਛੇ, ਆਦਿ ਬੀੜ ਤੋਂ ਕਾਰਜਸ਼ੀਲ ਹੋ ਸਕਦੇ ਸਨ, ਖ਼ਾਸ ਕਰ ਕੇ ਜਦ ਦਾਅਵਾ ਇਹ ਕੀਤਾ ਜਾਂਦਾ ਹੈ ਕਿ 'ਪੋਥੀ', ਆਦਿ ਬੀੜ ਤੋਂ ਪੁਰਾਣੀ ਰਚਨਾ ਹੈ? ਸਾਡਾ ਜਵਾਬ ਬੜਾ ਸਰਲ ਤੇ ਸਪਸ਼ਟ ਹੈ ਕਿ 'ਆਦਿ ਬੀੜ' ਦੇ ਕਰਤਾ ਦੇ ਸਨਮੁਖ ਇਹ 'ਪੋਥੀ' ਹੈ ਹੀ ਨਹੀਂ ਸੀ, ਉਨ੍ਹਾਂ ਨੇ ਸਾਹਮਣੇ ਕੋਈ ਵੱਖਰੀ ਸਰੋਤ-ਸਾਮੱਗਰੀ ਜੀ, ਜਿਸ ਵਿਚ ਇਹ ਸ਼ਬਦ ਮੌਜੂਦ ਨਹੀਂ ਸਨ।

## 2. ਰਚਿਆਰਾਂ ਦੀ ਭਿੰਨਤਾ

ਜੇ ਕੁੱਝ ਚਿਰ ਲਈ 'ਪੋਥੀ' ਦੇ, ਗੁਰੂ ਅਰਜਨ ਦੇਵ ਜੀ ਪਾਸ ਮੌਜੂਦ ਹੋਣ ਵਾਲੀ ਦੰਦ-ਕਥਾ ਨੂੰ ਪਰਵਾਨ ਕਰ ਲਿਆ ਜਾਏ ਤੇ ਇਹ ਵੀ ਫਰਜ਼ ਕਰ ਲਿਆ ਜਾਏ ਕਿ ਗੁਰੂ ਅਰਜਨ ਦੇਵ ਜੀ ਪਾਸ 'ਪੋਥੀ' ਤੋਂ ਇਲਾਵਾ ਹੋਰ ਕੋਈ ਪੁਰਾਣੀ, ਇਤਬਾਰੀ ਦਸਤਾਵੇਜ਼ ਨਹੀਂ ਸੀ ਤਾਂ ਇਹ ਵੀ ਮੰਨਣਾ ਪਵੇਗਾ ਕਿ 'ਪੋਥੀ' ਵਿਚ ਜਿਸ ਸ਼ਬਦ ਦਾ ਕਿਸੇ ਨੂੰ ਰਚਿਆਰ ਮੰਨਿਆ ਹੋਇਆ ਸੀ, ਉਸ ਨੂੰ ਜਿਉਂ ਦਾ ਤਿਉਂ ਪਰਵਾਨ ਕਰਨਾ ਗੁਰੂ ਸਾਹਿਬ ਦੀ ਸੰਪਾਦਕੀ ਮਜਬੂਰੀ ਬਣ ਜਾਣੀ ਸੀ। ਉਹ ਧੱਕੇਸ਼ਾਹੀ ਵਰਤ ਕੇ ਇਕ ਰਚਿਆਰ ਦੇ ਨਾਂ ਦਾ ਫੱਟਾ ਲਾਹ ਕੇ, ਬਿਨਾਂ ਕਿਸੇ ਵਾਜਬੀ ਕਾਰਨ ਦੇ, ਦੂਜੇ ਦੇ ਨਾਂ ਦਾ ਫੱਟਾ ਨਹੀਂ ਸਨ ਲਾ ਸਕਦੇ। ਇਉਂ ਕਰਨ ਲਈ ਉਨ੍ਹਾਂ ਪਾਸ ਅਕੱਟ ਸਬੂਤ ਹੋਣੇ ਲਾਜ਼ਮੀ ਸਨ। ਪਰ ਜਦੋਂ ਇਹ ਪ੍ਰਮਾਣ ਸਾਹਮਣੇ ਹੋਵੇ ਕਿ ਗੁਰੂ ਸਾਹਿਬ ਦੀ ਰਾਏ ਇਕ ਨਹੀਂ, ਦੋ ਨਹੀਂ, ਕਈ ਰਚਨਾਵਾਂ ਦੇ ਰਚਿਆਰਾਂ ਬਾਰੇ, 'ਪੋਥੀ' ਨਾਲੋਂ ਅਸਲੋਂ ਵੱਖਰੀ ਹੈ ਤਾਂ ਮਜਬੂਰਨ ਕਹਿਣਾ ਪਵੇਗਾ ਕਿ ਗੁਰੂ ਸਾਹਿਬ ਪਾਸ 'ਪੋਥੀ' ਤੋਂ ਸੁਤੰਤਰ ਆਪਣੇ ਵੱਖਰੇ ਤੇ ਉਨ੍ਹਾਂ ਨੂੰ ਵਧੇਰੇ ਪ੍ਰਮਾਣਿਕ ਲੱਗਣ ਵਾਲੇ ਸਾਧਨ ਮੌਜੂਦ ਸਨ। 'ਮੈਂ ਨਾ ਮਾਨੂੰ' ਕਿਸਮ ਦੇ ਜਿਨ੍ਹਾਂ ਵਿਦਵਾਨਾਂ ਨੂੰ ਇਹ ਵਾਰ ਦੁਹਰਾਉਣ ਦਾ ਸ਼ੌਕ ਹੈ ਕਿ ਗੁਰੂ ਸਾਹਿਬ ਪਾਸ ਹੋਰ ਸਾਮੱਗਰੀ ਵੀ ਹੋਵੇਗੀ, ਪਰ ਇਹ ਸਭ ਤੋਂ ਪੁਰਾਣੀ 'ਪੋਥੀ' ਵੀ ਉਨ੍ਹਾਂ ਕੋਲ ਸੀ ਤੇ ਇਸੇ ਤੋਂ 'ਆਦਿ ਬੀੜ' ਤਿਆਰ ਹੋਈ ਸੀ, ਉਨ੍ਹਾਂ ਨੂੰ ਇਹੀ ਸਿਫ਼ਾਰਸ਼ ਕੀਤੀ ਜਾ ਸਕਦੀ ਹੈ ਕਿ 'ਪੋਥੀ' ਦੇ ਹਰ ਸ਼ਬਦ ਦੇ ਪਾਠ ਦੇ ਮੁਕਾਬਲੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਨੂੰ ਰੱਖ ਕੇ ਵਾਚਣ ਤੇ ਫੇਰ ਵੇਖਦ ਕਿ ਉਨ੍ਹਾਂ ਨੂੰ ਆਪਣਾ ਮਤ ਕਿੰਨਾ ਕੁ ਮੰਨਣਜੋਗ ਲਗਦਾ ਹੈ। ਉਨ੍ਹਾਂ ਪਾਸੋਂ ਇਹ ਪੁੱਛ ਵੀ ਹੋਣੀ ਚਾਹੀਦੀ ਹੈ ਕਿ ਜੇ ਅੱਜ ਉਨ੍ਹਾਂ ਨੂੰ ਇਸ 'ਪੋਥੀ' ਦੇ ਆਧਾਰ ਉੱਤੇ ਕੋਈ ਹੋਰ ਗ੍ਰੰਥ ਤਿਆਰ ਕਰਨਾ

---

86. ਤਿਲੰਗ ਰਾਗ ਦਾ ਇਹ ਸ਼ਬਦ ਗੁਰੂ ਨਾਨਕ ਦੇਵ ਜੀ ਦੇ 4 ਸ਼ਬਦਾਂ ਦੇ ਬਾਅਦ ਵਿਚ ਦਿੱਤਾ ਹੋਇਆ ਹੈ। ਸਿਰਲੇਖ ਵਿਚ ਰਚਿਆਰ ਦਾ ਪਤਾ ਨਹੀਂ ਦਿੱਤਾ ਹੋਇਆ ਪਰ ਹੋਰ ਥਾਵਾਂ ਵਾਂਗ ਏਥੇ ਵੀ ਇਸ ਨੂੰ ਪਿਛਲੀ ਲੜੀ ਦਾ ਆਖ਼ਰੀ ਸ਼ਬਦ ਮੰਨ ਲਿਆ ਗਿਆ ਹੈ। ਅੰਤਲੀ ਤੁਕ ਵਿਚ 'ਨਾਨਿਕ' ਛਾਪ ਮੌਜੂਦ ਹੈ।

ਪੈ ਜਾਵੇ ਤਾਂ ਕੀ ਉਨ੍ਹਾਂ ਦੇ ਉਤਾਰੇ ਹੋਏ ਪਾਠਾਂ ਵਿਚ ਏਨੀ ਮਾਤਰਾ ਵਿਚ, ਏਨੇ ਪ੍ਰਕਾਰ ਦੀ ਤੇ ਇਹੋ ਜਿਹੀ ਪ੍ਰਕਿਰਤੀ ਵਾਲੀ ਭਿੰਨਤਾ ਮੌਜੂਦ ਹੋਵੇਗੀ, ਜਿਹੋ ਜਿਹੀ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ? ਰਚਿਆਰ-ਭਿੰਨਤਾ ਲਈ ਵੇਖੋ ਪੰਜਵਾਂ ਜ਼ਮੀਮਾ।

**3. ਗੰਭੀਰ ਫ਼ਰਕ**

'ਪੋਥੀ' ਵਿਚ ਭਗਤ ਨਾਮਦੇਵ ਜੀ ਦੇ ਰਾਗ ਭੈਰੋ ਵਿਚ ਦੋ ਵੱਖ ਵੱਖ ਸ਼ਬਦ ਮਿਲਦੇ ਹਨ। ਇਨ੍ਹਾਂ ਦੀਆਂ ਆਰੰਭਿਕ ਤੁਕਾਂ ਹਨ :

(ੳ) ਹਿਦੂ ਗਰਦਨਿ ਮਾਰਉ ਤੋਹਿ॥ (ਪੱਤਰਾ 265ਅ)

(ਅ) ਸੁਲਤਾਨੁ ਪੂਛੇ ਕਹੁ ਰੇ ਨਾਮਾ ਤੇਰਾ ਸੁਆਮੀ ਕੈਸਾ ਹੈ॥ (ਪੱਤਰਾ 266ਅ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਹੀ ਰਾਗ ਤੇ ਇਸੇ ਹੀ ਭਗਤ ਦਾ ਇਕ ਸ਼ਬਦ ਪ੍ਰਾਪਤ ਹੈ, ਜਿਸ ਦੀ ਪਹਿਲੀ ਤੁਕ ਹੈ :

(i) ਸੁਲਤਾਨੁ ਪੂਛੈ ਸੁਨੁ ਬੇ ਨਾਮਾ।। (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ੧੧੬੫)

ਇਸ ਸ਼ਬਦ ਨੂੰ 'ਪੋਥੀ' ਦੇ ਸ਼ਬਦਾਂ ਦੇ ਕੋਲ ਰੱਖ ਕੇ ਪੜ੍ਹਿਆ ਜਾਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ 'ਪੋਥੀ' ਵਾਲੇ ਦੋਵੇਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਇੱਕਲੇ ਸ਼ਬਦ ਵਿਚ ਸਮਿਲਿਤ ਹਨ। ਇਸ ਤੋਂ ਬਿਲਕੁਲ ਸਾਫ਼ ਹੋ ਜਾਣਾ ਚਾਹੀਦਾ ਹੈ ਕਿ 'ਪੋਥੀ' ਦੇ ਇਹ ਦੋ ਸ਼ਬਦ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਬੰਧਿਤ ਇਕ ਸ਼ਬਦ, ਦੋ ਅਸਲੋਂ ਵੱਖ ਵੱਖ ਕੀਰਤਨੀ ਜਾਂ ਜ਼ਬਾਨੀ ਸੋਮਿਆਂ ਤੋਂ ਪ੍ਰਾਪਤ ਹੋਈਆਂ ਰਚਨਾਵਾਂ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਧਾਰ ਇਹ ਅਹੀਆਪੁਰ ਵਾਲੀ 'ਪੋਥੀ' ਨਹੀਂ ਹੈ।

ਭਗਤ-ਬਾਣੀ ਦਾ ਸਭ ਤੋਂ ਪੁਰਾਣਾ ਲਿਖਤੀ ਖਰੜਾ ਜੈਪੁਰ ਦੇ ਸ਼ਾਹੀ ਮਹਿਲ ਦੇ ਗ੍ਰੰਥ-ਸੰਗ੍ਰੀ ਵਿਚ ਸਾਂਭਿਆ ਪਿਆ ਹੈ। ਇਹ ਸੰਨ 1582 ਦਾ ਲਿਖਿਆ ਹੋਇਆ ਹੈ। ਇਸ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਮੌਜੂਦ ਹੈ। ਉਨ੍ਹਾਂ ਦੇ ਦੇਹੰਤ ਸੰਨ 1350 ਵਿਚ ਹੋਇਆ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਦੇਹੰਤ ਤੇ ਉਨ੍ਹਾਂ ਦੀ ਬਾਣੀ ਦੇ ਪਹਿਲੇ ਲਿਖਤੀ ਖਰੜੇ ਦੇ ਵਿਚਕਾਰਲੇ ਸਮੇਂ ਵਿਚ ਉਨ੍ਹਾਂ ਦੀ ਬਾਣੀ ਕਿੱਥੇ ਸਾਂਭੀ ਰਹੀ? ਉੱਤਰ ਹੈ : ਕੀਰਤਨ-ਮੰਡਲੀਆਂ, ਭਜਨ-ਮੰਡਲੀਆਂ ਤੇ ਰਾਗੀਆਂ ਦੇ ਚੇਤਿਆਂ ਵਿਚ; ਤੇ ਜਿਵੇ ਕਿ ਬਿਲਕੁਲ ਕੁਦਰਤੀ ਹੈ, ਇਕ ਮੰਡਲੀ ਦਾ ਪਾਠ, ਸਮਾਂ ਬੀਤਣ ਨਾਲ, ਦੂਜੀ ਮੰਡਲੀ ਦੇ ਪਾਠ ਤੋਂ ਕੁੱਝ ਫ਼ਰਕ ਵਾਲਾ ਹੋ ਜਾਂਦਾ ਹੈ। ਭਗਤ ਨਾਮਦੇਵ ਜੀ ਦਾ ਇਹ ਸ਼ਬਦ ਇਸ ਪ੍ਰਕਿਰਿਆ ਦਾ ਇਕ ਅਕੱਟ ਸਬੂਤ ਹੈ ਤੇ ਸਿੱਧ ਕਰਦਾ ਹੈ ਕਿ ਵਿਚਾਰ-ਅਧੀਨ ਬਾਣੀ-ਸੰਗ੍ਰੈਹਾਂ ਵਿਚ ਸਾਂਝੇ ਸ਼ਬਦਾਂ ਵਿਚਲੇ ਭੇਦਾਂ ਦਾ ਜਨਮ ਦੋ ਵੱਖ ਵੱਖ ਭਜਨ-ਮੰਡਲੀਆਂ ਦਿਆਂ ਚੇਤਿਆਂ ਵਿਚੋਂ ਹੋਇਆ ਹੈ। ਸ਼ਬਦ ਦਾ ਲਿਖਤ ਵਿਚ ਆਇਆ ਇਕ ਮੰਡਲੀ-ਵਾਲਾ ਰੂਪ 'ਪੋਥੀ' ਵਿਚ ਸਾਂਭਿਆ ਹੋਇਆ ਹੈ ਤੇ ਕਿਸੇ ਹੋਰ ਮੰਡਲੀ ਵਾਲੇ ਸਰੂਪ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹਨ। 'ਪੋਥੀ' ਗੁਰੂ ਗ੍ਰੰਥ ਸਾਹਿਬ ਦੇ ਸਿੱਧੇ ਸੋਮਿਆਂ ਵਿਚ ਸ਼ਾਮਿਲ ਕਰਨ ਨਾਲ ਕਈ ਨਿਰੁੱਤਰ

ਪ੍ਰਸ਼ਨਾਂ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ।

### 4. **'ਪੋਥੀ' ਨਾਲੋਂ ਵਧ ਤੁਕਾਂ**

'ਪੋਥੀ' ਵਿਚ ਕੁੱਝ ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚ ਕੋਈ ਤੁਕ ਜਾਂ ਤੁਕਾਂ ਲਿਖਾਰੀ ਪਾਸੋਂ ਲਿਖਦਿਆਂ ਲਿਖਦਿਆਂ ਛੁੱਟ ਗਈਆ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਇਨ੍ਹਾਂ ਸ਼ਬਦਾਂ ਵਿਚ ਇਹ ਛੁੱਟ ਗਈਆਂ ਤੁਕਾਂ ਮੌਜੂਦ ਹਨ। ਅੱਗੇ ਕੁੱਝ ਮਿਸਾਲਾਂ ਦੇ ਕੇ ਇਸ ਨੁਕਤੇ ਨੂੰ ਸਪਸ਼ਟ ਕਰਨ ਦਾ ਜਤਨ ਕੀਤਾ ਜਾ ਰਿਹਾਹੈ। ਛੱਡੀ ਹੋਈ ਤੁਕ ਨੂੰ ਕੁੱਝ ਮੁਟੇਰੇ ਟਾਈਪ ਨਾਲ ਵੱਖਰਿਆ ਦਿੱਤਾ ਗਿਆ ਹੈ :

| **ਕ੍ਰਮੰਕ** | **ਪੋਥੀ** | **ਸ੍ਰੀ ਗੁਰੂ ਗ੍ਰੰਥ ਸਾਹਿਬ** |
|---|---|---|
| (ੳ) | ਨ ਤਿਸੁ ਰੂਪੁ ਨੇ ਰੇਖਿਆ ਕਾਈ॥<br>ਅੰਤਿ ਨ ਸਾਹਿਬੁ ਸਿਵਰਿਆ ਜਾਈ॥੩॥<br>ਖਰੀ ਸਿਆਣੀ ਤਾ ਕੰਤ ਨ ਭਾਣੀ॥<br>ਮਾਇਆ ਲਾਗੀ ਤਾ ਭਰਮਿ ਭੁਲਾਣੀ॥੪॥<br>ਹਉਮੈ ਜਾਈ ਤਾਂ ਕੰਤਿ ਸਮਾਈ॥<br>ਇਵ ਕਾਮਣਿ ਪਿਆਰੇ ਨਵਨਿਧੀ ਪਾਈ॥੫॥<br>ਭਨਥ ਨਾਨਿਕੁ ਸਹੁ ਹੈ ਭੀ ਹੋਸੀ॥<br>ਜੈ ਭਾਵੇ ਪਿਆਰਾ ਤੈ ਰਵੇਸੀ॥੬॥੩॥<br>(ਪੱਤਰਾ 3ੳ-ਅ) | ਨ ਤਿਸੁ ਰੂਪੁ ਨੇ ਰੇਖਿਆ ਕਾਈ॥<br>ਅੰਤਿ ਨ ਸਾਹਿਬੁ ਸਿਵਰਿਆ ਜਾਈ॥੩॥<br>**ਸੁਰਤਿ ਮਤਿ ਨਾਹੀ ਚੁਤਰਾਈ॥**<br>**ਕਰਿ ਕਿਰਪਾ ਪ੍ਰਭ ਲਾਵਹੁ ਪਾਈ॥੪॥**<br>ਖਰੀ ਸਿਆਣੀ ਕੰਤ ਨਾ ਭਾਣੀ॥<br>ਮਾਇਆ ਲਾਗੀ ਭਰਮਿ ਭੁਲਾਣੀ॥੫॥<br>ਹਉਮੈ ਜਾਈ ਤਾ ਕੰਤ ਸਮਾਈ॥<br>ਤਉ ਕਾਮਣਿ ਪਿਆਰੇ ਨਵਨਿਧਿ ਪਾਈ॥੬॥<br>**ਅਨਿਕ ਜਨਮ ਬਿਛੁਰਤ ਦੁਖੁ ਪਾਇਆ॥**<br>**ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥੭॥**<br>ਭਣਤਿ ਨਾਨਕੁ ਸਹੁ ਹੈ ਭੀ ਹੋਸੀ॥ ਜੈ ਭਾਵੈ<br>ਪਿਆਰਾ ਤੈ ਰਾਵੇਸੀ॥ ੮ ॥੧॥(ਪੰਨਾ ੭੫੦) |
| (ਅ) | ਤਉ ਸਾਹਿਬ ਕੀ ਖਬਰਿ ਨ ਜਾਣੀ॥<br>ਜੋਬਨੁ ਖੋਇ ਪਿਛੈ ਪਛੁਤਾਣੀ॥ ੧ ॥<br>ਰਾਹਉ॥ ਵਿਛਣ ਖੂਹੀ ਮੁਧ ਅਕੇਲੀ॥<br>ਕੋਇ ਨ ਸਾਥੀ ਕੋਈ ਨਾ ਬੇਲੀ॥ ਜਹ<br>ਦੇਖਾ ਤਹ ਸਾਹਿਬੁ ਬੇਲੀ॥ ੨ ॥<br>ਵਾਟ ਹਮਰੀ ਖਰੀ ਊਡੀਣੀ॥<br>(ਪੱਤਰਾ 58ਅ-59ੳ) | ਤੈ ਸਾਹਿਬ ਕੀ ਮੈ ਸਾਰ ਨ ਜਾਨੀ॥<br>ਜੋਬਨੁ ਖੋਇ ਪਾਛੈ ਪਛੁਤਾਨੀ॥ ੧ ॥<br>ਰਹਾਉ॥ **ਕਾਲੀ ਕੋਇਲ ਤੂ ਕਿਤ ਗੁਨ**<br>**ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ**<br>**ਜਾਲੀ॥ ਪਿਰਹਿ ਬਿਹੂਨ ਕਤਹਿ ਸੁਖ**<br>**ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ**<br>**ਮਿਲਾਏ॥੨॥** ਵਿਧਣ ਖੂਹੀ ਮੁੰਧ<br>ਇਕੇਲੀ॥ ਨਾ ਕੋ ਸਾਥੀ ਨਾ ਕੇ ਬੇਲੀ॥ **ਕਰਿ**<br>**ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥** ਜਾ ਫਿਰਿ<br>ਦੇਖਾ ਤਾ ਮੇਰਾ ਅਲਹੁ ਬੇਲੀ॥ ੩ ॥ ਵਾਟ<br>ਹਮਾਰੀ ਖਰੀ ਉਡੀਣੀ॥ (ਪੰਨਾ ੭੯੪) |

| | |
|---|---|
| (ੲ) ਕਾਚੈ ਕਰਵੈ ਰਹੈ ਨ ਪਾਨੀ। ਹੰਸ<br>ਚਲਿਆ ਕਾਇਆ ਕੁਮਲਾਨੀ॥੨॥<br>ਕਾਗੁ ਉਡਾਵਤ ਭੁਜਾ ਪਿਰਾਨੀ॥<br>ਕਹੈ ਕਮੀਰੁ ਇਹ ਕਥਾ ਸਿਰਾਨਾ॥੩॥<br>੭॥ (ਪੱਤਰਾ 59ਅ) | ਕਾਚੈ ਕਰਵੈ ਰਹੈ ਨ ਪਾਨੀ॥ ਹੰਸ<br>ਚਲਿਆ ਕਾਇਆ ਕੁਮਲਾਨੀ॥ ੨ ॥<br>**ਕੁਆਰ ਕੰਨਿਆ ਜੈਸੇ ਕਰਤ ਸੀਗਾਰਾ॥**<br>**ਕਿਉ ਰਲੀਆ ਮਾਨੈ ਬਾਝੁ ਭਤਾਰਾ॥੩॥**<br>ਰਾਗ ਉਡਾਵਤ ਭੁਜਾ ਪਿਰਾਨੀ॥ ਕਹਿ<br>ਕਬੀਰ ਇਹ ਕਥਾ ਸਿਰਾਨੀ॥ ੪ ॥ ੨ ॥<br>(ਪੰਨਾ ੭੯੨) |
| (ਸ) ਸੁਤ ਸੰਪਉ ਆ ਭਈ ਵਡਿਆਈ॥<br>ਖੋਜਿ ਰਹੈ ਕਿਛੁ ਸੰਗਿ ਨ ਜਾਈ॥੧॥<br>ਕਿਆ ਮਾਗਉ ਕਿਛੁ ਥ਼ਿਰ ਨਾਹੀ॥<br>ਰਾਮੁ ਨਾਮੁ ਰਖੁ ਮਨ ਮਾਹੀ॥੧॥ ਰਹਾਉ॥<br>ਦੇਵ ਲੋਕੀ ਸਿਵ ਲੋਕੀ ਆਈਐ॥<br>ਹੋਛੀ ਜਗਤਿ ਬਹੁੜਿ ਫੁਨਿ ਆਈਐ॥੨॥<br>ਪੁਤੁ ਕਲਤੁ ਧਨੁ ਸੰਪੈ ਮਾਇਆ॥ ਕਹੁ ਕਿਨੈ<br>ਇਸ ਤੇ ਸੁਖੁ ਪਾਇਆ॥੩॥ (ਪੱਤਰਾ 156ੳ-ਅ) | **ਇੰਦ੍ਰ ਲੋਕ ਸਿਵ ਲੋਕਿਅ ਜੈਬੋ॥ ਓਛੇ**<br>**ਤਪ ਕਰਿ ਬਾਹੁਰਿ ਐਬੋ॥੧॥** ਕਿਆ<br>ਮਾਂਗਉ ਕਿਛੁ ਥਿਰੁ ਨਾਹੀ॥ ਰਾਮ<br>ਨਾਮ ਰਖੁ ਮਨ ਮਾਹੀ॥ ੧॥ ਰਹਾਉ॥<br>**ਸੋਭਾ ਰਾਜ ਬਿਭੈ ਬਡਿਆਈ॥ ਅੰਤਿ ਨਾ**<br>**ਕਾਹੂ ਸੰਗ ਸਹਾਈ॥ ੨॥** ਪੁਤ੍ਰ ਕਲਤ੍ਰ<br>ਲਛਮੀ ਮਾਇਆ॥ ਇਨ ਤੇ ਕਹੁ ਕਵਨੈ<br>ਸੁਖੁ ਪਾਇਆ॥੩॥ (ਪੰਨਾ ੬੯੨) |
| (ਹ) ਸਖੀ ਸਹੇਲੀ ਗਰਬ ਗਹੇਲੀ॥ ਤੂ ਸੁਣਿ<br>ਪਿਆਰੇ ਕੀ ਬਾਤ ਸੁਹੇਲੀ॥੧॥ | **ਸਲੋਕ॥ ਪਤਿਤ ਪੁਨੀਤ ਅਸੰਖ ਹੋਹਿ ਹਰਿ**<br>**ਚਰਨੀ ਮਨੁ ਲਾਗ॥ ਅਠਸਠਿ ਤੀਰਥ**<br>**ਨਾਮੁ** (ਪੱਤਰ 274ੳ) **ਪ੍ਰਭ ਨਾਨਕ ਜਿਸੁ**<br>**ਮਸਤਿਕ ਭਾਗ॥੧॥ ਸਬਦੁ॥**<br>ਸਖੀ ਸਹੇਲੀ ਗਰਬ ਗਹੇਲੀ॥ ਸੁਣਿ ਸਹ<br>ਕੀ ਇਕ ਬਾਤ ਸੁਹੇਲੀ॥੧॥ (ਪੰਨਾ ੯੯੦) |

ਸਵਾਲ ਪੈਦਾ ਹੋਣਾ ਕੁਦਰਤੀ ਹੈ ਕਿ ਇਹ ਵਾਧੇ ਕਿਸੇ ਆਧਾਰ ਉੱਤੇ ਕੀਤੇ ਗਏ? ਮੇਰੇ ਪਾਸ ਤਾਂ ਇਸ ਸਵਾਲ ਦਾ ਜਵਾਬ ਮੌਜੂਦ ਹੈ, ਪਰ ਕੀ ਫ਼ਰਮਾਉਂਦੇ ਹਨ ਉਹ ਸੱਜਨ, ਜੋ 'ਪੋਥੀ' ਨੂੰ ਸਿੱਖਾਂ ਦੇ 'ਧਰਮ-ਗ੍ਰੰਥ' ਤੇ 'ਗੁਰੂ' ਦਾ ਸੋਮਾ ਦੱਸਦੇ ਹਨ?

### 5. ਪੋਥੀ ਨਾਲੋਂ ਘੱਟ ਤੁਕਾਂ

ਉਪਰੋਕਤ ਉਦਾਹਰਣਾਂ ਦੇ ਉਲਟ ਅਜਿਹੀਆਂ ਮਿਸਾਲਾਂ ਵੀ ਮਿਲ ਜਾਂਦੀਆਂ ਹਨ, ਜਿੱਥੇ 'ਪੋਥੀ' ਵਾਲੀਆਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੀਆਂ, ਜਿਵੇਂ;

| ਕ੍ਰਮੰਕ | 'ਪੋਥੀ' | ਸ੍ਰੀ ਗੁਰੂ ਗ੍ਰੰਥ ਸਾਹਿਬ |
|---|---|---|
| (ੳ) | ਚਾਰਿ ਵੇਦ ਅਰੁ ਸਿਮਿਰਿਤਿ ਪੁਰਾਨਾ॥<br>ਕਵਲਾਪਤਿ ਕਵਲਾ ਨਾਹੀ ਜਾਨਾ॥੩॥<br>**ਜੇ ਗੁਣ ਹੋਹਿ ਤਾਂ ਉਤਰਸਿ ਤੀਰਾ॥**<br>**ਗੁਣ ਬਿਹੂਣੇ ਬੂਡੇ ਬਿਨੁ ਨੀਰਾ॥੪॥**<br>ਪਗ ਲਗਿ ਰਾਮ ਹੈ ਸਰਣਾਈ॥੫॥੩॥<br>(ਪੱਤਰਾ 153ਅ) | ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥<br>ਕਮਲਾਪਤਿ ਕਵਲਾ ਨਹੀਂ ਜਾਨਾਂ॥੩॥<br>ਕਹਿ ਕਬੀਰ ਸੋ ਭਰਮੈਂ ਨਾਹੀ॥<br>ਪਗ ਲਗਿ ਰਾਮ ਰਹੈ ਸਰਨਾਂਹੀ॥੪॥੧॥<br>(ਪੰਨਾ ੬੯੧-੯੨) |
| (ਅ) | **ਸੁਤ ਸੰਪਉ ਆ ਭਈ ਵਡਿਆਈ॥ ਖੋਜ ਰਹੈ ਕਿਛੁ ਸੰਗਿ ਨ ਜਾਈ॥੧॥** ਕਿਆ ਮਾਗਉ ਕਿਛੁ ਥਿਰੁ ਨਾਹੀ॥ ਰਾਮੁ ਨਾਮੁ **ਰਖੁ ਮਨ ਮਾਹੀ॥੧॥ ਰਹਉ॥ ਦੇਵ ਲੋਕ ਸਿਵ ਲੋਕੀ ਜਾਈਐ॥ ਹੋਛੀ ਭਗਤਿ ਬਹੁੜਿ ਫੁਨਿ ਆਈਐ॥੨॥**<br>ਪੁਤੁ ਕਲਤੁ ਧਨੁ ਸੰਪੈ ਮਾਇਆ॥<br>ਕਹੁ ਕਿਨੈ ਇਸ ਤੇ ਸੁਖੁ ਪਾਇਆ॥3॥<br>(ਪੱਤਰਾ 156ੳ-ਅ) | ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਹੁਰਿ ਐਬੋ॥ ੧॥ ਕਿਆ ਮਾਂਗਉ ਕਿਛੁ ਥਿਰੁ ਨਾਹੀ॥ ਰਾਮ ਨਾਮ ਰਖੁ ਮਨ ਮਾਹੀ॥ ੧॥ ਰਹਾਉ॥<br>ਸੋਭਾ ਰਾਜ ਬਿਭੈ ਬਡਿਆਈ<br>ਅੰਤਿ ਨ ਕਾਹੁ ਸੰਗ ਸਹਾਈ॥ ੨ ॥<br>ਪੁਤ੍ਰ ਕਲਤ੍ਰ ਲਛਮੀ ਮਾਇਆ॥ ਇਨ ਤੇ ਕਹੁ ਕਵਨੈ ਸੁਖੁ ਪਾਇਆ॥੩॥<br>(ਪੰਨਾ ੬੯੨) |

ਇਹੋ ਜਿਹੀਆਂ ਛੋਟਾਂ ਜਦੋਂ ਦੁਵੱਲੀ ਹੋਣ ਤਾਂ ਲਿਪਿਕਾਂ ਦੀਟਾ ਉਕਾਈਆਂ ਦੇ ਸਿਰ ਮੜ੍ਹ ਕੇ ਇਨ੍ਹਾਂ ਨੂੰ ਛੁਟਿਆਵਣਾ ਦਾ ਜਤਨ ਹੋ ਸਕਦਾ ਹੈ, ਪਰ ਜਦੋਂ ਇਕ ਸੰਕਲਨ ਦੀ ਸਾਮੱਗਰੀ ਦੂਜੇ ਸੰਕਲਨ ਵੱਲੋਂ ਵਰਤੇ ਜਾਂ ਨਾ ਵਰਤੇ ਜਾਣ ਦੀ ਖੋਜ-ਪੜਤਾਲ ਕੀਤੀ ਜਾ ਰਹੀ ਹੋਵੇ ਤਾਂ ਇਹ ਫ਼ਰਕ ਛੋਟੇ ਨਹੀਂ ਰਹਿ ਜਾਣ ਦਾ ਡਰਸ ਸੀ ਤਾਂ ਗੁਰੂ ਅਰਜਨ ਦੇ ਵਜੀ ਤੇ ਭਾਈ ਗੁਰਦਾਸ ਜੀ ਨੇ ਆਪਣੇ ਸਾਹਮਣੇ ਪਈ 'ਪੋਥੀ' ਤੋਂ ਉਤਾਰ ਕੇ ਆਪਣਾ ਘਰ ਪੂਰਾ ਕਿਉਂ ਨਾ ਲਿਆ? ਇਸ ਦਾ ਸਤਰਕ ਜਵਾਬ ਇੱਕੋ ਹੈ ਕਿ 'ਪੋਥੀ' ਗੁਰੂ ਅਰਜਨ ਦੇਵ ਜਾਂ ਭਾਈ ਗੁਰਦਾਸ ਪਾਸ ਹੈ ਹੀ ਨਹੀਂ ਸੀ, ਇਸ ਲਈ ਉਸ ਦੇ ਵਰਤਣ ਦਾ ਸਵਾਲ ਪੈਦਾ ਹੀ ਨਹੀਂ ਹੋ ਸਕਦਾ।

### 6. 'ਪੋਥੀ' ਤੋਂ ਵਾਧੂ ਪਦ

ਅਨੇਕ ਪਦ ਜਾਂ ਲਫ਼ਜ਼ 'ਪੋਥੀ' ਦੇ ਪਾਠ ਵਿਚ ਨਹੀਂ ਹਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਵਿਚ ਮਿਲਦੇ ਹਨ, ਜਿਵੇਂ 3ਅ/6 ਵਿਚ 'ਹਉ', 3ਅ/12 ਵਿਚ 'ਹਉ', 4ੳ/3 ਵਿਚ 'ਮੈ', 4ੳ/5 ਵਿਚ 'ਜੀਉ', 4ੳ/5 ਵਿਚ 'ਹਉ', 4ੳ/6 ਵਿਚ 'ਤਿਸੁ', 4ੳ/9 ਵਿਚ 'ਅਗੈ', 4ਅ/7 ਵਿਚ 'ਕਾਈ', 6ਅ/3 ਵਿਚ 'ਤੇਰਾ', 6ਅ/7 ਵਿਚ 'ਜੇ', 7ੳ/6, 7,8, ਵਿਚ 'ਜੀਉ', 7ਅ/2, 3,4,5,6,7, 8, 10,11,

12, 13, ਵਿਚ 'ਜੀਉ' 8ੳ/1,2,3,5,6,7,9,11,12,14 ਵਿਚ 'ਜੀਉ', 9ੳ1,2 ਵਿਚ 'ਜੀਉ', 16ੳ/1 ਵਿਚ 'ਦਰਸਨੁ', ਆਦਿ। ਇਹ ਸੂਚੀ ਚੱਲ ਸੋ ਚੱਲ ਹੈ ਤੇ ਮੇਰੇ ਪੱਖ ਨੂੰ ਦ੍ਰਿੜ੍ਹ ਕਰਦੀ ਹੈ।

## 7. 'ਪੋਥੀ' ਤੋਂ ਘੱਟ ਪਦ

ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਪਦ 'ਪੋਥੀ' ਤੋਂ ਵੱਧ ਪਏ ਹੋਏ ਮਿਲਦੇ ਹਨ, ਓਸੇ ਤਰ੍ਹਾਂ ਕਈ ਥਾਵਾਂ ਉੱਤੇ 'ਪੋਥੀ' ਵਾਲੇ ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ। ਮਸਲਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੋਥੀ' ਕੇ ਪੱਤਰਾ/ਤੁਕ 10ਅ/5 ਵਿਚਲੀ 'ਕੀ' ਲੋਪ ਹੈ। ਇਸੇ ਤਰ੍ਹਾਂ 10ਅ/8 ਵਿੱਚੋਂ 'ਜਿਸ', 13ੳ/6 ਵਿੱਚੋਂ 'ਰਾਮ', 14ੳ/10 ਵਿੱਚੋਂ 'ਜੇ', 14ੳ/11, 14ਅ/9 ਤੇ 15ਅ/10 ਵਿਚੋਂ ਵੀ 'ਰਾਮ' ਲੋਪ ਹੈ। ਇਹੋ ਜਿਹੀਆਂ ਮਿਸਾਲਾਂ ਵੀ ਅਨੇਕ ਹਨ।

'ਪੋਥੀ' ਤੋਂ ਘੱਟ ਪਦਿਆਂ ਬਾਰੇ ਤਾਂ ਕੋਈ ਕਹਿ ਲਵੇ ਕਿ ਲਿਖਾਰੀ ਪਾਸੋਂ ਉਤਾਰੇ ਵੇਲੇ ਉਕਾਈ ਹੋ ਗਈ ਹੋਵੇਗਾ, ਪਰ ਵਾਧਿਆਂ ਬਾਰੇ ਕੋਈ ਕੀ ਕਹੇਗਾ? ਇਹੀ ਨਹੀਂ, ਘਾਟਿਆ ਤੇ ਵਾਧਿਆ, ਦੁਹਾਂ ਵਿਚੋਂ, ਕੁੱਝ ਪਦ ਅਜਿਹੇ ਵੀ ਹਨ ਜਿਨ੍ਹਾਂ ਵਿੱਚੋਂ ਵੱਖ ਵੱਖ ਕੀਰਤਨ-ਮੰਡਲੀਆਂ ਜਾਂ ਰਾਗੀ-ਜੱਥਿਆਂ ਦੀਆਂ ਗਾਇਨ-ਸ਼ੈਲੀਆਂ ਦੇ ਦਰਸ਼ਨ ਹੋ ਜਾਂਦੇ ਹਨ। ਮਸਲਨ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਸ਼ਬਦ ਦੀ ਤੁਕ ਦੇ ਅੰਤ ਵਿਚ 'ਜੀਉ' ਦਾ ਹੋਣਾ (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ੭੫੧) ਜਾਂ 'ਪੋਥੀ' ਵਿਚ 'ਰਾਮ' ਪਦ ਦਾ ਦੁਹਰਾਇਆ ਜਾਣਾ (ਵੇਖੋ 13ੳ/6, 14ੳ/1...), ਵੀਹ ਵਿਸਵੇ, ਰਾਗੀਂ ਜਾਂ ਕੀਰਤਨੀ ਜੱਥਿਆਂ ਦੀਆਂ ਤਾਨਾਂ ਪੂਰਨ ਵਾਲੀਆਂ ਜੁਗਤਾਂ ਸਨ, ਜੋ ਗੁਰੂ ਸਾਹਿਬਾਨ ਨੇ ਲਿਖਤੀ ਰੂਪ ਵਿਚ ਸਥਿਰ ਕਰ ਲਈਆਂ ਸਨ।

## 8. ਸਾਰ

ਵੈਸੇ ਤਾਂ 'ਪੋਥੀ' ਦੇ ਜਿਨ੍ਹਾਂ ਵੀ ਪੱਖਾਂ ਦੀ ਤੁਲਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੀਤੀ ਗਈ ਹੈ, ਉਹ ਦੁਹਾਂ ਸੰਕਲਨਾਂ ਦੇ ਆਪਸੀ ਲੈਣ-ਦੇਣ ਦੇ ਮਸਲੇ ਦੀ ਤਹਿ ਤਕ ਪਹੁੰਚਣ ਲਈ, ਆਪੋ-ਆਪਣੀ ਥਾਂ ਕਾਫ਼ੀ ਅਹਿਮ ਸਨ, ਪਰ ਜਿੰਨੀ ਅਹਿਮੀਅਤ ਪਾਠ-ਤੁਲਨਾ ਦੀ ਹੋ ਸਕਦੀ ਹੈ, ਓਨੀ ਕਿਸੇ ਵੀ ਹੋਰ ਪੱਖ ਦੀ ਨਹੀਂ ਹੋ ਸਕਦੀ। ਆਖ਼ਰ, ਲੱਭਣਾ ਤਾਂ ਇਹੀ ਹੈ ਕਿ 'ਪੋਥੀ' ਨੂੰ 'ਆਦਿ ਬੀੜ' ਦੀ ਤਿਆਰ ਵਿਚ, ਵਰਤਿਆ ਗਿਆ ਹੈ ਕਿ ਨਹੀਂ? ਤੇ ਜੇ ਵਰਤਿਆ ਗਿਆ ਹੈ ਤਾਂ ਕਿਸ ਹਦ ਤਕ? ਵਰਤਣ ਦਾ ਸੰਬੰਧ, ਸਭ ਤੋਂ ਪਹਿਲਾਂ ਤੇ ਬਿਲਕੁਲ ਸਿੱਧਾ, ਪਾਠ ਨਾਲ ਹੁੰਦਾ ਹੈ, ਬਾਕੀ ਸਾਰੇ ਪੱਖ ਬਾਅਦ ਵਿਚ ਆਉਂਦੇ ਹਨ। ਪਾਠ ਵਿਚ ਬਾਣੀ, ਬਾਣੀ ਵਿਚ ਵਰਤੇ ਗਏ ਵੱਖ ਵੱਖ ਛੰਦ, ਪਦ ਤੇ ਪਦਾਂ ਦੇ ਜੋੜ, ਆਦਿ ਆਉਂਦੇ ਹਨ। ਸੰਕਲਨਾਂ ਵਿਚ ਇਨ੍ਹਾਂ ਦੀ ਸਮਾਨਤਾ ਹੋਵੇ ਤਾਂ ਪ੍ਰਭਾਵ ਦੀ ਤਲਾਸ਼ ਵੱਲ ਪੈਣਾ ਜ਼ਰੂਰੀ ਹੋ ਜਾਂਦਾ ਹੈ ਪਰ ਤੇ ਸਮਾਨਤਾ ਦੀ ਥਾਂ ਫ਼ਰਕਾਂ ਦਾ ਪੱਲੜਾ ਭਾਰਾ ਦਿੱਸੇ ਤਾਂ ਨਤੀਜ਼ਾ ਇਹ ਵੀ ਨਿਕਲ ਸਕਦਾ ਹੈ ਕਿ ਸੰਬੰਧ ਫ਼ਰਜ਼ੀ ਹੈ। ਪਾਠਾਂ ਦੇ ਮਾਮਲੇ ਵਿਚ ਨਤੀਜਾ ਇਹੀ ਨਿਕਲ ਰਿਹਾ ਹੈ ਕਿ 'ਆਦਿ ਬੀੜ' ਦੀ ਤਿਆਰੀ ਵੇਲੇ ਗੁਰੂ ਸਾਹਿਬ ਨੇ 'ਪੋਥੀ' ਆਪਣੇ ਸਾਹਮਣੇ ਲਹੀਂ ਸੀ ਰੱਖੀ ਹੋਈ। ਪਦ-ਜੋੜਾਂ ਵਾਲੇ ਭਾਗ ਵਿਚ ਜੋ ਨਤੀਜਾ ਨਿਕਲਿਆ ਸੀ, ਪਾਠ-ਭੇਦਾਂ ਦਾ ਅਧਿਐਨ ਉਸ ਦੀ ਜ਼ੋਰਦਾਰ ਪ੍ਰੋੜ੍ਹਤਾ ਕਰਦਾ ਹੈ। ਥੋੜੇ ਜਿਹੇ ਰਾਗਾਂ ਦੀ ਥੋੜੀ ਜਿਹੀ ਬਾਣੀ ਵਿਚ ਭੇਦਾਂ ਦੀ

ਗਿਣਤੀ ਜਦੋਂ ਹਜ਼ਾਰਾਂ ਤਕ ਪਹੁੰਚ ਜਾਏ ਤੇ ਭੇਦਾਂ ਦੀ ਪ੍ਰਕਿਰਤੀ ਸਧਾਰਨ ਦੀ ਥਾਂ ਗੰਭੀਰ ਵੀ ਹੋਵੇ ਤਾਂ ਹੋਰ ਨਤੀਜਾ ਨਿਕਲ ਵੀ ਕੀ ਸਕਦਾ ਹੈ?

ਸੋ 'ਪੋਥੀ' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾ ਸੋਮਾ ਬਣੀ, ਨਾ ਆਧਾਰ। ਇਉਂ, ਗੁਰੂ ਅਰਜਨ ਦੇਵ ਜੀ ਵੱਲੋਂ 'ਪੋਥੀ'/ਪੋਥੀਆਂ ਦੀ ਪ੍ਰਾਪਤੀ ਲਈ ਬਾਬਾ ਮੋਹਨ ਜੀ ਦੀ ਮਹਿਮਾ ਵਿਚ ਸ਼ਬਦ ਰਚ ਕੇ ਗਾਉਣ, 'ਪੋਥੀ'/ਪੋਥੀਆਂ ਪ੍ਰਾਪਤ ਕਰ ਕੇ ਅੰਮ੍ਰਿਤਸਰ ਲੈ ਜਾਣ ਤੇ ਫ਼ਾਇਦਾ ਉਠਾ ਕੇ ਮੋੜ ਦੇਣ ਵਾਲੀ ਸਾਰੀ ਦੰਦ-ਕਥਾ ਉਨ੍ਹਾਂ ਪੋਥੀਦਾਰਾਂ ਦੀ ਘਾੜਤ ਬਣ ਖਲੋਂਦੀ ਹੈ, ਜਿਨ੍ਹਾਂ ਨੇ 'ਪੋਥੀ' ਦੇ ਮੁੱਢ ਵਿਚ ਸੰਮਤ ਤੇ ਵਰ-ਸਰਾਪ ਵਾਲਾ ਜਾਅਲੀ ਪੱਤਰਾ ਲਿਖਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਮੋਹਨ ਤੇਰੇ ਉਚੇ ਮੰਦਰ..." ਵਾਲੇ ਛੰਤ ਦੇ ਮੂਲ ਮੁੱਦੇ ਪਾਸੋਂ ਸਵਾਰਥੀ ਸੇਵਾ ਲੈਣ ਦਾ ਕੰਮ ਵੀ, ਨਿਰਸੰਦੇਹ, ਇਨ੍ਹਾਂ ਹੀ ਸੋਮਿਆਂ ਤੋਂ ਸ਼ੁਰੂ ਹੋਇਆ ਹੋਵੇਗਾ।

'ਪੋਥੀ' ਦੇ ਕਈ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਕਈ ਸ਼ਬਦ 'ਪੋਥੀ' ਵਿਚ ਨਹੀਂ ਹਨ; ਇੱਕੋ ਸ਼ਬਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁੱਝ ਤੁਕਾਂ ਦੇ ਨਾਲ ਤੇ 'ਪੋਥੀ' ਵਿਚ ਉਨ੍ਹਾਂ ਤੁਕਾਂ ਦੇ ਬਿਨਾ ਲਿਖਿਆ ਹੋਇਆ ਹੈ ਇਸ ਦੇ ਉਲਟ, 'ਪੋਥੀ' ਵਾਲੇ ਕਈ ਸ਼ਬਦਾਂ ਦੀਆਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਦਿੱਤਾ ਹੋਇਆ ਮਿਲਦਾ ਹੈ; 'ਪੋਥੀ' ਵਿਚ ਭਗਤ ਨਾਮਦੇਵ ਦੇ ਦੋ ਸ਼ਬਦ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਕਾਂ ਦੇ ਅੱਗੇ ਪਿੱਛੇ ਆਉਣ ਦੀਆਂ ਮਿਸਾਲਾਂ ਵੀ ਮੌਜੂਦ ਹਨ, ਜਿਵੇਂ ਅੱਗੇ-ਦਿੱਤੇ ਨਮੂਨੇ ਵਿਚ :

| **'ਪੋਥੀ'** | **ਸ੍ਰੀ ਗੁਰੂ ਗ੍ਰੰਥ ਸਾਹਿਬ** |
|---|---|
| ਦੇਖਹੁ ਲੋਕਾ ਕਲਿ ਦਾ ਭਾਉ॥ | **ਜੋਇ ਖਸਮੁ ਹੈ ਜਾਇਆ॥** |
| ਸੁਤਿ ਮੁਸਲਾਈ ਆਪੁਨੀ ਮਾਉ॥੧॥ ਰਹਉ॥ | **ਪੂਤਿ ਬਾਪੁ ਖੇਲਾਇਆ॥** |
| **ਜੋਇ ਖਸਮੁ ਹੈ ਜਾਇਆ॥ ਪੂਤਿ ਬਾਪੁ ਖੇਲਾਇਆ॥** | **ਬਿਨੁ ਸ੍ਰਵਣਾ ਖੀਰੁ ਪਿਲਾਇਆ॥੧॥** |
| **ਬਿਨੁ ਸਰਵਨਾ ਖੀਰੁ ਪੀਲਾਇਆ॥੧॥** | ਦੇਖਹੁ ਲੋਗਾ ਕਲਿ ਕੇ ਭਾਉ ਸੁਤਿ ਅਪਨੀ ਮਾਉ॥ |
| (ਪੱਤਰਾ 220ੳ) | ੧॥ ਰਹਾਉ॥ (ਪੰਨਾ ੧੧੯੪) |

ਇਸ ਤਰ੍ਹਾਂ ਦੇ ਭੇਦ ਹੋਣ ਉੱਤੇ ਵੀ ਜੇ ਕੋਈ ਇਹੀ ਰਟ ਲਾਈ ਜਾਵੇ ਕਿ 'ਆਦਿ ਬੀੜ' 'ਪੋਥੀ' ਦੀ ਇਹਸਾਨਮੰਦ ਸੀ, ਤਾਂ ਇਹ ਸੁਧਾ ਅਨਿਆਂ ਹੋਵੇਗਾ।

XVII

# ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸ਼ਬਦ

## 1. ਚੌਥੇ ਗੁਰੂ ਸਾਹਿਬ ਦੀ ਬਾਣੀ

'ਪੋਥੀ' ਵਿਚ ਸ਼ਬਦਾਂ ਉੱਤੇ ਮਹਲਾ ੪ ਦੇ ਸਿਰਲੇਖ ਪਏ ਹੋਏ ਹਨ, ਜਿਨ੍ਹਾਂ ਨੂੰ ਸਿਰਲੇਖਾਂ ਵਾਲੇ ਸ਼ਬਦਾਂ ਦੇ ਬਾਅਦ, ਸਿਰਲੇਖ ਤੋਂ ਬਿਨਾਂ ਆਉਣ ਕਰ ਕੇ, ਮਹਲਾ ੪ ਦੇ ਰਚੇ ਹੋਏ ਮੰਨਿਆ ਗਿਆ ਹੈ। 'ਮਹਲ 5' ਸਿਰਲੇਖਾਂ ਵਾਲੇ ਸ਼ਬਦਾਂ ਦੀ ਗੱਲ ਅੱਗੇ ਚੱਲ ਕੇ ਕਰਾਂਗੇ। ਏਥੇ ਹਵਾਲੇ ਦੀ ਸੌਖ ਲਈ ਚੌਥੇ ਗੁਰੂ ਜੀ ਦੀ ਕਥਿਤ ਰਚਨਾ ਦੀ ਸੂਚੀ ਅੱਗੇ ਦਿੱਤੀ ਜਾ ਰਹੀ ਹੈ :

| **ਕ੍ਰਮੰਕ** | **ਰਾਗ** | **'ਪੋਥੀ' ਵਿਚ ਰਚਿਆਰ** | **ਪਹਿਲੀ ਤੁਕ** | **ਪੱਤਰਾ** | **ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਿਆਰ** |
|---|---|---|---|---|---|
| (ੳ) | ਧਨਸਰੀ | ਮਹਲ ਚਉਥ 4 | ਕਾਮੁ ਕਰੋਧੁ ਮਾਇਆ ਮਦੁ ਮੀਠੇ ਦਲ ਬਦਲ ਜਿਉ ਉਨਵਿ ਰਹੇ॥ | 127ਅ | x |
| (ਅ) | ਬਸੰਤੁ | ਮਹਲਾ ੪ | ਰਾਤੇ ਸਚਿ ਨਾਮਿ ਹਰਿ ਨਿਹਾਲਾ॥ | 177ਅ | ਮਹਲਾ ੩ |
| (ੲ) | ਬਸੰਤੁ | ਮਹਲਾ ੪ | ਸਗਲ ਭਵਣ ਤੇਰੀ ਮਾਇਆ ਮੋਹਿ॥ | 178ੳ | ਮਹਲਾ ੧ |
| (ਸ) | ਬਸੰਤੁ | ਮਹਲਾ ੪ | ਮੇਰੀ ਸਖੀ ਸਹੇਲੀ ਸੁਨਹੁ ਭਾਇ ਮੇਰਾ ਪਿਰੁ ਰੀਸਾਲੂ ਸੰਗਿ ਖਾਇ | 180ੳ | ਮਹਲਾ ੧ |
| (ਹ) | ਬੰਸਤੁ | ਮਹਲਾ ੪ | ਆਪੇ ਕੁਦਰਤਿ ਕਰੇ ਸਾਜਿ॥ | 181ੳ | ਮਹਲਾ ੧ |
| (ਕ) | 'ਬੰਸਤੁ' ਉਪਰੋਂ ਅੱਧਾ ਹਾਸੀਏ ਵਿਚ ਆ ਗਿਆ ਹੈ। | x | ਆਪੇ ਕੁਦਰਿਤ ਕਰੇ ਸਾਜਿ॥ ਸਾਚਾ ਸਹੁ ਗੁਰੂ ਸੁਖਦਾਤਾ ਹਰਿ ਮੇਲ ਗਾਵਏ॥ | 183ੳ | ਮਹਲਾ ੧ |

| | | | | | |
|---|---|---|---|---|---|
| (ਖ) | ਬਸੰਤੁ | ਮਹਲਾ ੪ | ਮਨੁ ਭੂਲੋ ਭਰਮਸਿ ਆਇ ਜਾਇ॥ | 199ੳ | ਮਹਲਾ ੧ |
| (ਗ) | ਬਸੰਤੁ | x | ਮਤ ਭਸਮ ਅਧੂਲੇ ਗਰਬਿ ਜਾਇ॥ | 200ਅ | ਮਹਲਾ 1 |
| (ਘ) | ਬਸੰਤੁ | x | ਦਰਸ਼ਨ ਕੀ ਪਿਆਸ ਜਿਸੁ ਨਰ ਹੋਇ॥ | 201ਅ | ਮਹਾਲਾ ੧ |
| (ਙ) | ਬਸੰਤੁ | x | ਦੁਭਿਧਾ ਦੁਰਮਤਿ ਅੰਧੁਲਪ ਕਾਰ॥ | 203ੳ | ਮਹਲਾ ੧ |
| (ਚ) | ਬਸੰਤੁ | x | ਆਪ ਭਵਰਾ ਫੂਲ ਵੇਲਿ॥ | 203ਅ | ਮਹਲਾ ੧ |
| (ਛ) | ਬਸੰਤੁ | x | ਚੰਚਲੁ ਚੀਤੁ ਨ ਪਾਵੈ ਪਾਰਾ॥ | 204ਅ | ਮਹਲਾ ੧ |

'ਪੋਥੀ' ਨੂੰ ਓਪਰੀ ਨਜ਼ਰ ਨਾਲ ਵੇਖਣ ਵਾਲੇ ਕਿਸੇ ਵੀ ਵਿਅਕਤੀ ਨੂੰ, ਜਿਸ ਨੂੰ ਰਚਿਆਰ ਪਛਾਣਨ ਦੀ ਵਿਧੀ ਦੀ ਮਾੜੀ-ਮੋਟੀ ਵੀ ਸੋਝੀ ਹੈ, ਉਪਰੋਕਤ ਨਕਸ਼ਾ ਮੂਲ ਅਨੁਸਾਰ ਠੀਕ ਲੱਗੇਗਾ, ਪਰ ਜਿਸ ਦੀ ਆਦਤ ਧੁਰ ਤਹਿ ਤਕ ਪਹੁੰਚਣ ਦੀ ਹੋਵੇ, ਉਸ ਤੋਂ ਕੁੱਝ ਵੀ ਗੁੱਝਾ ਨਹੀਂ ਰਹਿੰਦਾ। ਮਸਲਨ, ਅਸਲ ਵਿਚ ਕੁੱਲ 6 ਸ਼ਬਦ ਹਨ ਜਿਨ੍ਹਾਂ ਦੇ ਉੱਤੇ ਮਹਲਾ ੪ ਲਿਖਿਆ ਹੋਇਆ ਮਿਲਦਾ ਹੈ, ਬਾਕੀ ਦੇ 6 ਸ਼ਬਦਾਂ ਦਾ ਰਚਿਆਰ, ਲਿਖਾਰੀ ਦੀ ਸਧਾਰਨ ਬਿਧ ਨੂੰ ਮੁਖ ਰੱਖ ਕੇ, ਫ਼ਰਜ਼ ਕਰ ਲਿਆ ਗਿਆ ਹੈ। ਜੇ ਰਚਿਆਰ ਬਾਰੇ ਦਿੱਤੀ ਸੂਚਨਾ ਇਤਬਾਰੀ ਹੋਵੇ ਤਾਂ ਇਸ ਦੇ ਉਪਰੰਤ ਆਉਣ ਵਾਲੇ ਸੂਚਨਾ-ਰਹਿਤ ਸ਼ਬਦਾਂ ਦਾ ਫ਼ਰਜ਼ ਕੀਤਾ ਹੋਇਆ ਰਚਿਆਰ ਵੀ ਸੰਦੇਹ-ਮੁਕਤ ਹੋਵੇਗਾ। ਜਿਵੇਂ ਕਿ ਅਸੀਂ ਹੁਣੇ ਵੇਖਾਂਗੇ, ਅਫ਼ਸੋਸ ਇਹ ਹੈ ਕਿ ਰਚਿਆਰ-ਸੂਚਨਾ ਵਾਲੇ ਮੁੱਢਲੇ ਸ਼ਬਦ ਵਿਚ ਕਸਰ ਹੈ, ਇਸ ਲਈ ਸਾਰੇ ਬਾਅਦ ਵਿਚ ਆਉਣ ਵਾਲੇ ਸ਼ਬਦਾਂ ਦੀ ਰਚਿਆਰ-ਸੂਚਨਾ ਸ਼ੱਕੀ ਬਣ ਜਾਂਦੀ ਹੈ। ਵੇਰਵਾ ਇਉਂ ਹੈ :

ਪੱਤਰਾ 122ਅ ਉੱਤੇ 'ਧਨਾਸਰੀ ਮਹਲ ੩' ਸਿਰਲੇਖ ਵਾਲਾ ਸ਼ਬਦ (ਨਦਰਿ ਕਰੇ ਤਾਂ ਸਿਵਰਿਆ ਜਾਇ) ਦਿੱਤਾ ਹੋਇਆ ਹੈ। ਉਸ ਤੋਂ ਅਗਲੇ ਚਾਰ ਸ਼ਬਦਾਂ ਉੱਤੇ 'ਮਹਲ' ਦਾ ਸਿਰਲੇਖ ਨਹੀਂ ਹੈ, ਕੇਵਲ 'ਧਨਸਰੀ' ਵਾਲੀ ਸੂਚਨਾ ਹੀ ਦਿੱਤੀ ਹੋਈ ਹੈ (ਜੀਉ ਤਪਤੁ ਹੈ ਬਾਰੋ ਬਾਰਾ॥; ਚੋਰੁ ਸਲਾਹੈ ਚਿਤੁ ਨ ਭੀਜੈ॥; ਕਾਇਆ ਕਾਗਦੁ ਮਨੁ ਪਰਵਾਨਾ॥ ਤੇ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਦਾ ਢਬੁ॥)। ਲਿਖਾਰੀ ਦੀ ਅਪਣਾਈ ਹੋਈ ਬਿਧ ਅਨੁਸਾਰ ਇਹ ਚਾਰੇ ਸ਼ਬਦ ਗੁਰੂ ਅਮਰ ਦਾਸ ਜੀ ਦੇ ਬਣਦੇ ਹਨ। ਚੌਥਾ ਸ਼ਬਦ ਪੱਤਰਾ 126ਅ ਉੱਤੇ ਮੁੱਕਦਾ ਹੈ। ਇਸੇ ਪੱਤਰੇ ਉੱਤੇ ਉੱਪਰੋਂ ਨੌਂਵੀਂ ਸਤਰ ਵਿਚ ਸਿਰਲੇਖ ਹੈ 'ਧਨਾਸਰੀ ਮਹੁਲ 3' (ਇਸ ਸੰਬੰਧ ਵਿਚ ਵੇਖੋ ਪਹਿਲੇ ਜ਼ਮੀਮੇ ਦਾ ਪੰਜਵਾਂ ਪ੍ਰਸ਼ਨ)। ਇਸ ਦੇ ਥੱਲੇ ਮਿਲਦਾ ਸ਼ਬਦ (ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥) ਪੱਤਰਾ 127ੳ ਦੇ ਅੰਤ ਉੱਤੇ ਮੁੱਕਦਾ ਹੈ। ਪੱਤਰਾ 127ਅ ਦੀ ਪਹਿਲੀ ਪਾਲ ਵਿਚ ਸਿਰਲੇਖ 'ਧਨਾਸਰੀ' ਉਸੇ ਕਲਮ ਦਾ ਲਿਖਿਆ ਹੋਇਆ ਹੈ, ਜਿਸ ਦਾ ਪੱਤਰਾ 127 ਦਾ 'ੳ' ਤੇ 'ਅ' ਪਾਸਾ ਲਿਖਿਆ ਹੋਇਆ ਹੈ, ਪਰ ਕਿਸੇ ਹੋਰ ਕਲਮ ਨੇ 'ਮਹਲ ੪' ਲਿਖ ਕੇ ਇਕ ਵਾਰੀ ਕੱਟ ਦਿੱਤਾ ਤੇ ਫੇਰ ਉਸੇ 'ਮਹਲ' ਤੇ ਹੇਠਲੀ ਪਾਲ ਵਿਚ 'ਚਉਥ ੪' ਲਿਖ ਦਿੱਤਾ। ਇਹ ਸ਼ਬਦ ਪੱਤਰਾ 128 ਉੱਤੇ

ਮੁੱਕਦਾ ਹੈ (ਇਸ ਸਬੰਧ ਵਿਚ ਵੇਖੋ ਪਹਿਲੇ ਜ਼ਮੀਮੇ ਦਾ ਪੰਜਵਾਂ ਪ੍ਰਸ਼ਨ) ਤੇ ਜਿਹੜਾ ਸ਼ਬਦ ਅੱਗੋਂ ਸ਼ੁਰੂ ਹੁੰਦਾ ਹੈ, ਉਸ ਦਾ ਸਿਰਲੇਖ 'ਧਨਾਸਰੀ ਮਹਲੁ 3'। ਮਹਲਾ ੪ ਸਿਰਲੇਖ ਵਾਲਾ ਸ਼ਬਦ, ਅਸਲ ਵਿਚ 'ਪੋਥੀ' ਲਿਖਣ ਵਾਲੇ ਨੇ ਗੁਰੂ ਅਮਰ ਦਾਸ ਜੀ ਦਾ ਮੰਨ ਕੇ ਲਿਖਿਆ ਸੀ — ਇਹ ਨਤੀਜਾ ਸ਼ਬਦਾਂ ਵਿਚ, 'ਪੋਥੀ' ਲਿਖਣ ਵਾਲੇ ਨੇ ਗੁਰੂ ਅਮਰ ਦਾਸ ਜੀ ਦਾ ਮੰਨ ਕੇ ਲਿਖਿਆ ਸੀ — ਇਹ ਨਤੀਜਾ ਸ਼ਬਦਾਂ ਦੀ ਉਪਰੋਕਤ ਤਰਤੀਬ ਤੋਂ ਆਪਣੇ ਆਪ ਨਿਕਲ ਪੈਂਦਾ ਹੈ। ਇਸ ਤਰ੍ਹਾਂ, 'ਮਹਲ 4' ਵਾਲਾ ਸਿਰਲੇਖ ਯਕੀਨ ਹਸਤਾਖੇਪ ਬਣਦਾ ਹੈ। ਇਹ ਮਹਲਾ 4 ਦੇ ਸਿਰਲੇਖ ਵਾਲਾ ਸ਼ਬਦ (ਕਾਮੁ ਕਰੋਧੁ ਮਾਇਆ ਮਦ ਮੀਠੇ ਦਲ ਬਦਲ ਜਿਉ ਉਨਵਿ ਰਹੇ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ।

ਹੁਣ ਲੈਂਦੇ ਹਾਂ ਪੱਤਰਾ 177ਅ ਉੱਤੇ ਮਿਲਦਾ ਬਸੰਤ ਰਾਗ ਦਾ ਸ਼ਬਦ (ਰਾਤੇ ਸਚਿ ਨਾਮਿ ਹਰਿ ਨਿਹਾਲਾ॥), ਜਿਸ ਦੇ ਸਿਰ ਉੱਤੇ 'ਮਹਲਾ ੪' ਲਿਖਿਆ ਹੋਇਆ ਹੈ। ਇਸ ਸ਼ਬਦ ਦੀ ਕਹਾਣੀ ਪੱਤਰਾ 177ੳ ਦੀ ਅੰਤਲੀ ਪਾਲ ਤੋਂ ਸ਼ੁਰੂ ਹੁੰਦੀ ਹੈ, ਜਿੱਥੇ ਸ਼ਬਦ ਦੇ ਅੰਤ ਵਿਚ ਇਕ ਸੂਚਨਾ 'ਬਸੰਤ ਮਹਲ ੩' ਦਿੱਤੀ ਹੋਈ। ਕਿਸੇ ਨੇ 'ਮਹਲ ੩' ਦੇ ਇਕ ਇਕ ਅੱਖਰ ਤੇ ਅੰਕ ਗੂੜ੍ਹੀ ਸਿਆਹੀ ਨਾਲ ਗੋਲ ਗੋਲ ਚੱਕਰ ਪਾ ਕੇ ਉਨ੍ਹਾਂ ਦੀ ਪੜ੍ਹਨਯੋਗਤਾ ਨੂੰ ਨਸ਼ਟ ਕਰਨ ਦਾ ਜਤਨ ਕੀਤਾ ਹੈ ਤੇ ਇਸ ਦੀ ਥਾਂ ਪੱਤਰਾ 177ਅ ਉੱਤੇ ਸ਼ੁਰੂ ਹੋਣ ਵਾਲੇ ਸ਼ਬਦ ਦੇ ਸਿਰ ਉੱਤੇ ਵੱਖਰੀ ਕਲਮ ਨਾਲ 'ਮਹਲਾ 4' ਲਿਖ ਦਿੱਤਾ ਹੈ। ਸੋ, ਬਿਨਾਂ ਕਿਸੇ ਹੋਰ ਸਬੂਤ ਦੇ ਇਸ ਸ਼ਬਦ ਦੇ ਰਚਿਆਰ ਵਾਲੀ ਕੱਟ ਕੇ ਦਿੱਤੀ ਨਵੀਂ ਸੂਚਨਾ ਬੇਇਤਬਾਰੀ ਸਾਬਤ ਹੋ ਜਾਂਦੀ ਹੈ। (ਵਿਸ਼ੇਸ਼ੱਗ ਦੀ ਰਾਏ ਲਈ ਵੇਖੋ ਪਹਿਲੇ ਜ਼ਮੀਮੇ ਦਾ ਛੇਵਾਂ ਪ੍ਰਸ਼ਨ)

ਅਗਲਾ, 'ਮਹਲਾ ੪' ਸਿਰਲੇਖ ਵਾਲਾ ਸ਼ਬਦ, ਪੱਤਰਾ 178ੳ ਉੱਤੇ ਆਉਂਦਾ ਹੈ, ਜਿਸ ਉੱਤੋਂ ਹੇਠੋਂ ਤੀਜੀ ਪਾਲ ਵਿਚ ਮੂਲ ਲਿਖਾਰੀ ਦੀ ਕਲਮ ਨੇ, 'ਬਸੰਤੁ' ਸਿਰਲੇਖ ਪਾ ਕੇ ਹੇਠਾਂ ਨਵਾਂ ਸ਼ਬਦ (ਸਗਲ ਭਵਣ ਤੇਰੀ ਮਾਇਆ ਮੋਹਿ) ਲਿਖਿਆ ਹੈ। ਪਰ ਕਿਸੇ ਹੋਰ ਕਲਮ ਨੇ, ਹੋਰ ਸਿਆਹੀ ਨਾਲ, 'ਸਸਾਂਤ' ਸਿਰਲੇਖ ਦੇ ਅੱਗੇ, 'ਮਹਲਾ ੪' ਵਧਾ ਦਿੱਤਾ ਹੈ। ਮੂਲ ਲਿਖਾਰੀ ਅਨੁਸਾਰ ਇਹ ਸ਼ਬਦ ਤੀਜੇ ਗੁਰੂ ਸਾਹਿਬ ਦੀ ਰਚਨਾ ਸੀ ਕਿਉਂਕਿ ਇਸ ਤੋਂ ਪਿਤਲਾ ਸ਼ਬਦ ਗੁਰੂ ਅਮਰ ਦਾਸ ਰਚਿਤ ਮੰਨਿਆ ਹੋਇਆ ਸੀ। ਪੱਤਰਾ 178ੳ ਉੱਤੇ ਸ਼ੁਰੂ ਹੋਇਆ ਸ਼ਬਦ 'ਪੋਥੀ' ਦੇ ਪੱਤਰਾ ੩੦੦ੳ (ਸਾਡੇ ਵੱਲੋਂ ਲਾਇਆ ਨਵਾਂ ਅੰਕ 180ੳ) ਦੀ ਛੇਵੀਂ ਪਾਲ ਉੱਤੇ ਦਿੱਤੀ ਹੋਈ ਸੂਚਨਾ ਹੈ : '॥ ੪ ॥ ੧੩ ॥ ਬਸੰਤੁ" ਤੇ ਅਗਲੀ ਪਾਲ ਤੋਂ ਨਵਾਂ ਸ਼ਬਦ ਸ਼ੁਰੂ ਹੋ ਜਾਂਦਾ ਹੈ (ਮੇਰੀ ਸਖੀ ਸਹੇਲੀ ਸੁਨਹੁ ਭਾਇ)। 'ਬਸੰਤ', ਨਵੇਂ ਸ਼ਬਦ ਦੀ ਰਾਗ-ਸੂਚਨਾ ਵਾਲਾ ਸਿਰਲੇਖ ਹੈ। ਏਥੇ 'ਮਹਲਾ ੩' ਵਾਲੀ ਰਚਿਆਰ-ਸੂਚਨਾ ਦੇਣ ਦੀ ਲੋੜ ਨਹੀਂ ਸਮਝੀ ਗਈ ਕਿਉਂਕਿ ਗੁਰੂ ਅਮਰ ਦਾਸ ਜੀ ਦੇ ਸ਼ਬਦਾਂ ਦੀ ਲੜੀ ਚੱਲ ਰਹੀ ਹੈ, ਪਰ ਹਸਤਾਖੇਪ ਦਾ ਜਿਹੜਾ ਸ਼ੌਕੀਨ ਤੀਜੇ ਗੁਰੂ ਸਾਹਿਬ ਦੀਆਂ ਰਚਨਾਵਾਂ ਨੂੰ ਚੌਥੇ ਗੁਰੂ ਸਾਹਿਬ ਦੀਆਂ ਦੱਸਣ ਦੀ ਮੁਹਿੰਮ ਉੱਤੇ ਚੜ੍ਹਿਆ ਹੋਇਆ ਸੀ, ਉਸ ਨੂੰ ਏਥੇ ਵੀ ਆਪਣੀ ਕਾਰਗੁਜ਼ਾਰੀ ਵਿਖਾਉਣ ਲਈ ਥਾਂ ਇਸ ਲਈ, ਸੋ ਬਿਨ੍ਹਾਂ ਕੁੱਝ ਕੱਟੇ-ਵੱਢੇ ਲਿਖਣ ਬੈਠ ਗਿਆ 'ਮਹਲਾ ੪'। ਬਦਕਿਸਮਤੀ ਨਾਲ ਕਲਮ ਦੇ ਡੋਬੇ ਨਾਲ ਸਿਆਹੀ ਬਹੁਤੀ ਆ ਗਈ ਤੇ 'ਮ' ਅੱਖਰ ਬਹੁਤ ਮੋਟਾ ਪੈ ਗਿਆ। ਹਸਤਾਖੇਪੀ ਨੇ ਅਗਲੇ ਅੱਖਰ ਤੇ ਅੰਕ 'ਹਲ ੪' ਤਕਰੀਬਨ ਸੁੱਕੀ ਕਲਮ ਨਾਲ ਲਿਖੇ, ਜੋ ਸਾਰੇ ਪੱਤਰੇ ਉੱਤੇ ਆਪਣੇ ਹਸਤਾਖੇਪ ਹੋਣ ਦਾ ਆਪ ਹੀ ਏਲਾਨ ਕਰੀ ਜਾਂਦੇ ਹਨ।

ਪੱਤਰਾ 181ੳ ਉੱਤੇ ਜਿਹੜਾ ਨਵਾਂ ਸ਼ਬਦ ਪੰਜਵੀਂ ਪਾਲ ਤੋਂ ਸ਼ੁਰੂ ਹੁੰਦਾ ਹੈ (ਆਪੇ ਕੁਦਰਤਿ ਕਰੇ ਸਾਜਿ) ਉਸ ਦੇ ਸਿਰ ਉੱਤੇ ਚੌਥੀ ਪਾਲ ਦੇ ਵਿਚਕਾਰ ਕਰ ਕੇ ਰਾਗ-ਸੂਚਨਾ ਵਜੋਂ 'ਬਸੰਤੁ' ਲਿਖਿਆ ਹੋਇਆ ਹੈ। ਏਥੇ ਵੀ ਕਿਸੇ ਹੋਰ ਕਲਮ ਨੇ ਖ਼ਾਲੀ ਥਾਂ ਪਈ ਵੇਖ ਕੇ ਮੱਧਮ ਸਿਆਹੀ ਨਾਲ 'ਮਹਲ ੪' ਲਿਖ ਦਿੱਤਾ ਹੈ। ਇਸ ਤਰ੍ਹਾਂ, ਇਸ ਦੇ ਹਸਤਾਖੇਪ ਹੋਣ ਬਾਰੇ ਵੀ ਉੱਕਾ ਕੋਈ ਸ਼ੱਕ ਨਹੀਂ ਰਹਿੰਦਾ। 'ਪੋਥੀ' ਲਿਖਣ ਵਾਲੇ ਨੇ ਇਸ ਸ਼ਬਦ ਨੂੰ ਵੀ ਗੁਰੂ ਅਮਰਦਾਸ ਜੀ ਦੀ ਰਚਨਾ ਮੰਨਿਆ ਹੋਇਆ ਸੀ।

ਪੱਤਰਾ 163ੳ ਉੱਤੇ ਇਕ ਨਵਾਂ ਸ਼ਬਦ ਸ਼ੁਰੂ ਹੁੰਦਾ ਹੈ (ਸਾਚਾ ਸਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ)। ਇਸ ਦੇ ਉੱਪਰ ਕੋਈ ਸਿਰਲੇਖ ਹੈ ਸੀ, ਪਰ ਉਹ ਹਾਸ਼ੀਏ ਦੇ ਥੱਲੇ ਦੱਬਿਆ ਗਿਆ ਹੈ ਤੇ ਇਸ ਵੇਲੇ ਪੜ੍ਹਿਆ ਨਹੀਂ ਜਾਂਦਾ। ਸ਼ਾਹਿਦ 'ਬਸੰਤੁ' ਲਿਖਿਆ ਹੋਵੇਗਾ। ਇਸ ਨੂੰ ਪਿਛਲੇ ਮਹਲਾ ੪ ਸਿਰਲੇਖ ਵਾਲੇ ਸ਼ਬਦ ਦੇ ਬਾਅਦ ਆਉਣ ਕਰ ਕੇ ਮਹਲਾ ੪ ਰਚਿਤ ਮੰਨ ਲਿਆ ਗਿਆ ਸੀ। ਅਸਲ ਵਿਚ ਇਹ ਮਹਲਾ 3 ਵਾਲੀ ਚੱਲ ਰਹੀ ਲੜੀ ਦਾ ਸੋਲ੍ਹਵਾਂ ਸ਼ਬਦ ਹੈ ਤੇ ਗੁਰੂ ਰਾਮਦਾਸ ਜੀ ਦੀ ਰਚਨਾ ਨਹੀਂ ਹੈ।

'ਮਹਲਾ ੪' ਦਾ ਅਗਲਾ ਸ਼ਬਦ (ਮਨੁ ਭੂਲੋ ਭਰਮਸਿ ਆਇ ਜਾਇ॥) ਪੱਤਰਾ 199ੳ ਉੱਤੇ ਸ਼ੁਰੂ ਹੁੰਦਾ ਹੈ। ਇਸ ਦੀ ਹੇਠੋਂ ਤੀਜੀ ਪਾਲ ਉੱਤੇ ਸਿਰਲੇਖ ਬਣਾ ਦਿੱਤਾ ਹੈ 'ਬਸੰਤੁ ਮਹਲ ੪'। ਜੇ ਹੱਥ-ਲਿਖਤਾਂ ਦੇ ਅਧਿਐਨ ਦਾ ਡੂੰਘਾ ਅਭਿਆਸ ਨਾ ਹੋਵੇ ਤਾਂ ਇਸ ਸਿਰਲੇਖ ਵਿਚ ਕੀਤੇ ਗਏ ਹਸਤਾਖੇਪ ਨੂੰ ਫੜਨਾ ਬੜਾ ਔਖਾ ਹੈ। ਮਹਲਾ ੪ ਦੇ 'ਮ' ਦੀ ਸਿੱਧੀ ਡੰਡੀ ਉੱਪਰੋਂ ਮਰੋੜੀ ਨਾਲ ਥੱਲੇ ਵੱਲ ਲਿਆਂਦੀ ਗਈ ਹੈ। ਇਸ ਤਰ੍ਹਾਂ ਸਾਰਾ 'ਮ' ਕਲਮ ਨੂੰ ਚੁੱਕੇ ਬਿਨਾਂ ਇੱਕੋ ਵਾਰੀ ਵਿਚ ਪਾਇਆ ਗਿਆ ਹੈ, ਜਕਿ ਬਾਕੀ ਸਾਰੇ ਪੱਤਰੇ ਉੱਤੇ 'ਮ' ਅੱਖਰ ਦੋ ਵਾਰੀ ਕਲਮ ਚੁੱਕ ਕੇ ਪੂਰਾ ਕੀਤਾ ਗਿਆ ਸਿੱਧ ਹੁੰਦਾ ਹੈ। ਸੋ ਮਹਲਾ ੪ ਵਾਲਾ ਇਹਹ ਇੰਦਰਾਜ ਵੀ ਮੰਨਣਯੋਗ ਨਹੀਂ ਬਣਦਾ। ਇਸ ਸੰਬੰਧ ਵਿਚ ਸ੍ਰੀ ਕੇ. ਐਸ. ਪੁਰੀ ਦੀ ਰਪੋਟ ਪੜ੍ਹਨਜੋਗ ਹੈ (ਵੇਖੋ ਪਹਿਲੇ ਜ਼ਮੀਮੇ ਦਾ ਸੱਤਵਾਂ ਪ੍ਰਸ਼ਨ)।

ਅਗਲੇ ਪੰਜ ਸ਼ਬਦ ਇੱਕੋਂ ਸ਼੍ਰੇਣੀ ਦੇ ਹਨ ਤੇ 'ਪੋਥੀ' ਵਿਚ ਲਗਾਤਾਰ ਚੱਲਦੇ ਹਨ। ਪੱਤਰਾ 200ਅ ਉੱਤੇ ਨਵੇਂ ਸ਼ੁਰੂ ਹੋਣ ਵਾਲੇ ਸ਼ਬਦ (ਮਤ ਭਸਮ ਅਧੂਲੇ ਗਰਬਿ ਜਾਇ॥) ਦਾ ਸਿਰਲੇਖ ਹੈ 'ਬਸੰਤੁ'। ਅੱਗੋਂ ਪੱਤਰ 201ਅ (ਦਰਸਨ ਕੀ ਪਿਆਸ ਜਿਸੁ ਨਰ ਹੋਇ॥), ਪੱਤਰਾ 203ੳ (ਦੁਬਿਧਾ ਦੁਰਮਤਿ ਅੰਧੁਲੀ ਕਾਰ॥), ਪੱਤਰਾ 203ਅ (ਆਪੇ ਭਵਰਾ ਫੂਲ ਵੇਲਿ॥) ਤੇ ਪੱਤਰਾ 204ਅ (ਚੰਚਲੁ ਚੀਤੁ ਨ ਪਾਵੈ ਪਾਰਾ॥) ਵਾਲੇ ਪੰਜਾਂ ਹੀ ਸ਼ਬਦਾਂ ਉੱਤੇ ਇਹੀ ਸਿਰਲੇਖ 'ਬਸੰਤੁ' ਹੀ ਦਿੱਤਾ ਹੋਇਆ ਹੈ ਤੇ ਰਚਿਆਰ ਬਾਰੇ ਸੂਚਨਾ ਨਹੀਂ ਦਿੱਤੀ ਹੋਈ, ਪਰ ਜਿਵੇਂ ਕਿ ਹੁਣ ਤਕ ਸਪਸ਼ਟ ਹੋ ਚੁੱਕਾ ਹੋਵੇਗਾ ਇਹ ਸਾਰੇ ਸ਼ਬਦ ਤੁਰੀ ਆਉਂਦੀ ਗੁਰੂ ਰਾਮਦਾਸ ਜੀ ਦੀਆਂ ਅਸਟਪਦੀਆਂ ਦੀ ਲੜੀ ਦਾ ਭਾਗ ਹਨ। ਇਸ ਤਰ੍ਹਾਂ, 'ਪੋਥੀ' ਦੇ ਅੰਦਰੋਂ, ਇਹ ਪੰਜੇ ਸ਼ਬਦ ਵੀ, ਗੁਰੂ ਰਾਮਦਾਸ ਰਚਿਤ ਸਾਬਤ ਨਹੀਂ ਹੁੰਦੇ।

ਉਪਰੋਕਤ 12 ਦੇ 12 ਸ਼ਬਦ, ਜੋ ਗੁਰੂ ਰਾਮਦਾਸ ਰਚਿਤ ਮੰਨੇ ਗਏ ਸਨ, ਭਾਵੇਂ ਉਨ੍ਹਾਂ ਉੱਤੇ 'ਮਹਲ ੪' ਦੀ ਸੂਚਨਾ ਦਿੱਤੀ ਹੋਈ ਸੀ ਜਾਂ ਨਹੀਂ, ਗੁਰੂ ਰਾਮਦਾਸ ਰਚਿਤ ਸਿੱਧ ਨਹੀਂ ਹੁੰਦੇ। 'ਪੋਥੀ' ਅਨੁਸਾਰ ਇਹ ਸਾਰੇ ਸ਼ਬਦ ਤੀਜੇ ਗੁਰੂ ਸਾਹਿਬ ਦੀ ਕਿਰਤ ਸਨ, ਭਾਵੇਂ, ਜਿਵੇਂ ਕਿ ਉੱਪਰ ਦਿੱਤੇ ਗਏ ਨਕਸ਼ੇ ਵਿਚੋਂ ਪਤਾ

## ਤੀਜਾ ਜ਼ਮੀਮਾ : ਮੰਗਲ ਸੂਚਨਾਵਾਂ

### (ੳ) ਪਹਿਲੀ ਵੰਨਗੀ : ਪੂਰਾ ਮੂਲ ਮੰਤਰ

| | | 'ਪੋਥੀ' | | ਸ੍ਰੀ ਗੁਰੂ ਗ੍ਰੰਥ ਸਾਹਿਬ | | |
|---|---|---|---|---|---|---|
| ਕ੍ਰਮੰਕ | ਪੰਨਾ | ਮੰਗਲ | ਅਸਥਾਨ | ਪੰਨਾ | ਮੰਗਲ | ਅਸਥਾਨ |
| 1 | (1ਅ) | ੧ਓ ਸਤਿ ਗੁਰ ਪਰਸਦੁ ਸਚੁ ਨਾਮੁ ਕਰਤਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸਾਭਉ | ਸਭ ਤੋਂ ਉੱਪਰ ਮੰਗਲ ਹੈ। ਉਸ ਤੋਂ ਬਾਅਦ ਲਿਖਿਆ ਹੈ : "ਰਗੁ ਸੂਹਬੀ ਗੁਰੂ ਬੇਬੇ ਦੀ" ਤੇ ਫੇਰ ਰਾਗ ਸੂਹੀ ਦਾ ਪਹਿਲਾ ਸ਼ਬਦ ਆਰੰਭ ਹੋ ਜਾਂਦਾ ਹੈ : "ਭਡਾ ਧੋਇ ਬੈਸ ਧੂਪੁ ਦੇਵਹੁ ਤਾ ਦੁਧੈ ਕਉ ਜਾਵਹੁ॥" | (੭੨੮) | ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲਾਂ ਸਿਰੇ ਦੀਆਂ ਦੋ ਪਾਲਾਂ ਵਿਚ ਮੂਲ ਮੰਤਰ ਦਿੱਤਾ ਹੈ। ਅਗਲੀ ਤੀਜੀ ਪਾਲ ਵਿਚ ਲਿਖਿਆ ਹੈ : 'ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧'। ਇਸ ਤੋਂ ਅਗਲੀ ਪਾਲ ਵਿਚ ਸ਼ਬਦ ਦੀ ਤੁਕ ਆਉਂਦੀ ਹੈ : "ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥" |
| 2 | (12ਅ) | ੧ਓ ਸਤਿਗੁਰੂ ਪਰਸਦੁ ਸਚੁ ਨਾਮੁ ਕਰਤਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸਾਭਉ | ਮੰਗਲ ਨੂੰ ਪਹਿਲੀ ਥਾਂ ਦਿੱਤੀ ਹੋਈ ਹੈ। ਉਪਰੰਤ ਲਿਖਿਆ ਹੈ : "ਰਗੁ ਸੂਹੀ ਛੰਦ ਬਾਬੇ ਦੇ"। ਫੇਰ ਮਹਲਾ ੧ ਦੇ ਛੰਦ ਆਰੰਭ ਹੁੰਦੇ ਹਨ : "ਭਰਿ ਜੋਬਨਿ ਮੈ ਮਤਾ ਪੇਈਅੜੈ ਘਰਿ ਪਾਹੁਣੀ ਬਲਿਰਾਮ ਜੀਉ।" | (੭੬੩) | ੧ਓ ਸਤਿਗੁਰ ਪ੍ਰਸਾਦਿ॥ | ਪਹਿਲਾਂ, ਖੱਬੇ ਹੱਥ ਦਰਜ ਹੈ 'ਰਾਗੁ ਸੂਹੀ ਛੰਤ ਮਹਲਾ ੧ ਘਰੁ ੧'। ਇਸ ਦੇ ਬਾਅਦ ਇਸੇ ਪਾਲ ਵਿਚ, ਮੰਗਲ ਦਿੱਤਾ ਹੋਇਆ ਹੈ। ਉਪਰੰਤ ਇਸੇ ਪਾਲ ਵਿਚ ਪਹਿਲੇ ਛੰਤ ਦਾ ਆਰੰਭ ਹੋ ਜਾਂਦਾ ਹੈ : "ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ॥" |

| | | | | | | |
|---|---|---|---|---|---|---|
| 3 | (39ਅ) | ੴ ਸਤਿਗੁਰੂ ਪਰਸਦਿ ਸਤਿਗੁਰੂ ਪਰਸਦਿ੍ ਸਚੁ ਨਮੁ ਕਰਤਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸਭਉ ਗੁਰੂ ਪਰਸਦਿ | ਪਹਿਲਾਂ ਮੰਗਲ ਦਿੱਤਾ ਹੋਇਆ ਬਾਅਦ ਵਿਚ ਲਿਖਿਆ ਹੈ : "ਰਾਗ ਸੂਹੀ ਮਹਲੁ ੩ ਜਿ ਗੁਰੂ"। ਉਪਰੰਤ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਆਰੰਭ ਹੁੰਦਾ ਹੈ : "ਦੁਨੀਆ ਨ ਸਲਾਹਿ ਜੋ ਮਰਿ ਜੰਮਸੀ॥" | (੭੫੫) | ੴ ਸਤਿਗੁਰ ਪ੍ਰਸਾਦਿ॥ | ਪਹਿਲੀ ਪਾਲ ਦੇ ਵਿਚਕਾਰ ਲਿਖਿਆ ਹੈ : "ਰਾਗੁ ਸੂਹੀ ਮਹਲਾ ੩ ਘਰੁ ੧੦"। ਇਸ ਦੇ ਨਾਲ ਹੀ, ਇਸੇ ਪਾਲ ਦੇ ਸੱਜੇ ਹੱਥ, ਮੰਗਲ ਦਿੱਤਾ ਹੈ। ਅਗਲੀ ਪਾਲ ਵਿਚ ਗੁਰੂ ਅਮਰਦਾਸ ਜੀ ਦਾ ਸ਼ਬਦ ਹੈ : "ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥" |
| 4 | (55ਅ) | ੴ ਸਤਿਗੁਰੂ ਪਰਸਾਦੁ ਸਚੁ ਨਮੁ ਕਰਤਰੁ ਨਿਰਭਉ ਨਿਰੀਕਾਰੁ ਆਕਲ ਮੂਰਤਿ ਅਜੂਨੀ ਸਭਉ | ਮੰਗਲ ਪਹਿਲਾਂ ਆਉਂਦਾ ਹੈ।<br>ਉਪਰੰਤ ਲਿਖਿਆ ਹੈ : "ਸੂਹੀ ਕਮੀਰੁ ਨਮ ਭਗਤ ਕੀ ਬਾਣੀ"।<br>ਇਸ ਤੋਂ ਅੱਗੇ ਭਗਤਾਂ ਦੀ ਬਾਣੀ ਦਾ ਆਰੰਭ ਕਬੀਰ ਜੀ ਦੇ ਸ਼ਬਦ :<br>"ਜੈਸੇ ਰੰਗੁ ਸੁਪਨੈ ਨਿਧਿ ਪਾਈ ਮਨ ਹੀ ਮਨੁ ਸਮਾਨਾ॥"<br>ਨਾਲ ਹੁੰਦਾ ਹੈ। | x | x | x |
| 5 | (62ਅ) | ੴ ਸਤਿਗੁਰ ਪਰਸਦੁ ਸਚੁਨਾਮੁ ਕਰਤਰੁ ਨਿਰਭਓ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ॥੧॥ | ਉੱਪਰ ਮੰਗਲ ਹੈ। ਉਸ ਦੇ ਅੱਗੇ ਅਗਲੀ ਪਾਲ ਵਿਚ 'ਰਗੁ ਪਰਭਾਤੀ ਬੇਬੇ ਦੀ' ਨਾਲ ਨਵੇਂ ਰਾਗ ਦਾ ਆਰੰਭ ਹੁੰਦਾ ਹੈ, ਗੁਰੂ ਨਾਨਕ ਦੇ ਸ਼ਬਦ "ਨਾਇ ਤੇਰੈ ਤਰਣਾ ਨਾਇ ਪਤਿ ਪੂਜੁ॥" ਨਾਲ। | (੧੩੨੭) | ੴ ਸਤਿ ਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲਾਂ ਦੋ ਪਾਲਾਂ ਵਿਚ ਮੰਗਲ ਹੈ, ਉਸ ਤੋਂ ਅਗਲੀ ਪਾਲ ਵਿਚ "ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧॥" ਦੇ ਕੇ ਅਗਲੇਰੀ, ਚੌਥੀ ਪਾਲ ਵਿਚ ਸ਼ਬਦ ਸ਼ੁਰੂ ਕੀਤਾ ਹੈ : "ਨਾਇ ਤੇਰੈ ਤਰਣਾ ਨਾਇ ਪਤਿ ਪੂਜ।।" |

| | | | | | | |
|---|---|---|---|---|---|---|
| 6 | (85ਅ) | ੴ ਸਤਿਗੁਰ ਪਰਮਦੁ ਸਚੁ ਨਾਮੁ ਕਰਤਰੁ ਨਿਰਭਓ ਨਿਰੀਕਰ ਅਕਲ ਮੂਰਤਿ ਅਜੂਨੀ ਸ ਸਉ ਗੁਕ ਪਰਸਦੁ | ਪਹਿਲਾਂ ਮੰਗਲ ਦੇ ਕੇ ਲਿਖਿਆ ਹੈ : "ਰਗੁ ਪਰਭਾਤੀ ਅਸਟਪਦੀਆਂ ਦਖਣੀ"। ਪਹਿਲੀ ਅਸਟਪਦੀ ਮਹਲਾ ੩ ਦੀ ਹੈ : "ਦੁਭਿਧਾ ਬਉਰੀ ਮਨੁ ਬਉਰਾਇਆ॥" | (੧੩੪੨) | ੴ ਸਤਿਗੁਰ ਪ੍ਰਸਾਦਿ॥ | ਪਾਲ ਦੇ ਵਿਚਕਾਰ "ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ" ਲਿਖਿਆ ਹੈ। ਇਸੇ ਪਾਲ ਵਿਚ ਸੱਜੇ ਹੱਥ ਮੰਗਲ ਦਿੱਤਾ ਹੋਇਆ ਹੈ। ਅਗਲੀ ਪਾਲ ਵਿਚ "ਦੁਬਿਧਾ ਬਉਰੀ ਮਨੁ ਬਉਰਾਇਆ॥" ਨਾਲ ਬਾਣੀ ਸ਼ੁਰੂ ਹੋ ਜਾਂਦੀ ਹੈ। |
| 7 | (104ਅ) | ਪਹਿਲਾਂ ਮੰਗਲ ਹੈ, ਫੇਰ : "ਪਰਭਾਤੀ ਕਬਰੁ ਨਮਦੇਉ ਪਰਭਤੀ ਲਲਤ" ਲਿਖਿਆ ਹੋਇਆ ਹੈ। ਏਥੋਂ ਭਗਤ ਬਾਣੀ ਸ਼ੁਰੂ ਹੋ ਜਾਂਦੀ ਹੈ ਕਬੀਰ ਜੀ ਦੇ ਸ਼ਬਦ 'ਥਾਕੇ ਨੈਨ ਸਰਵਣ ਸੁਣਿ ਥਾਕੇ ਥਾਕੀ ਸੁਦਰੀ ਕਾਇਆ॥" | ਪਹਿਲਾਂ ਮੰਗਲ ਹੈ, ਫੇਰ : "ਪਰਭਾਤੀ ਕਬਰੁ ਨਮਦੇਉ ਪਰਭਤੀ ਲਲਤ" ਲਿਖਿਆ ਹੋਇਆ ਹੈ। ਏਥੋਂ ਭਗਤ ਬਾਣੀ ਸ਼ੁਰੂ ਹੋ ਜਾਂਦੀ ਹੈ ਕਬੀਰ ਜੀ ਦੇ ਸ਼ਬਦ 'ਥਾਕੇ ਨੈਨ ਸਰਵਣ ਸੁਣਿ ਥਾਕੇ ਥਾਕੀ ਸੁਦਰੀ ਕਾਇਆ॥" | (੭੯੩) | x | ਪੰਨਾ ੭੯੨ ਉੱਤੇ "ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ॥ ਕਬੀਰ ਕੇ" ਸਿਰਲੇਖ ਨਾਲ ਭਗਤ-ਬਾਣੀ ਦਾ ਆਰੰਭ ਹੁੰਦਾਹੈ। ਇਸੇ ਪਾਲ ਵਿਚ ਸੱਜੇ ਹੱਥ ਮੰਗਲ (ੴ ਸਤਿਗੁਰ ਪ੍ਰਸਾਦਿ॥) ਦਿੱਤਾ ਹੋਇਆ ਹੈ। ਇਸ ਤੋਂ ਅਗਲੀ ਪਾਲ ਵਿਚ ਬਾਣੀ "ਅਵਤਰਿ ਆਇ ਕਹਾ ਤੁਮ ਕੀਨਾ॥" ਨਾਲ ਆਰੰਭ ਹੁੰਦੀ ਹੈ। 'ਪੋਥੀ' ਵਾਲਾ ਸ਼ਬਦ ਪੰਨਾ ੭੯੩ ਉੱਤੇ "ਸੂਹੀ ਕਬੀਰ ਜੀਉ ਲਲਿਤ।" ਸਿਰਲੇਖ ਹੇਠ, ਬਿਨਾਂ ਮੰਗਲ ਦੇ ਚੌਥੇ ਨੰਬਰ ਉੱਤੇ ਦਿੱਤਾ ਹੋਇਆ ਹੈ। |

| | | | | | | |
|---|---|---|---|---|---|---|
| 8 | (119ਅ) | ੧ਓ ਸਤਿਗੁਰੂ ਪਰਸਦੁ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸਭਉ ਗੁਰ ਪਰਸਦ | ਮੰਗਲ ਦੇ ਉਪਰੰਤ ਲਿਖਿਆ ਹੈ : "ਰਗੁ ਧਨਸਰੀ"। ਏਥੋਂ ਨਵੇਂ ਰਾਗ ਦਾ ਆਰੰਭ ਹੁੰਦਾ ਹੈ। ਪਹਿਲਾ ਸ਼ਬਦ ਗੁਰੂ ਨਾਨਕ ਦੇਵ ਦਾ ਹੈ: "ਜੀਉ ਡਰਤੁ ਹੈ ਅਪਣਾ ਕੈ ਸਓ ਕਰੀ ਪੁਕਾਰੁ॥" | (੬੬੦) | ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲਾਂ ਪਾਲ ਦੇ ਖੱਬੇ ਹੱਥ ਲਿਖਿਆ ਹੈ "ਧਨਾਸਰੀ ਮਹਲਾ ੧"। ਉਸ ਤੋਂ ਅਗਲੀ ਪਾਲ ਵਿਚ "ਘਰੁ ੧ ਚਉਪਦੇ" ਲਿਖ ਕੇ ਉਸੇ ਪਾਲ ਵਿਚ ਇਕ ਉਂਗਲ ਜਿੰਨੀ ਥਾਂ ਛੱਡ ਕੇ ਮੋਟੇ ਅੱਖਰਾਂ ਵਿਚ ਮੰਗਲ ਸ਼ੁਰੂ ਕਰ ਦਿੱਤਾ ਹੈ ਤੇ ਇਸ ਦੇ ਥੱਲੇ ਅਗਲੀ ਪਾਲ ਵਿਚ ਮੁਕਾਇਆ ਹੈ। ਉਸ ਤੋਂ ਅਗਲੀ ਪਾਲ ਵਿਚ ਸ਼ਬਦ ਹੈ "ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ॥" |
| 9 | (138ਅ) | ੧ਓ ਸਤਿਗੁਰੂ ਪਰਸਦੁ ਪੁਰਾ ਸਚੁਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ | ਮੰਗਲ ਦੇ ਕੇ ਲਿਖਿਆ ਹੈ : "ਰਗੁ ਧਨਸਰੀ ਛੰਦ ਮਹਲ ੧" ਪਹਿਲਾਂ ਛੰਤ ਹੈ "ਤੀਰਥਿ ਨਾਵਣਿ ਜਾਉ ਤੀਰਥੁ ਨਾਮੁ ਹੈ ਜੀਉ॥" | (੬੮੭) | ੧ਓ ਸਤਿਗੁਰ ਪ੍ਰਸਾਦਿ॥ | ਪਾਲ ਦੇ ਖੱਬੇ ਹੱਥ "ਧਨਾਸਰੀ ਮਹਲਾ ੧ ਛੰਤ" ਲਿਖ ਕੇ ਉਸੇ ਪਾਲ ਵਿਚ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਉਸ ਤੋਂ ਅਗਲੀ ਪਾਲ ਵਿਚ ਪਹਿਲਾ ਛੰਤ ਸ਼ੁਰੂ ਹੁੰਦਾ ਹੈ : "ਤੀਰਥਿ ਨਾਵਣ ਜੀਉ ਤੀਰਥੁ ਨਾਮੁ ਹੈ।।" |
| 10 | (151ਅ) | ੧ਓ ਸਤਿਗੁਰੂ ਪਰਸਦੁ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰ ਅਕਲ ਮੂਰਤਿ | ਮੰਗਲ ਦੇ ਉਪਰੰਤ ਰਾਗ ਤੇ ਰਚਿਆਰ ਦੀ ਵਾਰੀ ਆਉਂਦੀ ਹੈ : "ਧਨਾਸਰੀ ਕਮੀਰੁ ਨਮੇ ਕੀ ਬਾਣੀ"। ਭਗਤ ਬਾਣੀ ਦਾ ਆਰੰਭ ਹੁੰਦਾ | (੬੯੪) | ੧ਓ ਸਤਿਗੁਰ ਪ੍ਰਸਾਦਿ॥ | ਪਾਲ ਦੇ ਖੱਬੇ ਹੱਥ "ਧਨਾਸਰੀ ਭਗਤ ਰਵਿਦਾਸ ਜੀ ਕੀ" ਲਿਖ ਕੇ ਉਸੇ ਪਾਲ ਦੇ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਉਸ ਤੋਂ ਅਗਲੀ ਪਾਲ ਵਿਚ ਸ਼ਬਦ ਸ਼ੁਰੂ ਹੁੰਦਾ ਹੈ : "ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥" |

| | | | | | | |
|---|---|---|---|---|---|---|
| | | ਅਜੂਨੀ ਸੰਭਉ ॥੧॥ | ਹੈ ਰਵਿਦਾਸ ਜੀ ਦੇ ਸ਼ਬਦ "ਹਮ ਸਰਿ ਦੀਨੁ ਦੈਆਲ ਨਾ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥ | | | |
| 11 | (168ਅ) | ੧ੴ ਸਤਿਗੁਰੂ ਪਰਸਦੁ ਸਚੁ ਨਾਮੁ ਕਰਤਰੁ ਨਿਰਭਉ ਨਿਰੀਕਾਰ ਅਕਲ ਮੂਰਤਿ ਅਜੂਨੀ ਸੰਭਉ ॥ ਰ ਗੁਰ ਪਰਮਦੁ | ਪਹਿਲਾਂ ਮੰਗਲ ਹੈ, ਫੇਰ ਲਿਖਿਆ ਹੈ : "ਰਗੁ ਬਸੰਤੁ ਬਬੇ ਪਾਤਿਸਹ ਦਾ"। ਗੁਰੂ ਨਾਨਕ ਦੇਵ ਦੇ ਸ਼ਬਦ 'ਮਾਹਾ ਮਾਹਿ ਬੁਮਾਰਖੀ ਚੜਿਆ ਸਦਾ ਬਸੰਤ ਨਾਲ ਨਵਾਂ ਰਾਗ ਸ਼ੁਰੂ ਹੁੰਦਾ ਹੈ। | (੧੧੬੮) | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ | ਪਾਲ ਦੇ ਖੱਬੇ ਹੱਥ ਲਿਖਿਆ ਹੈ : "ਰਾਗੁ ਬਸੰਤੁ ਮਹਲਾ ੧" ॥ ਉਸ ਤੋਂ ਅਗਲੀ ਪਾਲ ਵਿਚ "ਘਰੁ ੧ ਚਉਪਦੇ ਦੁਤੁਕੇ ਲਿਖ ਕੇ ਮੰਗਲ ਸ਼ੁਰੂ ਕਰ ਦਿੱਤਾ ਹੈ ਜੋ ਇਸ ਦੇ ਥੱਲੇ ਅਗਲੀ ਪਾਲ ਦੇ ਅੰਤ ਵਿਚ ਮੁਕਦਾ ਹੈ। ਉਸ ਤੋਂ ਅਗਲੀ ਪਾਲ ਵਿਚ ਬਾਣੀ "ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥" ਨਾਲ ਸ਼ੁਰੂ ਹੋ ਜਾਂਦੀ ਹੈ। |
| 12 | (196ਅ) | ੧ੴ ਸਤਿਗੁਰੂ ਪਰਸਦੁ ਸਚੁਨਾਮੁ ਕਰਤਰੁ ਨਿਰਭਉ ਨਿਰੀਕਾਰ[ ਅਕਲ ਮੂਰਤਿ ਅਜੂਨੀ ਸੰਭਉ ॥੧॥ ਗਰ ਪਰਸਦ | ਮੰਗਲ ਦੇ ਉਪਰੰਤ ਲਿਖਿਆ ਹੈ : "ਬਸੰਤੁ ਅਸਟਪਦੀਆ ਬਾਬੇ ਦੀਅ।" ਪਹਿਲੀ ਅਸਟਪਦੀ ਮਹਲਾ ੧ ਦੀ ਹੈ : "ਨਵ ਸਤ ਚਉਦਹ ਤੀਨਿ ਚਾਰਿ ਕਰਿ ਮੁਹਲਤਿ ਚਾਰਿ ਬਹਾਲੀ ॥" | (੧੧੯੦) | ੧ੴ ਸਤਿਗੁਰ ਪ੍ਰਸਾਦਿ ॥ | ਪਾਲ ਦੇ ਖੱਬੇ ਹੱਥ 'ਬਸੰਤੁ ਹਿੰਡੋਲੁ ਮਹਲਾ ੧ ਘਰੁ ੨" ਲਿਖਖ ਕੇ ਉਸੇ ਪਾਲ ਦੇ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਇਸ ਤੋਂ ਅਗਲੀ ਪਾਲ ਵਿਚ ਸ਼ਬਦ "ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥" ਸ਼ੁਰੂ ਹੁੰਦਾ ਹੈ। |
| 13 | (216ਅ) | ੧ੴ ਸਤਿਗੁਰੂ ਪਰਸਾਦੁ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ ਗੂਰ ਪਰਸਤਿ | ਪਹਿਲਾਂ ਮੰਗਲ ਦਿੱਤਾ ਹੋਇਆ ਹੈ : "ਬੰਸਤੁ ਬਣੀ ਕਬੀਰ ਨਾਮੇ ਕੀ ਪੂਰੀ"। ਏਥੋਂ ਭਗਤ ਬਾਣੀ ਦਾ ਆਰੰਭ ਹੁੰਦਾ ਹੈ, ਹਾਲਾਂਕਿ 208 ਉੱਤੇ ਰਾਮਾਨੰਦ ਜੀ ਦਾ ਤੇ 215ਅ ਉੱਤੇ ਕਬੀਰ ਜੀ ਦੇ ਵਿੱਕੋਲਿੱਤਰੇ ਸ਼ਬਦ ਪਹਿਲਾਂ | (੧੧੯੩) | ੧ੴ ਸਤਿਗੁਰ ਪ੍ਰਸਾਦਿ ॥ | ਪਹਿਲਾਂ "ਬੰਸਤੁ ਬਾਣੀ ਭਗਤਾਂ ਕੀ ॥ ਕਬੀਰ ਜੀ ਘਰੁ ੧" ਲਿਖ ਕੇ ਉਸੇ ਪਾਲ ਵਿਚ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਉਸ ਤੋਂ ਅਗਲੀ ਪਾਲ ਵਿਚ ਭਗਤ |

| | | | | | | |
|---|---|---|---|---|---|---|
| 14 | (222ਅ) | ੧ਓ ਸਤਿਗੁਰੂ ਪਰਸਾਦੁ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ ਗੁਰ ਪਰਸਦੁ | ਆ ਚੁੱਕੇ ਹਨ। ਪਹਿਲਾ ਸ਼ਬਦ ਕਬੀਰ ਜੀ ਦਾ ਹੈ : "ਮਉਲੀ ਧਰਤੀ ਮਉਲਿਆ ਅਕਾਸੁ॥" | (੧੧੨੫) | ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਬਾਣੀ ਦਾ ਆਰੰਭਿਕ ਸ਼ਬਦ ਹੈ : "ਮਉਲੀ ਧਰਤੀ ਮਉਲਿਆ ਅਕਾਸੁ॥" ਰਚਨਾ ਕਬਰ ਜੀ ਦੀ ਹੈ। |
| 15 | (242ਅ) | ੧ਓ ਸਤਿਗੁਰੂ ਪਰਸਦੁ ਸਚੁ ਨਮੁ ਕਰਤਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ ਗੁਰ ਪਰਸਦੁ | ਮੰਗਲ ਦੇ ਉਪਰੰਤ ਲਿਖਿਆ ਹੈ : "ਰਗੁ ਭੈਰੋ ਮਹਲ ੨" ਏਥੋਂ ਨਵਾਂ ਰਾਗ ਸ਼ੁਰੂ ਹੁੰਦਾ ਹੈ, ਗੁਰੂ ਨਾਨਕ ਦੇਵ ਜੀ ਦੇ ਸ਼ਬਦ "ਤੈ ਤੇ ਬਾਹਰਿ ਕਿਛੁਆ ਨ ਹੋਇ॥" ਨਾਲ। | (੧੧੫੩) | ੧ਓ ਸਤਿਗੁਰ ਪ੍ਰਸਾਦਿ॥ | ਪਹਿਲੀ ਪਾਲ ਵਿਚ ਖੱਬੇ ਹਥ "ਰਾਗੁ ਭੈਰਉ ਮਹਲਾ ੧" ਲਿਖਿਆ ਹੈ। ਉਸ ਤੋਂ ਅਗਲੀ ਪਾਲ ਵਿਚ ਖੱਬੇ ਹੱਥ ਘਰੁ ੧ ਚਉਪਦੇ" ਲਿਖ ਕੇ ਉਸੇ ਪਾਲ ਵਿਚ ਮੰਗਲ ਸ਼ੁਰੂ ਕੀਤਾ ਗਿਆ ਹੈ। ਮੰਗਲ ਅਗਲੀ ਪਾਲ ਵਿਚ ਮੁੱਕਿਆ ਹੈ ਤੇ ਉਸ ਤੋਂ ਅਗਲੀ ਪਾਲ ਵਿਚ ਸ਼ਬਦ "ਤੁਝ ਤੇ ਬਾਹਰਿ ਕਿਛੂ ਨ ਹੋਇ॥" ਸ਼ੁਰੂ ਹੁੰਦਾ ਹੈ। |
| 16 | (268ਅ) | ਓ ਸਚ ਨਮ ਕਰਤ ਪਰਖ ਨਿਰਭਉ ਨਿਰਵੈਰ ਅਕਲ | ਮੰਗਲ ਦੇ ਉਪਰੰਤ ਲਿਖਿਆ ਹੈ : "ਰਗੁ ਭੈਰੋ ਅਸਟਪਦੀਆ"। ਅਸਟਪਦੀਆਂ ਦਾ ਆਰੰਭ–" ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰੁ ਵੀਚਾਰਾ॥" ਨਾਲ ਹੁੰਦਾ ਹੈ। ਰਚਨਾ ਮਹਲਾ ੧ ਦੀ ਹੈ। | (੮੬੨) | ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲਾ "ਭੈਰਉ ਅਸਟਪਦੀਆ ਮਹਲਾ ੧ ਘਰੁ ੨" ਲਿਖ ਕੇ ਉਸੇ ਪਾਲ ਵਿਚ ਸੱਜੇ ਹੱਥ ਮੰਗਲ ਲਿਖ ਦਿੱਤਾ ਗਿਆ ਹੈ, ਅਗਲੀ ਪਾਲ ਵਿਚ ਸ਼ਬਦ ਦਾ ਆਰੰਭ |

| | | | | | | |
|---|---|---|---|---|---|---|
| | | | | | | ਇਸ ਤੁਕ ਨਾਲ ਹੁੰਦਾ ਹੈ : "ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥" |
| 17 | (271ਅ) | ੧ਓ ਸਤਿਗੁਰੂ ਪਰਸਾਦੁ ਪੂਰਾ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ॥ | ਮੰਗਲ ਦੇ ਉਪਰੰਤ ਲਿਖਿਆ ਹੈ : "ਵਰ ਆਸ ਕੀ ਮਹਲ ੧ ਸਲੋਕੁ"। ਆਸਾ ਦੀ ਵਾਰ ਦੇ ਕੇਵਲ ਪਹਿਲੇ ੩ ਸਲੋਕ ਦਿੱਤੇ ਹੋਏ ਹਨ। ਮੁੱਢਲੀ ਤੁਕ ਹੈ : "ਬਲਹਚਰ ਗੁਰ ਆਪਣੇ ਦਿਉਹੜੀ ਸਦ ਵਰ ਜਿਨਿ ਮਾਣਸਹੋ ਦੇ ਦੇਉ ਕੀਏ ਕਰਤ ਨ ਲਗ ਵਰ॥੧॥" (ਹਸਤਾਖੇਪ ਹੈ) | (੯੮੯) | ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲਾਂ ਮੰਗਲ ਦਿੱਤਾ ਹੈ। ਇਸ ਤੋਂ ਅਗਲੀ ਪਾਲ ਵਿਚ "ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥" ਲਿਖ ਕੇ ਅਗਲੀ ਪਾਲ ਵਿਚ "ਸਲੋਕ ਮ: ੧॥" ਨਾਲ ਵਾਰ ਆਰੰਭ ਹੋ ਜਾਂਦੀ ਹੈ : "ਬਲਿਹਾਰੀ ਗੁਰ ਆਣੇ ਦਿਉਹਾੜੀ ਸਦ ਵਾਰ॥" |
| 18 | (249ਅ) | ੧ਓ ਸਤਿਗੁਰੂ ਪਰਸਾਦੁ ਬਬੇ ਪਤਿਮਹ ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ ਅਕਲ ਮੂਰਤਿ ਅਜੂਨੀ ਸੰਭਉ॥ | ਮੰਗਲ ਦੇ ਉਪਰੰਤ ਲਿਖਿਆ ਹੈ : "ਰਾਗੁ ਮਾਰੂ"। ਨਵਾਂ ਰਾਗ ਆਰੰਭ ਹੁੰਦਾ ਹੈ ਮਹਲਾ ੧ ਦੀ ਇਸ ਤੁਕ ਨਾਲ : ਪਿਛੋ ਰਾਤੀ ਸਦੜਾ ਨਾਮੁ ਖਸਮ ਕਾ ਲੇਹੁ॥" | (੭੨੧) | ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | ਪਹਿਲੀ ਪਾਲ ਵਿਚ ਖੱਬੇ ਹੱਥ "ਰਾਗੁ ਮਾਰੂ ਮਹਲਾ ੧" ਲਿਖ ਕੇ ਅਗਲੀ ਪਾਲ ਵਿਚ ਖੱਬੇ ਹੱਥ "ਘਰੁ ੧ ਚਉਪਦੇ" ਲਿਖਿਆ ਹੈ ਤੇ ਉਸੇ ਪਾਲ ਵਿਚ ਮੰਗਲ ਸ਼ੁਰੂ ਕਰ ਕੇ ਅਗਲੀ ਪਾਲ ਵਿਚ ਮੁਕਇਆ ਹੈ। ਉਸ ਤੋਂ ਅਗਲੀ ਪਾਲ ਵਿਚ ਸ਼ਬਦ ਦਾ ਆਰੰਭ ਹੁੰਦਾ ਹੈ : "ਸਲੋਕੁ॥ ਸਾਜਨ ਤੇਰੇ ਚਰਨ ਕੀ ਹੋਹਿ ਰਹਾ ਸਦ ਧੂਰਿ।" ਪਹਿਲੀ ਪਾਲ ਵਿਚ ਖੱਬੇ ਪਾਸੇ "ਰਾਗੁ ਤਿਲੰਗ" ਲਿਖਿਆ ਹੋਇਆ ਹੈ, ਉਸ ਤੋਂ ਅਗਲੀ ਪਾਲ ਵਿਚ ਖੱਬੇ ਪਾਸੇ "ਮਹਲਾ ੧ ਘਰੁ ੧" ਲਿਖ ਕੇ ਨਾਲ ਹੀ ਮੰਗਲ ਸ਼ੁਰੂ ਕਰ ਦਿੱਤਾ ਹੈ, ਜੋ ਅਗਲੀ ਪਾਲ ਵਿਚ ਮੁੱਕਦਾ ਹੈ। ਇਸ ਤੋਂ |

| | | | | | | |
|---|---|---|---|---|---|---|
| | | | | | | ਅਗਲੀ ਪਾਲ ਵਿਚ ਸ਼ਬਦ ਆਰੰਭ ਹੁੰਦਾ ਹੈ : "ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥" |
| 19 | (29ੳ) | ੧ੴ | ਮੰਗਲ ਦੇ ਉਪਰੰਤ ਲਿਖਿਆ ਹੈ : "ਰਾਗ ਤਿਲੰਗ"। ਨਵੇਂ ਰਾਗ ਦਾ ਆਰੰਭ ਹੈ। ਪਹਿਲੀ ਤੁਕ ਗੁਰੂ ਨਾਨਕ ਦੇ ਸ਼ਬਦ ਦੀ ਹੈ॥ 'ਇਕ ਅਰਜ ਗਫਤੰ ਪੇਸਿ ਤੂ ਦਰਗੋਸ ਕੂ ਕਰਤਰ॥" | (੭੭੨) | x | "ਸੂਹੀ ਮਹਲਾ ੩॥" ਲਿਖ ਕੇ ਸ਼ਬਦ ਸ਼ੁਰੂ ਕੀਤਾ ਹੈ : "ਸੋਹਿਲੜਾ ਹਰਿ ਰਾਮ ਨਾਮੁ ਗੁਰ ਸ਼ਬਦੀ ਵੀਚਾਰੇ ਰਾਮ॥" ਇਸ ਸ਼ਬਦ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਦੇ ਪੰਜ ਹੋਰ ਸ਼ਬਦ ਆਏ ਹੋਏ ਹਨ। |
| 20/2 | (53ਅ) | ੧ੴ | "ਸੂਹੀ ਛਦ ਮਹ 3 ਅਵਹੋ ਸਜਣ ਦਰਸਣ ਦੇਖ ਤੇਰ ਫਰਥਾਇ॥" ਤੋਂ ਬਾਅਦ ਨਵੀਂ ਪਾਲ ਦੇ ਵਿਚਕਾਰ ਮੰਗਲ ਪਾਇਆ ਹੋਇਆ ਹੈ॥ | x | x | x |
| 21/3 | (54ੳ) | ੧ੴ | ਮੰਗਲ ਦੇ ਓਪਰੰਤ ਲਿਖਿਆ ਹੈ : "ਰਾਗ ਸੂਹੀ ਗੁਲਾਮ"। ਰਚਨਾ ਦੀ ਪਹਿਲੀ ਤੁਕ ਹੈ: "ਪਿਰ ਕੈ ਰੰਗਿ ਰਤੀ ਸੋਹਾਗਣਿ ਅਨਦਿਨੁ ਰਲੀਆ ਮਾਣੈ॥" | x | x | x |
| 23/4 | (108ੳ) | ੧ੴ | ਮੰਗਲ ਦੇ ਉਪਰੰਤ ਲਿਖਿਆ ਹੈ : "ਸੂਹੀ ਗੁਲਾਮੁ"। ਪਹਿਲੀ ਤੁਕ ਹੈ : "ਮੈਂ ਅਵਗਿਣਆਰੀ ਕੋ ਗੁਣੁ ਨਹੀ॥" ਮੰਗਲ ਦੇ ਉਪਰੰਤ ਲਿਖਿਆ ਹੈ।"ਪਰਭਾਤੀ"।ਅੱਗੇ ਭਗਤ ਕਬੀਰ ਜੀ ਦਾ ਸ਼ਬਦ ਹੈ : "ਅਵਲਿ | (੧੩੪੯) | x | 'ਪ੍ਰਭਾਤੀ" ਲਿਖ ਕੇ ਸ਼ਬਦ ਸ਼ੁਰੂ ਕੀਤਾ ਹੈ : "ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥" ਇਸ ਸ਼ਬਦ ਤੋਂ ਪਹਿਲਾਂ ਭਗਤ ਕਬੀਰ ਜੀ ਦੇ ੨ ਸ਼ਬਦ ਆ ਚੁੱਕੇ ਹਨ। |

| | | | | | | |
|---|---|---|---|---|---|---|
| | | | ਅਲਹਿ ਨੂਰੁ ਉਪਾਇਆ ਕੁਦਰਤਿ ਕੇ ਸਭਿ ਬੰਦੇ॥" | | | |
| 24/1 | (38ੳ) | ੧ਓ ਸਤਗਰ ਪਰਸ | ਮੰਗਲ ਦੇ ਉਪਰੰਤ ਲਿਖਿਆ ਹੈ : "ਰਗ ਵਡਹਸ" (ਹਸਤਾਖੇਪ ਹੈ, ਲੰਡੇ ਅੱਖਰਾਂ ਵਿਚ) ਆਰੰਭ ਇਉਂ ਹੁੰਦਾ ਹੈ : (ਕਇ ਕੜ ਵਗੜ ਕਹ ਬਬ ਨਯਓ॥) | (੫੩੫) | ੧ਓ ਸਤਿਗੁਰ ਪ੍ਰਸਾਦਿ॥ | ਪਹਿਲਾਂ ਪਾਲ ਦੇ ਵਿਚਕਾਰ "ਵਡਹੰਸੁ ਮਹਲਾ ੧ ਛੰਤ" ਲਿਖ ਕੇ ਉਸੇ ਪਾਲ ਵਿਚ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਅਗਲੀ ਪਾਲ ਤੋਂ ਸ਼ਬਦ "ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥" ਤੁਕ ਨਾਲ ਆਰੰਭ ਹੁੰਦਾ ਹੈ। |
| 24/2 | (47ੳ) | ੧ਓ ਸਤਿਗੁਰੂ ਪਰਸਦੁ | ਮੰਗਲ ਦੇ ਉਪਰੰਤ ਲਿਖਿਆ ਹੈ : "ਸੂਹੀ ਮਹਲਾ ੩"। ਇਸ ਤੋਂ ਅਗਲੀ ਪਾਲ ਵਿਚ ਸ਼ਬਦ ਦੀ ਆਰੰਭਿਕ ਤੁਕ ਇਸ ਤਰ੍ਹਾਂ ਹੈ : "ਨਾਮੇ ਹੀ ਤੇ ਸਪ ਕਿਛੁ ਹੋਆ ਬਿਨੁ ਸਤਗੁਰ ਨਾਮੁ ਨ ਜਾਪੈ॥ | (੭੫੩) | ੧ਓ ਸਤਿਗੁਰ ਪ੍ਰਸਾਦਿ॥ | ਪਹਿਲਾਂ ਪਾਲ ਦੇ ਖੱਬੇ ਹੱਥ ਤੋਂ "ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆਂ" ਲਿਖ ਕੇ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਉਸ ਤੋਂ ਅਗਲੀ ਪਾਲ ਵਿਚ ਸ਼ਬਦ ਇਸ ਤੁਕ ਨਾਲ ਆਰੰਭ ਹੋ ਜਾਂਦਾ ਹੈ : "ਨਾਮੇ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ॥" |
| 25/3 | (82ਅ) | ੧ਓ ਸਤਿਗੁਰੂ ਪਰਮਦੁ | ਮੰਗਲ ਉਪਰੰਤ ਦਰਜ ਹੈ : "ਰਗੁ ਪਰਭਾਤੀ ਲਲਤਾ" (ਦੋ ਸ਼ਬਦਾਂ ਦੇ ਜੁੱਟ ਵਿਚੋਂ ਪਹਿਲਾ ਸ਼ਬਦ ਹੈ: "ਕਵਨੁ ਤਰਾਜੀ ਕਵਨ ਤੋਲਾ ਤੇਰਾ ਕਵਨੁ ਸਰਾਫੁ ਬੁਲਾਵਾ॥" | (੭੩੦) | x | "ਸੂਹੀ ਮਹਲਾ ੧॥" ਲਿਖ ਕੇ ਸ਼ਬਦ ਸ਼ੁਰੂ ਕੀਤਾ ਹੈ : "ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥" ਇਸ ਸ਼ਬਦ ਤੋਂ ਪਹਿਲਾਂ ਮਹਲਾ ੧ ਦਾ ਇਕ ਸ਼ਬਦ ਹੋਰ ਦਿੱਤਾ ਹੋਇਆ ਹੈ । |
| 26/4 | (120ੳ) | ੧ਓ ਸਤਿਗੁਰੂ ਪਰਸਾਦਿ | ਮੰਗਲ ਦੇ ਉਪਰੰਤ ਲਿਖਿਆ ਹੈ : "ਪਰਭਾਤੀ ਗੁਲਾਮੁ"। ਰਚਨਾ ਦੀ ਪਹਿਲੀ ਤੁਕ ਹੈ : | x | x | x |

| | | | | | | |
|---|---|---|---|---|---|---|
| | | | "ਸਹਜ ਭਾਇ ਮਿਲਾਇਆ ਗੁਰਿ ਪੂਰੈ ਵਿਚਹੁ ਹਉਮੈ ਖੋਈ॥" | | | |
| 27/5 | (135ੳ) | ੧ੳ ਸਤਿਗੁਰੂ ਪਰਸਾਦੁ | ਮੰਗਲ ਦੇ ਉਪਰੰਤ ਲਿਖਿਆ ਹੈ : "(ਆ) ਰਤੀ ਧਨਾਸਰੀ"। ਆਰੰਭਿਕ ਤੁਕ ਹੈ : "ਗਗਨ ਮਹਿ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲੋ ਜਨਕ ਮੋਤੀ॥" | (੬੬੩) | ੧ੳ ਸਤਿਗੁਰ ਪ੍ਰਸਾਦਿ॥ | ਪਹਿਲਾਂ ਖੱਬੇ ਹੱਥ "ਧਨਾਸਰੀ ਮਹਲਾ ੧ ਆਰਤੀ" ਲਿਖ ਕੇ ਉਸੇ ਪਾਲ ਵਿਚ ਮੰਗਲ ਦੇ ਦਿੱਤਾ ਹੈ। ਅਗਲੀ ਪਾਲ ਵਿਚ ਆਰਤੀ ਇਸ ਤੁਕ ਨਾਲ ਆਰੰਭ ਹੁੰਦੀ ਹੈ : "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥" |
| 28/6 | (145ਅ) | ੧ੳ ਸਤਿਗੁਰੂ ਪਰਸਦੁ | ਮੰਗਲ ਦੇ ਉਪਰੰਤ ਦਰਜ ਹੈ "ਰਾਗੁ ਧਨਸਰੀ ਅਸਟਪਦੀਆ"॥ ਦੋ ਅਸਟਪਦੀਆਂ ਵਿਚੋਂ ਪਹਿਲੀ ਹੈ ਤੇ ਸ਼ੁਰੂ ਹੁੰਦੀ ਹੈ : "ਗੁਰੁ ਸਰੁ ਸਾਗਰੁ ਰਤਨੀ ਭਰਪੂਰੇ॥" ਤੁਕ ਨਾਲ। | (੬੮੫) | ੧ੳ ਸਤਿਗੁਰ ਪ੍ਰਸਾਦਿ॥ | ਪਹਿਲਾਂ ਪਾਲ ਦੇ ਖੱਬੇ ਹੱਥ "ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ" ਲਿਖ ਕੇ ਸੱਜੇ ਹੱਥ ਮੰਗਲ ਦੇ ਦਿੱਤਾ ਹੈ। ਉਸ ਤੋਂ ਅਗਲੀ ਪਾਲ ਵਿਚ ਤੁਕ : "ਗੁਰੂ ਸਾਗਰੁ ਰਤਨੀ ਭਰਪੂਰੇ॥" ਸ਼ੁਰੂ ਹੁੰਦੀ ਹੈ। |
| 29/7 | (206ੳ) | ੧ੳ ਸਤਿਗੁਰੂ ਪਰਸਾਦੁ | ਮੰਗਲ ਦੇ ਉਪਰੰਤ ਲਿਖਿਆ ਹੈ : "ਬੰਸੰਤੁ ਸਦਾ ਸੇਵਕੁ"। ਰਚਨਾ ਦੀ ਪਹਿਲੀ ਸਤਰ ਹੈ: "ਆਪੇ ਹੀ ਸੰਤੁ ਭਗਤੀ ਲਾਇਓ ਆਪੇ ਦੈਤੁ ਚਿੜਾਇਆ॥" | x | x | x |

| | | | | | | |
|---|---|---|---|---|---|---|
| 30/1 | (61ਅ) | ੧ੳ ਸਤਿਗੁਰੂ | ਏਥੇ ਮੰਗਲ ਪਹਿਲਾਂ ਨਹੀਂ ਲਿਖਿਆ। ਰਾਗ ਪਹਿਲਾਂ ਦਿੱਤਾ ਹੋਇਆ ਹੈ: "ਰਾਗੁ ਸੂਹੀ ਜਿ ਗਰੁ"। ਰਚਨਾ ਦੀ ਪਹਿਲੀ ਤੁਕ ਹੈ : "ਜਿਸ ਕਾਰਣਿ ਤਨੁ ਮਨੁ ਜਾਲਿਆ॥" | x | x | x |
| 31/2 | (149ਅ) | ੧ੳ ਸਤਿਗੁਰੂ | ਮੰਗਲ ਦੇ ਬਾਅਦ ਲਿਖਿਆ ਹੈ : "ਸਦਾ ਸੇਵਕੁ ਧਨਸਰੀ" ਤੇ ਆਰੰਭਿਕ ਤੁਕ ਹੈ : "ਗੁਰਮੁਖਿ ਨਾਮੁ ਜਪੈ ਜਨੁ ਕੋਈ॥" | x | x | x |
| 32/3 | (208ਅ) | ੧ੳ ਸਤਿਗੁਰੂ | ਪਹਿਲਾਂ "ਰਾਗੁ ਬਸੰਤੁ" ਦੀ ਸੂਚਨਾ ਦੇ ਕੇ ਬਾਅਦ ਵਿਚ ਮੰਗਲ ਲਿਖਿਆ ਹੈ। ਨਵੀਂ ਪਾਲ ਵਿਚ ਭਗਤ ਰਾਮਾਨੰਦ ਜੀ ਦਾ ਸ਼ਬਦ ਦਿੱਤਾ ਹੈ : "ਏਕ ਦਿਵਸਿ ਮਨਿ ਭਇਓ ਉਮੰਗ॥" | (੧੧੯੫) | ੧ੳ ਸਤਿਗੁਰ ਪ੍ਰਸਾਦਿ॥ | ਪਹਿਲਾਂ ਖੱਬੇ ਹੱਥ "ਰਾਮਾਨੰਦ ਜੀ ਘਰੁ ੧" ਦੀ ਸੂਚਨਾ ਦਿੱਤੀ ਹੋਈ ਹੈ। ਉਸੇ ਪਾਲ ਵਿਚ ਮੰਗਲ ਦੇ ਕੇ ਸੱਜੇ ਹੱਥ ਰਾਮਾਨੰਦ ਜੀ ਦਾ ਸ਼ਬਦ ਦਿੱਤਾ ਹੈ : "ਕਤ ਜਾਈਐ ਰੇ ਘਰ ਲਾਗੋ ਰੰਗੁ॥" |
| 33/4 | (265ਅ) | ੧ੳ ਸਤਿਗੁਰੂ | ਮੰਗਲ ਦੇ ਉਪਰੰਤ ਲਿਖਿਆ ਹੈ : "ਰਾਗ ਭੈਰਉ।" ਅੱਗੋਂ ਭਗਤ ਨਾਮਦੇਵ ਜੀ ਦਾ ਸ਼ਬਦ ਸ਼ੁਰੂ ਹੁੰਦਾ ਹੈ : "ਹਿਦੂ ਗਰਦਨਿ ਮਾਰਉ ਤੋਹਿ॥" ਇਸ ਤੋਂ ਅਗਲਾ ਸ਼ਬਦ ਪੱਤਰਾ 226ਅ ਉੱਤੇ ਬਿਨਾਂ ਮੰਗਲ ਦੇ "ਸੁਲਤਾਨੁ ਪੂਛੈ ਕਹੁ ਰੇ ਨਾਮਾ ਤੇਰਾ ਸੁਆਮੀ ਕੈਸਾ ਹੈ॥" | (੧੧੬੫) | x | 'ਪੋਥੀ' ਵਿਚ ਦੋ ਸ਼ਬਦ ਦਿੱਤੇ ਗਏ ਹਨ, ਪਹਿਲੀ ਸ਼ਬਦ ਉੱਤੇ ਮੰਗਲ ਦਿੱਤਾ ਹੋਇਆ ਹੈ, ਪਰ ਦੂਜਾ ਬਿਨਾਂ ਮੰਗਲ ਦੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਦੋ ਸ਼ਬਦ ਵੱਖ ਵੱਖ ਨਹੀਂ ਮਿਲਦੇ, ਬਲਕਿ ਇਕ ਸ਼ਬਦ ਦੇ ਰੂਪ ਵਿਚ ਮਿਲਦੇ ਹਨ। ਇਸ ਸ਼ਬਦ ਉੱਤੇ ਕੋਈ ਮੰਗਲ ਨਹੀਂ ਦਿੱਤਾ ਹੋਇਆ। ਇਹ ਸ਼ਬਦ ਪੱਤਰਾ ੧੧੬੬ ਉੱਤੇ ਮੁੱਕਦਾ ਹੈ, ਜਿੱਥੇ ਇਸ ਦੇ ਅੰਤ ਵਿਚ ਅੰਕ ਪਏ ਹੋਏ |

| | | | | | | |
|---|---|---|---|---|---|---|
| | | | | | | ਹਨ॥੨੮॥ ੧ ॥ ੧੦ ॥ ਇਹ ਸ਼ਬਦ , ਜਿਸ ਦੇ ਕੁੱਲ ੨੮ ਬੰਦ ਹਨ, "ਸੁਲਤਾਨੁ ਪੂਛੈ |
| | | | **(ਹ) ਪੰਜਵੀਂ ਵੰਨਗੀ** | | | |
| 34/1 | (287ਅ) | ਸਤਿਰਗੂ ਪ੍ਰਸਾਦਿ | ਮੰਗਲ ਦੇ ਉਪਰੰਤ ਲਿਖਿਆ ਹੈ : "ਗੁਰੂ ਕਾ ਬਾਬੇ ਪਤਿਸਾਹ ਦਾ ਰਾਗ ਕੇਦਾਰਾ"। ਸ਼ਬਦ ਦੀ ਪਹਿਲੀ ਤੁਕ ਹੈ "ਚਾਰਿ ਮੁਕਤਿ ਚਾਰਿਓ ਸਿਧਿ ਮਿਲਿ ਕੇ ਦੂਲਹ ਪ੍ਰਭ ਕੀ ਸਰਨ ਪਰਿਓ॥" | (੧੧੦੫) | ੧ਓ ਸਤਿਗੁਰ ਪ੍ਰਸਾਦਿ॥ | ਸੁਨੁ ਬੇ ਨਾਮਾ॥" ਤੁਕ ਨਾਲ ਆਰੰਭ ਹੁੰਦਾ ਹੈ। |
| 35/2 | (300ਅ) | ਸਤਿਗੁਰੂ ਪਰਸਾਦਿ | ਮੰਗਲ ਦੇ ਉਪਰੰਤ ਲਿਖਿਆ ਹੈ : "ਰਾਗੁ ਤਿਲੰਗ ਕਮੀਰੁ ਨਾਮਦੇਉ"। ਸ਼ਬਦ ਦੀ ਪਹਿਲੀ ਤੁਕ ਹੈ : "ਬੇਦੰ ਕਤੇਬੰ ਇਫਤਰਾ ਜਿਤੁ ਦਿਲੁ ਕਾ ਫਿਕਰੁ ਨ ਜਾਇ॥" ਬਾਣੀ ਭਗਤ ਕਬਰੀ ਜੀ ਦੀ ਹੈ। | (੭੨੭) | ੧ਓ ਸਤਿਗੁਰੂ ਪ੍ਰਸਾਦਿ॥ | "ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ" ਲਿਖ ਕੇ ਉਸੇ ਪਾਲ ਵਿਚ ਸੱਜ ਹੱਥ ਮੰਗਲ ਹੈ ਦੇ ਦਿੱਤਾ ਹੈ। ਅਗਲੀ ਪਾਲ ਵਿਚ ਨਾਮਦੇਵ ਜੀ ਦਾ ਸ਼ਬਦ "ਚਾਰਿ ਮੁਕਤਿ ਚਾਰੇ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥" ਤੁਕ ਨਾਲ ਆਰੰਭ ਹੁੰਦਾ ਹੈ। |

| | | | | | | |
|---|---|---|---|---|---|---|
| | | | **(ਕ) ਛੇਵੀਂ ਵੰਨਗੀ** | | | |
| 36/1 | (278ਓ) | ਸਤਿਗੁਰੂ ਸਤਿਗੁਰੂ | ਮੰਗਲ ਦੇ ਉਪਰੰਤ ਲਿਖਿਆ ਹੈ : "ਸਦਾ ਕੇਦਾਰਾ ਗੁਲਾਮੁ ਸੇਵਕੁ ਗੁਲਾਮੁ"। ਰਚਨਾ ਦੀ ਪਹਿਲੀ ਤੁਕ ਹੈ : "ਸਤਗੁਰ ਬਾਝਹੁ ਕਿਨੈ ਨ ਪਾਇਓ ਸਭ ਥਕੀ ਕਰਮ ਕਮਾਇ॥" | x | x | ਪਾਲ ਦੇ ਖੱਬੇ ਪਾਸੇ "ਤਿਲੰਗ ਬਾਣੀ ਭਗਤਾ ਕੀ ਕਬੀਰ ਜੀ ਲਿਖ ਕੇ ਨਾਲ ਹੀ ਉਸੇ ਪਾਲ ਵਿਚ ਮੰਗਲ ਪਾਇਆ ਹੋਇਆ ਹੈ। ਉਸੇ ਪਾਲ ਵਿਚ ਸੱਜੇ ਹੱਥ ਵਾਲੇ ਪਾਸੇ ਤੋਂ ਸ਼ਬਦ ਇਸ ਤੁਕ ਨਾਲ ਆਰੰਭ ਹੁੰਦਾ : "ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥" <br><br> x |

ਲਗ ਚੁੱਕਾ ਹੋਵੇਗਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਵਿਚੋਂ ਕੇਵਲ ਇਕ ਸ਼ਬਦ ਦਾ ਰਚਿਆਰ 'ਮਹਲਾ ੩' ਨੂੰ ਮੰਨਿਆ ਗਿਆ ਹੈ ਤੇ ਬਾਕੀ ਸਾਰੇ ਸ਼ਬਦ ਗੁਰੂ ਨਾਨਕ ਦੇਵ ਜੀ ਦੀ ਰਚਨਾ ਦੱਸੇ ਹੋਏ ਹਨ।

ਇਹ ਦੱਸਿਆ ਜਾ ਚੁੱਕਾ ਹੈ ਕਿ ਰਾਗ ਧਨਾਸਰੀ ਦਾ ਪੱਤਰਾ 127ਅ ਉੱਤੇ ਆਉਣ ਵਾਲਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਹੀ ਨਹੀਂ।

## 2. ਪੰਜਵੇਂ ਗੁਰੂ ਸਾਹਿਬ ਦੀ ਬਾਣੀ

'ਪੋਥੀ' ਵਿਚ ਇਕ ਸ਼ਬਦ ਅਜਿਹਾ ਹੈ, ਜਿਸ ਉੱਤੇ 'ਮਹਲਾ ਪੰਜਵਾਂ ੫' ਦੀ ਸੂਚਨਾ ਦਿੱਤੀ ਹੋਈ ਹੈ। ਪੱਤਰਾ 136ਅ ਦੀ ਪਹਿਲੀ ਪਾਲ ਉੱਤੇ ਲਿਖਿਆ ਹੈ : 'ਧਨਸਰੀ ਪਸਤੋ', ਦੂਜੀ ਪਾਲ ਦੀ ਲਿਖਤ ਹੈ 'ਮਰੁ ਗਡਾਓ ਮਹਲਾ ਪਜਵਾ ੫' ਤੇ ਅੱਗੋਂ, ਤੀਜੀ ਪਾਲ ਤੋਂ ਸ਼ਬਦ ਸ਼ੁਰੂ ਹੋ ਜਾਂਦਾ ਹੈ (ਮੇਰੇ ਸਾਹਾ ਮੈਂ ਹਰਿ ਦਰਸਨਿ ਸੁਖੁ ਹੋਇ॥)। 'ਮਹਲਾ ਪਜਵਾ ੫' ਵਾਲੀ ਸੂਚਨਾ ਕਿਸੇ ਬਾਅਦ ਦੇ ਹੱਥ ਦੀ ਦਿੱਤੀ ਹੋਈ ਹੈ, ਇਸ ਬਾਰੇ ਕੋਈ ਸ਼ੱਕ ਨਹੀਂ ਹੈ, ਫੇਰ ਵੀ ਕੁੱਝ ਕਾਰਨਾਂ ਕਰ ਕੇ ਮੈਂ ਇਸ ਸ਼ਬਦ ਨੂੰ 'ਪੋਥੀ' ਦੇ ਬੜੇ ਅਹਿਮ ਸ਼ਬਦਾਂ ਵਿੱਚੋਂ ਗਿਣਦਾ ਹਾਂ :

(ੳ) ਪਹਿਲਾ ਕਾਰਨ ਇਹ ਹੈ ਕਿ ਜਿਸ ਹੱਥ ਨੇ ਪਿਛਲੇ ਪੱਤਰੇ ਲਿਖੇ ਸਨ, ਇਹ ਸ਼ਬਦ ਵੀ ਉਸੇ ਹੱਥ ਦਾ ਲਿਖਿਆ ਹੋਇਆ ਹੈ, ਜਿਸ ਕਰ ਕੇ ਇਸ ਨੂੰ ਹਸਤਾਖੇਪ ਨਹੀਂ ਕਿਹਾ ਜਾ ਸਕਦਾ।

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਨੂੰ ਗੁਰੂ ਰਾਮ ਦਾਸ ਜੀ ਰਚਿਤ ਮੰਨਿਆ ਹੋਇਆ ਹੈ (ਵੇਖੋ ਪੰਨਾ ੬੭੦)। 'ਪੋਥੀ' ਵਾਲੇ ਨੇ ਰਚਿਆਰ ਦਾ ਨਾਂ ਸਿਰਲੇਖ ਵਿਚ ਨਹੀਂ ਦਿੱਤਾ ਪਰ ਇਸ ਸ਼ਬਦ ਤੋਂ ਪਹਿਲਾਂ ਆ ਚੁੱਕੇ ਸ਼ਬਦਾਂ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਲਿਖਾਰੀ ਨੇ ਇਸ ਨੂੰ ਤੀਜੇ ਗੁਰੂ ਸਾਹਿਬ ਦੀ ਰਚਨਾ ਮੰਨ ਕੇ ਹੀ 'ਪੋਥੀ' ਵਿਚ ਸ਼ਾਮਿਲ ਕੀਤਾ ਹੋਵੇਗਾ। 'ਪੋਥੀ' ਦੇ ਲਿਖਾਰੀ ਨੂੰ ਪਤਾ ਹੁੰਦਾ ਕਿ ਇਹ ਸ਼ਬਦ ਗੁਰੂ ਰਾਮ ਦਾਸ ਜੀ ਦਾ ਹੈ ਤਾਂ ਉਸ ਨੇ ਆਪਣੀ 'ਪੋਥੀ' ਵਿਚ ਕਦੀ ਵੀ ਇਸ ਨੂੰ ਥਾਂ ਨਹੀਂ ਸੀ ਦੇਣੀ। 'ਪੋਥੀ' ਦਾ ਲਿਖਿਆਰ ਇਸ ਨੂੰ ਤੀਜੇ ਗੁਰੂ ਸਾਹਿਬ ਦੀ ਰਚਨਾ ਮੰਨੀ ਬੈਠਾ ਹੈ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਪੰਜਵੇਂ ਗੁਰੂ ਸਾਹਿਬ ਦੀ ਰਚਨਾ ਦੱਸ ਕੇ ਖ਼ੁਸ਼ ਹੈ। ਇਨ੍ਹਾਂ ਤਿੰਨਾਂ ਸੋਮਿਆਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ, ਆਪਣੀ ਪ੍ਰਤਿਸ਼ਠਾ ਕਰ ਕੇ, ਬਾਕੀ ਦੁਹਾਂ ਤੋਂ ਵਧੇਰੇ ਇਤਬਾਰੀ ਹੈ, ਪਰ ਦਲੀਲ ਵੀ ਇਸ ਪਾਸੇ ਹੀ ਲਿਜਾਂਦੀ ਹੈ। ਪੰਜਵੇਂ ਗੁਰੂ ਸਾਹਿਬ ਵੱਲੋਂ ਵਧ ਤਾਂ ਕਿਸੇ ਨੂੰ ਪਤਾ ਨਹੀਂ ਸੀ ਹੋ ਸਕਦਾ ਕਿ ਇਹ ਸ਼ਬਦ ਉਨ੍ਹਾਂ ਦਾ ਆਪਣਾ ਹੈ ਕਿ ਉਨ੍ਹਾਂ ਦੇ ਪਿਤਾ ਦਾ। ਸੋ ਜੇ ਉਹ ਆਪ ਇਸ ਨੂੰ ਆਪਣੀ ਰਚਨਾ ਨਹੀਂ ਮੰਨਦੇ ਤਾਂ, ਹਸਤਾਖੇਪੀ ਦੇ ਆਖੇ ਲਗ ਕੇ, ਕਿਹੜਾ ਭਲਾ ਲੋਕ ਇਸ ਨੂੰ ਪੰਜਵੇਂ ਗੁਰੂ ਸਾਹਿਬ ਦੀ ਰਚਨਾ ਮੰਨਣ ਲਈ ਤਿਆਰ ਹੋਵੇਗਾ।?

'ਪੋਥੀ' ਵਾਲੇ ਦਾ ਮਤ ਇਸ ਨੂੰ ਤੀਜੇ ਗੁਰੂ ਸਾਹਿਬ ਦੀ ਰਚਨਾ ਮੰਨਣ ਦੇ ਹੱਕ ਵਿਚ ਹੈ। ਇਕ ਤਾਂ

ਇਹ ਹਵਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਨਿਸਚਿਤ ਨਹੀਂ (ਰਚਿਆਰ-ਸੂਚਕ ਸੰਕੇਤ ਤੋਂ ਵਾਂਝਾ ਹੈ), ਦੂਜੇ ਹੋਰ ਗੁਰੂ ਸਾਹਿਬਾਨ ਦੀ ਬਾਣੀ ਬਾਰੇ ਕੋਈ ਕੁੱਝ ਪਿਆ ਕਹੇ, ਗੁਰੂ ਰਾਮ ਦਾਸ ਜੀ ਦੀ ਸਮੁੱਚੀ ਬਾਣੀ, ਬਾਬਾ ਮੋਹਨ-ਸਹੰਸਰ ਰਾਮ ਜੁੱਟ ਨਾਲੋਂ, ਉਨ੍ਹਾਂ ਦੇ ਸੁਪੁੱਤਰ ਪਾਸ, ਜੋ ਉਨ੍ਹਾਂ ਦਾ ਉੱਤਰ-ਅਧਿਕਾਰੀ ਵੀ ਸੀ, ਸਾਂਭੀ ਹੋਣ ਦੀ ਵਡੇਰੀ ਸੰਭਾਵਨਾ ਤੋਂ ਇਨਕਾਰ ਨਹੀਂ ਹੋਣਾ ਚਾਹੀਦਾ। ਸੋ ਤਾਤਪਰਜ ਇਹੀ ਹੈ ਕਿ ਇਹ ਸ਼ਬਦ ਗੁਰੂ ਰਾਮਦਾਸ ਜੀ ਦੀ ਰਚਨਾ ਹੈ, ਜਿਸ ਨੂੰ 'ਪੋਥੀ' ਵਾਲਾ ਗੁਰੂ ਅਮਰ ਦਾਸ ਜੀ ਦੀ ਰਚਨਾ ਮੰਨ ਕੇ ਸਾਂਭ ਗਿਆ ਹੈ।

ਇਹ ਤਾਤਪਰਜ, ਇਸ 'ਪੋਥੀ' ਨੂੰ, ਗੁਰੂ ਅਮਰ ਦਾਸ ਜੀ ਦੀ ਦੇਹ ਦੇ ਅੰਤ ਤੋਂ ਬਾਅਦ ਦੀ ਰਚਨਾ ਸਾਬਤ ਕਰਦਾ ਹੈ।

ਇਸ ਭੂਮਿਕਾ ਵਿਚ ਇਕ ਹੋਰ ਸ਼ਬਦ ਨੂੰ ਵੀ ਪੰਜਵੇਂ ਮਹਲ ਦਾ ਰਚਿਆ ਹੋਇਆ ਦੱਸਿਆ ਗਿਆ ਹੈ। ਇਹ ਸ਼ਬਦ (ਚੰਦਨ ਚੋਆ ਰਸ ਭੋਗ ਕਰਤ ਅਨੇਕ ਲਿਖਿਆ ਦੇਖੁ ਸਗਲ ਹੈ ਠੀਕੇ ॥) ਪੱਤਰਾ137ੳ ਉੱਤੇ ਪਿਛਲੇ ਸ਼ਬਦ ਦੇ ਮੁੱਕਣ ਪਿੱਛੋਂ ਲਿਖਿਆ ਮਿਲਦਾ ਹੈ। ਇਸ ਉੱਤੇ ਰਚਿਆਰ ਵਾਲੀ ਸੂਚਨਾ ਕੋਈ ਨਹੀਂ, ਇਸ ਨੂੰ ਕੇਵਲ ਇਸ ਲਈ ਗੁਰੂ ਅਰਜਨ ਰਚਿਤ ਮੰਨ ਲਿਆ ਗਿਆ ਸੀ ਕਿ ਇਸ ਤੋਂ ਪਛਿਲੇ ਸ਼ਬਦ ਦੇ ਉੱਤੇ 'ਮਹਲਾ ਪਜਵਾ ੫' ਲਿਖਿਆ ਹੋਇਆ ਸੀ। ਹੁਣ ਜਦ ਪਿਛਲਾ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਸਾਬਤ ਨਹੀਂ ਹੋਇਆ ਤਾਂ ਪਿਛਲੇ ਰਚਿਆਰ ਵਾਲੀ ਦਲੀਲ ਨਾ ਇਸ ਨੂੰ ਪੰਜਵੇਂ ਗੁਰੂ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ। ਇਸ ਨੂੰ ਪੰਜਵੇਂ ਗੁਰੂ ਰਚਿਤ ਇਸ ਲਈ ਮੰਨਿਆ ਜਾਵੇਗਾ ਕਿ ਇਸੇ ਸ਼ਬਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜਵੇਂ ਗੁਰੂ ਜੀ ਦੀ ਰਚਨਾ ਦੱਸਿਆ ਹੋਇਆ ਹੈ (ਪੰਨਾ ੬੭੮)।

ਪਰ ਇਸ ਸ਼ਬਦ ਦਾ ਗੁਰੂ ਅਰਜਨ ਰਚਿਤ ਹੋਣਾ, ਪੋਥੀ ਦੀ ਰਚਨਾ ਦੀ ਮਿਤੀ ਬੰਨ੍ਹਣ ਵਿਚ ਸਹਾਈ ਨਹੀਂ ਹੋ ਸਕਦਾ, ਕਿਉਂਕਿ ਇਹ ਕਿਸੇ ਹੋਰ ਹੱਥ ਦਾ ਲਿਖਿਆ ਹੋਇਆ ਹੈ — ਹਸਤਾਖੇਪ ਹੈ।

'ਪੋਥੀ' ਵਿਚ ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੀ ਰਚਨਾ ਉੱਪਰ ਕੀਤੀ ਚਰਚਾ ਦਾ ਹਾਸਿਲ ਇਹ ਹੈ ਕਿ :

(ੳ) ਚੌਥੇ ਗੁਰੂ ਸਾਹਿਬ ਦੇ ਸਿਰਲੇਖਾਂ ਵਾਲਾ ਇਕ ਸ਼ਬਦ ਵੀ ਚੌਥੇ ਗੁਰੂ ਸਾਹਿਬ ਦੀ ਰਚਨਾ ਨਹੀਂ ਹੈ, ਤੇ

(ਅ) ਪੰਜਵੇਂ ਗੁਰੂ ਸਾਹਿਬ ਦੀ ਸੂਚਨਾ ਥੱਲੇ ਇਕ ਸ਼ਬਦ ਗੁਰੂ ਰਾਮ ਦਾਸ ਜੀ ਦਾ ਮੌਜੂਦ ਹੈ।

XVIII

# ਮੋਹਨ ਤੇਰ ਊਚੇ ਮੰਦਰ...

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਗਉੜੀ ਵਿਚ ਮਹਲਾ ੫ ਦਾ ਇਕ ਛੰਤ ਹੈ, 'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ....' (ਪੰਨਾ 248)। ਇਸ ਵਿਚ ਆਏ ਪਦ 'ਮੋਹਨ' ਦਿਆਂ ਅਰਥਾਂ ਬਾਰੇ ਗੁਰਬਾਣੀ ਦੇ ਵਿਦਵਾਨਾਂ ਵਿਚ ਬੜਾ ਸਖ਼ਤ ਵਿਵਾਦ ਚੱਲਦਾ ਆ ਰਿਹਾ ਹੈ। ਸਵਾਲ ਹੈ ਕਿ ਸ਼ਬਦ ਕਿਸ 'ਮੋਹਨ' ਪਰਥਾਇ ਰਚਿਆ ਗਿਆ ਸੀ? ਵਾਹਿਗੁਰੂ ਪਰਥਾਇ ਜਾਂ ਗੁਰੂ ਅਮਰਦਾਸ ਸੁਪੁੱਰ ਬਾਬਾ ਮੋਹਨ ਸੀ ਪਰਥਾਇ? ਉੱਤਰ ਵਿਚ ਬਹੁਤ ਸਾਰੇ ਪੁਰਾਣੇ ਸਿੱਖ ਇਤਿਹਾਸਕਾਰ, ਮੁਕਤ ਕੰਠ ਲਾਲ, 'ਬਾਬਾ ਮੋਹਨ ਜੀ' ਦੇ ਨਾ ਦਾ ਰਾਗ ਅਲਾਪਦੇ ਹਨ। ਇਹ ਉਹੀ ਛੰਤ ਹੈ, ਜਿਸ ਬਾਰੇ ਪ੍ਰਸਿੱਧ ਹੈ ਕਿ ਗੁਰੂ ਅਰਜਨ ਦੇਵ ਜੀ ਵੱਲੋਂ ਕੀਤੇ ਗਏ ਕੀਰਤਨ ਉਪਰੰਤ, ਬਾਬਾ ਮੋਹਨ ਜੀ ਨੇ ਆਪਣੇ ਪਾਸ ਸਾਂਭੀਆਂ ਗੁਰਬਾਣੀ ਦੀਆਂ ਪੋਥੀਆਂ ਗੁਰੂ ਅਰਜਨ ਦੇਵ ਜੀ ਦੇ ਹਵਾਲੇ ਕਰ ਦਿੱਤੀਆਂ ਸਨ। ਕੁੱਝ ਬਿਬੇਕ ਬੁੱਧੀ ਵਾਲੇ ਸਿਆਣੇ ਇਸ ਘਟਨਾ ਨੂੰ ਇਉਂ ਪੇਸ਼ ਕਰਦੇ ਹਨ ਕਿ ਇਹ ਛੰਤ 'ਮੋਹ ਲੈਣ ਵਾਲੇ ਪ੍ਰਭੂ ਨੂੰ ਸਮਰਪਿਤ ਹੈ ਤੇ ਪਹਿਲਾਂ ਹੀ ਰਚਿਆ ਹੋਇਆ ਸੀ ਪਰ ਜਦੋਂ ਇਸ ਦਾ ਕੀਰਤਨ ਬਾਬਾ ਮੋਹਨ ਜੀ ਦੇ ਚਬਾਰੇ ਹੇਠ ਕਕੀਤਾ ਗਿਆ ਤਾਂ ਉਨ੍ਹਾਂ ਨੇ ਇਸ ਵਿਚੋਂ ਅਪਣੀ ਸਿਫ਼ਤ ਵਾਲੇ ਅਰਥ ਕੱਢ ਲਏ ਤੇ ਖ਼ੁਸ਼ ਹੋ ਕੇ ਪੋਥੀਆਂ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀਆਂ। ਭਾਈ ਵੀਰ ਸਿੰਘ ਜੀ ਦੀ ਟੀਕਾ ਵਿਚੋਂ ਮੈਨੂੰ ਇਸੇ ਤਰ੍ਹਾਂ ਦੇ ਅਰਥ ਨਿਕਲਦੇ ਲਗਦੇ ਹਨ ("ਸਾਡਾ ਇਹ ਭਾਵ ਲਹੀਂ ਕਿ ਇਸ ਸ਼ਬਦ ਦਾ ਕੀਰਤਨ ਗੁਰੂ ਜੀ ਨੇ ਇਸ ਮੋਕੇ ਤੇ ਨਹੀਂ ਕੀਤਾ। ਸਾਡੀ ਬਿਨੈ ਇਹ ਹੈ ਕਿ ਇਹ ਛੰਤ ਉਚਾਰ ਵਾਹਿਗੁਰੂ ਜੀ ਪ੍ਰਤੀ ਅਚਰਜ ਨਹੀਂ"[87])। ਵਿਦਵਾਨਾਂ ਵੱਲੋਂ ਛੰਤ ਦੀਆਂ ਵੱਖ ਵੱਖ ਵਿਆਖਿਆਵਾਂ ਪੜ੍ਹ ਕੇ ਕੋਈ ਵੀ ਵਿਅਕਤੀ ਇਸ ਚੁੱਭਵੇ ਇਹਸਾਸ ਤੋਂ ਨਹੀਂ ਬਚ ਸਕਦਾ ਕਿ ਬਾਬਾ ਮੋਹਨ ਦੀਆਂ ਪੋਥੀਆਂ ਵਾਲੀ ਪ੍ਰਚਲਿਤ ਸਾਖੀ ਦੀ ਚੇਤਨਾ ਸਾਡੇ ਵਿਦਵਾਂ ਨੂੰ ਠੀਕ ਤਰ੍ਹਾਂ ਨਹੀਂ ਬਸ ਸਕਦਾ ਕਿ ਬਾਬਾ ਮੋਹਨ ਦੀਆਂ ਪੋਥੀਆਂ ਵਾਲੀ। ਪ੍ਰਚਲਿਤ ਸਾਖੀ ਦੀ ਚੇਨਨਾ ਸਾਡੇ ਵਿਦਵਾਨਾਂ ਨੂੰ ਠੀਕ ਤਰ੍ਹਾਂ ਅਰਥ ਨਹੀਂ ਕਰਨ ਦੇਂਦੀ, ਵਰਨਾ ਛੰਤ ਦੇ ਨਿਰੋਲ ਪ੍ਰਭੂ-ਮੁਖੀ ਅਰਥ ਕਰਨ ਵਿਚ ਕੋਈ ਬਹੁਤ ਵੱਡੀ ਔਖ ਨਹੀਂ ਸੀ ਹੋਣੀ।

ਪ੍ਰੋਫ਼ੈਸਰ ਸਾਹਿਬ ਸਿੰਘ ਜੀ ਕਿਉਂਕਿ ਇਸ ਛੰਤ ਦੁਆਲੇ ਉਸਾਰੀ ਹੋਈ ਸਾਰੀ ਕਹਾਣੀ ਨੂੰ ਕਪੋਲ ਕਲਪਨਾ ਮੰਨਦੇ ਹਨ ("ਕਿਸੇ ਹੋਈ ਸਾਖੀ ਉੱਤੇ ਇਤਬਾਰ ਕਰ ਕੇ ਇਸ ਲਫ਼ਜ਼ 'ਮੋਹਨ' ਨੂੰ ਬਾਬਾ ਮੋਹਨ ਵਾਸਤੇ ਵਰਤਣਾ ਭਾਰੀ ਭੁੱਲ ਹੈ"[88]), ਇਸ ਲਈ ਆਪਣੇ ਅਰਥਾਂ ਵਿਚ ਬਾਬਾ ਮੋਹਨ ਜੀ ਨੂੰ ਨੇੜੇ-ਤੇੜੇ ਵੀ ਨਹੀਂ ਫਟਕਣ ਦੇਂਦੇ, ਪਰ ਪ੍ਰੋ: ਤੇਜਾ ਸਿੰਘ ਜੀ, ਜੋ 'ਸ਼ਬਦਾਰਥ' ਦੇ ਮੁੱਖ ਅਰਥਾਵੇ ਸਨ, ਨਿਰੋਲ ਤੇ ਕੇਵਲ

---

87. ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੈਂਚੀ ਚੌਥੀ, 1992, ਨਵੀਂ ਦਿੱਲੀ, ਭਾਈ ਵੀਰ ਸਿੰਘ ਸਾਹਿੱਤ ਸਦਨ, ਸਫ਼ਾ 1586.

88. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦੂਜੀ, 1963, ਜਲੰਧਰ, ਰਾਜ ਪਬਲਿਸ਼ਰਜ਼, ਸਫਾ 495.

ਬਾਬਾ ਮੋਹਨ ਜੀ ਨੂੰ ਹੀ ਗੁਰੂ ਅਰਜਨ ਦੇਵ ਜੀ ਦੇ ਸੰਬੋਧਨ ਦਾ ਪਾਤਰ ਮੰਨ ਕੇ ਤਰਦੇ ਹਨ। ਛੰਤ ਦੀ ਤੁਕ ਹੈ : "ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ"। ਪ੍ਰੋਫ਼ੈਸਰ ਜੀ ਇਸ ਬਾਰੇ ਇਕ ਫੁਟ-ਨੋਟ ਵਿਚ ਸਪਸ਼ਟ ਕਰਦੇ ਹਨ : "ਇਥੇ ਬਾਬਾ ਮੋਹਨ ਜੀ ਦੀ ਨਿਰਾਲੀ ਰਹਿਣੀ ਬਹਿਣੀ ਵੱਲ ਇਸ਼ਾਰਾ ਹੈ"[89]। ਪ੍ਰੋ. ਤੇਜਾ ਸਿੰਘ ਵਾਲੀ ਸ਼੍ਰੇਣੀ ਦੇ, ਨਿਰੋਲ ਬਾਬਾ ਮੋਹਨ ਵਾਲੇ ਅਰਥ, ਕੁੱਝ ਹੋਰ ਟੀਕਾਕਾਰਾਂ ਵੱਲੋਂ ਕੀਤੇ ਹੋਏ ਵੀ ਮਿਲ ਜਾਂਦੇ ਹਨ, ਪਰ ਇਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਨਹੀਂ ਹੈ। ਮਸਲਨ, ਇਹੋ ਜਿਹੇ ਇਕ ਵਿਦਵਾਨ ਸਨ ਪੰਡਿਤ ਨਰੈਣ ਸਿੰਘ ਜੀ ਮੁਜ਼ੰਗ ਵਾਲੇ[90], ਪਰ ਵੱਡੀ ਗਿਣਤੀ ਉਨ੍ਹਾਂ ਦੀ ਹੈ ਜਿਨ੍ਹਾਂ ਦੀ ਹਿਕ ਲੋੜ 'ਪ੍ਰਭੂ' ਦੇ ਅਰਥਾਂ ਵਾਲੇ ਖ਼ਾਨੇ ਵਿਚ ਰਹਿੰਦੀ ਹੈ ਤੇ ਦੂਜੀ, ਸਾਖੀ ਦੀ ਵਿਆਪਕਤਾ ਦੇ ਪ੍ਰਭਾਵ ਹੇਠ, 'ਬਾਬਾ ਮੋਹਨ' ਜੀ ਦੇ ਖ਼ਾਨੇ ਵਿਚ। ਇਸ ਸ਼੍ਰੇਣੀ ਵਿਚ ਸ਼ਾਮਿਲ ਕੀਤੇ ਜਾ ਸਕਦੇ ਹਨ, ਭਾਈ ਕਾਨ੍ਹ ਸਿੰਘ ਨਾਭਾ ("ਇਸੇ ਮਹਾਤਮਾ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੬੦ ਵਿੱਚ ਗੁਰਬਾਣੀ ਦੀਆਂ ਪੋਥੀਆਂ ਲੈ ਗਏ ਸਨ, ਇਨ੍ਹਾਂ ਨੇ ਸਾਰੀ ਅਵਸਥਾ ਗੋਇੰਦਵਾਲ ਰਹਿ ਕੇ ਵਿਤਾਈ 'ਮੋਹਨ ਤੇਰੇ ਉਚੇ ਮੰਦਿਰ ਮਹਿਲ ਅਪਾਰਾ'... ਇਸ ਥਾਂ ਮੋਹਨ ਸ਼ਬਦ ਦੇ ਦੋ ਅਰਥ ਹਨ ਕਰਤਾਰ ਅਤੇ ਬਾਬਾ ਮੋਹਨ[91]); ਗਿਆਨੀ ਚੰਦਾ ਸਿੰਘ ਜਿਨ੍ਹਾਂ ਨੂੰ ਬਾਬਾ ਮੋਹਨ ਵਾਲੀ ਸਾਖੀ ਦੇ ਪਰਛਾਵੇਂ ਹੇਠ, ਬਾਬਾ ਮੋਹਨ ਜੀ ਦੇ ਸਰੀਰ ਵਿਚ ਪਰਮੇਸ਼ਵਰ ਵਿਚਰਦਾ ਦਿੱਸਿਆ ("...ਤੂ ਆਪ ਚਲਿਆ ਹੈ ਗੁਰੂ ਅਮਰ ਦਾਸ ਰੂਪ ਹੋਇ ਕੇ, ਤੂੰ ਰਹਿਆ ਹੈ ਮੋਹਨ ਰੂਪ ਹੋਇ ਕਰ...[92]) ਗਿਆਨੀ ਚੰਦਾ ਸਿੰਘ ਦੀ ਟਕਸਾਲ ਦੇ ਹੀ ਸਨ ਭਾਈ ਸ਼ਾਮ ਸਿੰਘ, ਜਿਨ੍ਹਾਂ ਨੇ ਆਪਣੀ ਟਕਸਾਲ ਦੇ ਮੋਢੀ ਦੀ ਪੈਰਵੀ ਹੀ ਕੀਤੀ ਹੈ: ਵੇਖੋ, "ਮੋਹਨ ਤੇਰੇ ਬਚਨ ਅਨੂਪ..." ਦੇ ਅਰਥ, "ਪੁਨਹ ਬਾਰੀ ਖੋਲ ਕੇ ਕਠੋਰ ਵਚਨ ਕਹੇ ਤਬ ਸਾਹਿਬ ਬਚਨੋ ਕੀ ਉਸਤਤ ਕਰਤੇ ਹੈਂ। ਏਕ ਨੂੰ ਤੂੰ ਮੰਨਤਾ ਹੈ ਵਾ ਹੇ ਮੋਹਨ ਹਰਿ ਤੂੰ ਜੋ ਏਕ ਹੈਂ ਸੋ ਤੇਨੂੰ ਹਮ ਮਾਨਤੇ ਹਾਂ ਵ ਤੂੰ ਏਕ ਸੰਤਾਂ ਨੂੰ ਹੀ ਮੰਨਦਾ ਹੈ..."[93] ਅਤੇ ਸੰਤ ਸੁਤੇ ਪ੍ਰਕਾਸ਼ ਜੀ ਨੇ ਸ਼ਬਦ ਦੀ ਵਿਆਖਿਆ ਬਾਬਾ ਮੋਹਨ ਨੂੰ ਮੁਖ ਰੱਖ ਕੇ ਕੀਤੀ ਹੈ, ਪਰ ਨਾਲੋ-ਨਾਲ 'ਅੰਤ੍ਰਿਵ ਅਰਥ' ਵੱਖਰੇ ਦੇਣੇ ਨਹੀਂ ਭੁੱਲੇ, ਜਿਨ੍ਹਾਂ ਵਿਚ 'ਮੋਹਨ', 'ਬ੍ਰਹਮ' ਦਾ ਸੂਚਣ ਬਣ ਜਾਂਦਾ ਹੈ (... ਗੁਰੂ ਅਰਜਨ ਜੀ ਆਪ ਆਏ ਗੋਇੰਦਵਾਲ... ਮੋਹਨ ਜੀ ਕਾ ਜਸ ਗਾਨੇ ਲਗੇ ਅੰਤ੍ਰੀਵ ਮੋਹਨ ਨਾਮ ਪ੍ਰਮੇਸਰ ਕਾ ਹੈ....[94])

ਇਸ ਸ਼ਬਦ ਦੇ ਅਰਥਾਂ ਦੇ ਸੰਕਟ ਦਾ ਇਕ ਉੱਤਮ ਨਮੂਨਾ ਪੇਸ਼ ਕਰਦੇ ਹਨ ਮੇਰੇ ਸੁਯੋਗ ਮਿੱਤਰ

---

89. ਸ਼ਬਦਾਰਥ, ਪੋਥੀ ਪਹਿਲੀ, ਸਤੱਵੀਂ ਛਾਪ, ਮਿਤੀਹੀਨ, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਫ਼ਾ 248.

90. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਦ ਛੇਦ ਅਤੇ ਸਟੀਕ, ਦੂਜੀ ਪੋਥੀ, ਮੁਜ਼ੰਗ, ਭਾਈ ਚਤਰ ਸਿੰਘ, ਮਿਤੀਹੀਨ, ਪੰਨੇ 1158-631

91. ਵੇਖੋ, 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਦੇ ਸਫ਼ਾ 746 ਉੱਤੇ 'ਮੋਹਨ ਦਾ ਚੌਬਾਰਾ' ਦੇ ਅਰਥਾਂ ਵਿਚ ਲਿਖਿਆ ਹੈ : "ਇਸ ਚਬਾਰੇ ਹੇਠ ਗਲੀ ਵਿੱਚ ਬੈਠ ਕੇ 'ਮੋਹਨ ਤੇਰੇ ਊਚੇ ਮੰਦਿਰ" ਸ਼ਬਦ ਗਾਵਿਆ ਸੀ।

92. ਚੰਦਾ ਸਿੰਘ ਗਿਜਾਨੀ, ਪਰਿਆ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੇ, ਸੰਮਤ 418 ਨਾਨਕ ਸ਼ਾਹੀ, ਅੰਮ੍ਰਿਤਸਰ, ਮਤਬੈ ਦਬੀਰ ਹਿੰਦ, ਸਫ਼ਾ 52.

93. ਸ਼ਾਮ ਸਿੰਘ, ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਮਤ 429 ਨਾਨਕਸ਼ਾਹੀ, ਅੰਮ੍ਰਿਤਸਰ, ਭਾਈ ਨਰੈਣ ਸਿੰਘ ਐਂਗਲੋ ਉਰਦੂ ਐਂਡ ਗੁਰਮੁਖੀ ਪ੍ਰੈਸ, ਸਫ਼ਾ 128.

94. ਸੰਤ ਸੁਤੇ ਪ੍ਰਕਾਸ਼ ਸਾਧੂ, ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਮਤ 429 ਨਾਨਕਸ਼ਾਹੀ, ਅੰਮ੍ਰਿਤਸਰ, ਭਾਈ ਹਰਿ ਸਿੰਘ ਲਿਖਾਰੀ, ਬੁੰਗਾ ਸਿੰਘ ਪੁਰੀਆਂ, ਦਰਬਾਰ ਸਾਹਿਬ, ਸਫ਼ਾ 349.

ਗਿਆਨੀ ਹਰਬੰਸ ਸਿੰਘ ਜੀ, ਜੋ ਆਪਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਟੀਕਾ ਵਿਚ 'ਮੋਹਨ' ਪਦ ਦਾ ਇੱਕੋ ਅਰਥ ਦੇਂਦੇ ਹਨ, 'ਮੋਹ ਲੈਣ ਵਾਲਾ ਸਤਿਗੁਰੂ'। ਖੋਲ੍ਹ ਕੇ ਦਿੱਤੇ ਅਰਥਾਂ ਵਿਚ ਵੀ ਇਸ ਪਦ ਦੀ ਇਹੀ ਵਿਆਖਿਆ ਕਰਦੇ ਹਨ, "ਹੇ (ਸਭ ਨੂੰ) ਮੋਹ ਲੈਣ ਵਾਲੇ (ਵਾਹਿਗੁਰੂ!) ਤੇਰੇ ਬੇਅੰਤ ਉਚੇ ਮੰਦਰ ਤੇ ਮਹਿਲ ਹਨ। ਹੇ ਮੋਹਨ (ਵਾਹਿਗੁਰੂ ਜੀ!) ਤੇਰੇ ਦੁਆਰ..."। ਗਿਆਨੀ ਜੀ ਨੇ ਅਖ਼ੀਰ ਤਕ ਅਰਥਾਂ ਦੀ ਇਹੀ ਸੁਰ ਜਾਰੀ ਰੱਖੀ ਹੈ। ਆਪ ਭਾਈ ਵੀਰ ਸਿੰਘ ਤੇ ਪ੍ਰੋਫ਼ੈਸਰ ਸਾਹਿਬ ਸਿੰਘ ਵਾਲੇ ਅਰਥ ਪਰਵਾਨ ਹੀ ਨਹੀਂ ਕਰਦੇ ਬਲਕਿ ਇਨ੍ਹਾਂ ਅਰਥਾਂ ਦੀ ਪ੍ਰੋੜ੍ਹਤਾ ਲਈ ਹੋਰ ਤੁਕਾਂ ਲੱਭ ਲੱਭ ਕੇ ਆਪਣੇ ਪੱਖ ਨੂੰ ਚੂਨੇ-ਗੱਚ ਵੀ ਕਰਦੇ ਹਨ। ਏਥੋਂ ਤਕ ਕਿ ਪ੍ਰੋ. ਸਾਹਿਬ ਸਿੰਘ ਵੱਲੋਂ ਕੀਤੇ ਗਏ ਇਕ ਸ਼ਬਦ ਦੇ ਅਰਥਾਂ ਉੱਤੇ ਕਿੰਤੂ ਕਰਨ ਵਾਲੇ ਡਾ: ਰਤਨ ਸਿੰਘ ਜੱਗੀ ਦੇ ਉੱਤਰ ਵਿਚ ਆਪ ਫ਼ਰਮਾਉਂਦੇ ਹਨ : "ਡਾਕਟਰ ਜੱਗੀ ਦੀ ਰਾਏ ਕਿ 'ਇਨ੍ਹਾਂ ਪੰਗਤੀਆਂ ਦਾ ਸਪਸ਼ਟ ਅਤੇ ਨਿਰਵਿਵਾਦ ਸੰਬੰਧ ਬਾਬੇ ਮੋਹਨ ਨਾਲ ਬੈਠਦਾ ਹੈ' ਵਿਚ ਕੋਈ ਵਜ਼ਨ ਨਹੀਂ"[95]। ਪਰ ਜਦੋਂ ਸਿੱਖ ਇਤਿਹਾਸ ਵਿਚ ਬਾਬਾ ਮੋਹਨ ਸਿੰਘ ਪਾਸੋਂ ਪੋਥੀਆਂ ਲਿਜਾਣ ਵਾਲੀ ਸਾਖੀ ਦੁਹਰਾਈ-ਤਿਹਰਾਈ ਵੇਖਦੇ ਹਨ ਤਾਂ ਉਨ੍ਹਾਂ ਨੂੰ ਇਉਂ ਪ੍ਰਤੀਤ ਹੋਣ ਲਗ ਪੈਂਦਾ ਹੈ, ਜਿਵੇਂ ਉਨ੍ਹਾਂ ਦੇ ਹੱਥੋਂ ਹਥਿਆਰ ਡਿਗ ਪਏ ਹੋਣ। ਉਹ ਲਿਖਦੇ ਹਨ: "ਹਾਂ ਗੁਰਬਾਣੀ ਦੀਆਂ ਪੋਥੀਆਂ ਲਿਆਉਣ ਵਾਲੀ ਸਾਖੀ ਜੋ ਸਿੱਖ ਜਗਤ ਵਿਚ ਪ੍ਰਮਾਣਿਕ ਹੈ, ਨਿਰਸੰਦੇਹ ਬਾਬਾ ਮੋਹਨ ਜੀ ਨਾਲ ਸੰਬੰਧਿਤ ਹੈ। ਇਸ ਪੱਖੋਂ ਪ੍ਰੋ. ਸਾਹਿਬ ਸਿੰਘ ਦੇ ਵਿਚਾਰਾਂ ਨਾਲ ਨਿਰਣੇਕਾਰ ਦੀ ਅਸੰਮਤੀ ਹੈ"[96]। 'ਸਾਰੰਸ਼ ਤੇ ਸਿਧਾਂਤ' ਦੇ ਸਿਰਲੇਖ ਹੇਠ ਆਪ ਫ਼ਰਮਾਉਂਦੇ ਹਨ, "ਇਹ ਛੰਤ ਬਾਬਾ ਮੋਹਨ ਜੀ ਨੂੰ ਨਹੀਂ ਸਭ ਸੰਸਾਰ ਨੂੰ ਮੋਹਣ ਵਾਲੇ ਵਾਹਿਗੁਰੂ ਜੀ ਨੂੰ ਸੰਬੋਧਿਤ ਹੈ। ਜਿਥੋਂ ਤਕ ਗੁਰਬਾਣੀ ਦੀਆਂ ਪੋਥੀਆਂ ਬਾਬਾ ਮੋਹਨ ਜੀ ਪਾਸੋਂ ਲਿਆਉਣ ਦਾ ਸੰਬੰਧ ਹੈ, ਉਸ ਤੇ ਕਿੰਤੂ ਕਰਨਾ ਸਿੱਖ-ਇਤਿਹਾਸ ਦਾ ਅਧਿਐਨ, ਉਸ ਨੂੰ ਨਕਾਰਦਾ ਲਗਦਾ ਹੈ, ਪਰ ਉਹ ਨਾ ਅਰਥ ਨਕਾਰਨ ਨੂੰ ਤਿਆਰ ਹਨ ਤੇ ਨਾ ਇਤਿਹਾਸ ਨੂੰ ਹੀ ਨਕਾਰਨ ਦਾ ਜੇਰਾ ਕੱਢਦੇ ਹਨ। ਸਪਸ਼ਟ ਹੈ ਕਿ ਉਨ੍ਹਾਂ ਦੇ ਇਸ ਸਕੰਟ ਦੀ ਜ਼ਿਮੇਵਾਰੀ ਬਾਬਾ ਮੋਹਨ ਵਾਲੀ ਸਾਖੀ ਦੇ ਸਿਰ ਉੱਤੇ ਹੈ। ਜੇ ਇਹ ਸਾਖੀ ਜਿਹਨ ਵਿਚ ਨਾ ਹੁੰਦੀ ਤਾਂ ਗਿਆਨੀ ਜੀ ਸੰਕਟ-ਮੁਕਤ ਹੋ ਕੇ ਪ੍ਰੋ. ਸਾਹਿਬ ਸਿੰਘ ਜੀ ਤੇ ਭਾਈ ਵੀਰ ਸਿੰਘ ਜੀ ਵਾਲੀ ਬੋਲੀ ਬੋਲਦੇ।

ਮੈਂ, ਗੁਰੂ ਅਰਜਨ ਦੇਵ ਜੀ ਦੇ ਇਸ ਛੰਤ ਦੇ ਅਰਥਾਂ ਬਾਰੇ ਸਮੁੱਚੀ ਸਿੱਖ ਵਿਦਵਤਾ ਦੇ ਸਾਰ ਨੂੰ ਇੱਕੋਂ ਬਿਹੰਗਮ ਦ੍ਰਿਸ਼ਟੀ ਹੇਠ ਲਿਆਉਣ ਦਾ ਜਤਨ ਇਸ ਕਰਕੇ ਕਰ ਰਿਹਾ ਹਾਂ ਕਿ 'ਪੋਥੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਧਾਰ ਮੰਨਣ ਵਾਲੀ ਸਾਖੀ ਨਾਲ ਇਸ ਛੰਤ ਦਾ ਬਿਲਕੁਲ ਸਿੱਧਾ ਤੇ ਡੂੰਘਾ ਸੰਬੰਧ ਹੈ। ਜੇ ਇਸ ਸ਼ਬਦ ਵਿਚ ਬਾਬਾ ਮੋਹਨ ਦੀ ਸੋਭਾ ਕੀਤੀ ਹੋਈ ਹੈ ਤਾਂ 'ਪੋਥੀ' ਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਆਪਸੀ ਸੰਬੰਧਾਂ ਬਾਰੇ, ਸਾਡੇ ਹੁਣ ਤਕ ਕੱਢੇ ਗਏ ਸਾਰੀ ਨਤੀਜੇ ਇਕ-ਸਿਰਿਓਂ ਹੀ ਬੇਬੁਨਿਆਦ ਸਿੱਧ ਹੋ ਜਾਂਦੇ ਹਨ ਤੇ ਜੇ ਇਹ ਬਾਬਾ ਮੋਹਨ ਨੂੰ ਸੰਬੋਧਿਤ ਨਹੀਂ ਤਾ ਸਿੱਧ ਹੋ ਜਾਂਦਾ ਹੈ ਕਿ ਅਰਸ਼ (ਪ੍ਰਭੂ) ਨੂੰ ਫ਼ਰਸ਼ (ਬਾਬਾ ਮੋਹਨ) ਦੇ ਅਰਥ ਦੇ ਕੇ, ਗੋਇੰਦਵਾਲ ਵਾਲੀਆਂ ਪੋਥੀਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ 'ਆਦਿ ਬੀੜ' ਤੋਂ

---

95. ਗਿਆਲੀ ਹਰਬੰਸ ਸਿੰਘ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੇ (ਸਟੀਕ), ਪੋਥੀ ਤੀਜੀ, ਪਹਿਲਾ ਭਾਗ, 1985, ਪਟਿਆਲਾ, ਗਿਆਨੀ ਜੀਵਨ ਸਿੰਘ, 13, ਪ੍ਰੀਤ ਨਗਰ, ਸਫ਼ਾ 691.

96. ਉਹੀ, ਸਫ਼ਾ 691

97. ਉਹੀ ਸਫ਼ਾ 692.

ਉਚੇਰੇ ਅਸਥਾਨ ਉੱਤੇ ਸਜਾਉਣ ਦਾ ਜੋ ਹੰਭਲਾ ਕਿਸੇ ਵੇਲੇ ਗੋਇੰਦਵਾਲ ਦੇ ਭੱਲਾ ਸਾਹਿਬਜ਼ਾਦਿਆਂ ਵੱਲੋਂ ਮਾਰਿਆ ਗਿਆ ਸੀ, ਉਹ ਸਿੱਖ ਵਿਦਵਾਨਾਂ ਦੀ ਇਤਿਹਾਸਕਾਰੀ ਤੇ ਟੀਕਾਕਾਰੀ ਦੇ ਸਿਰ ਉੱਤੇ ਇਕ ਪਰਬਤੀ ਆਕਾਰ ਦਾ ਮਿਹਣਾ ਬਣ ਕੇ ਸਦਾ ਲਟਕਦਾ ਰਹੇਗਾ।

ਮੇਰੇ ਵੱਲੋਂ 'ਪੋਥੀ' ਨੂੰ ਰਿੜਕ ਕੇ ਕੱਢੇ ਗਏ ਨਤੀਜੀਆਂ ਦੀ ਰੋਸ਼ਨੀ ਵਿਚ ਸਿੱਖ ਵਿਦਵਾਨਾਂ ਵੱਲੋਂ ਗੁਰੂ ਅਰਜਨ ਦੇਵ ਜੀ ਦੇ ਇਸ ਛੰਤ ਦੇ ਅਰਥਾਂ'ਪਰਮਾਰਥਾਂ ਲਈ ਪ੍ਰੋ: ਸਾਹਿਬ ਸਿੰਘ ਜੀ ਤੇ ਭਾਈ ਵੀਰ ਸਿੰਘ ਜੀ ਦੇ ਨਜ਼ਰੀਏ ਉੱਤੇ ਸੱਜਰੀ ਦ੍ਰਿਸ਼ਟੀ ਦੀ ਲੋੜ ਪ੍ਰਤੱਖ ਹੈ, ਪਰ ਛੰਤ ਦੇ ਅੰਦਰ ਝਾਤੀ ਮਾਰਨ ਤੋਂ ਪਹਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਅਗਾੜੀ ਤੇ ਪਿਛਾੜੀ ਆਉਣ ਵਾਲੇ ਛੰਤਾਂ ਦੀ ਪੜਤਾਲ ਵੀ ਸਾਡੇ ਪ੍ਰਸੰਗ ਲਈ ਸੰਗਤ ਹੋਣੀ ਚਾਹੀਦੀ ਹੈ।

ਇਹ ਸ਼ਬਦ ਗਉੜੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੇ ਚਾਰ ਛੰਤਾਂ ਦੀ ਲੜੀ ਵਿਚ ਦੂਜੇ ਨੰਬਰ ਉੱਤੇ ਇਸਥਿਤ ਹੈ। ਮਹਲਾ ੫ ਦੇ ਚੌਥੇ ਛੰਤ ਨਾਲ ਬੰਦ ਹੋਣ ਵਾਲੀ ਇਹ ਛੰ-ਲੜੀ ਮ. ੧ ਦੇ 2 ਛੰਤਾਂ ਨਾਲ ਸ਼ੁਰੂ ਹੁੰਦੀ ਹੈ: ਉਪਰੰਤ ਮ. ੩ ਦੇ 5 ਛੰਤ ਆਉਂਦੇ ਹਨ ਤੇ ਅੱਗੋਂ ਗੁਰੂ ਅਰਜਨ ਦੇਵ ਜੀ ਦੇ ਚਾਰ ਛੰਤ। ਗੁਰੂ ਨਾਨਕ ਦੇਵ ਜੀ, ਪਹਿਲੇ ਛੰਤ ਵਿਚ, ਪਤੀ ਤੋਂ ਵਿੱਛੁੰਨੀ ਇਸਤਰੀ ਦੇ ਠੇਠ ਦੇਸੀ ਤੇ ਪਰੰਪਰਾਗਤ ਬਿੰਬ ਰਾਹੀਂ ਪ੍ਰਭੂ ਤੋਂ ਵਿੱਛੜਨ ਤੇ ਗੁਰੂ-ਕਿਰਪਾ ਦੁਆਰਾ ਉਸ ਨੂੰ ਮੁੜ ਮਿਲਣ ਦੀ ਵਿਥਿਆ ਪੇਸ਼ ਕਰਦੇ ਹਨ। ਦੂਜੇ ਛੰਤ ਵਿਚ ਵੀ ਵਿਆਹੁਤਾ ਇਸਤਰੀ ਦਾ ਬਿੰਬ ਹੀ ਇੱਛਿਤ ਮਨੋਰਥ ਦੀ ਪੂਰਤੀ ਨਹੀ ਵਰਤਿਆ ਗਿਆ ਹੈ ਤੇ ਮਨੋਰਥ ਹੈ "ਨਾਨਕ ਨਾਮੁ ਮਹਾਰਸ ਮੀਠਾ ਗੁਰਿ ਪੂਰੈ ਸਚੁ ਪਾਇਆ"। ਤੀਜੇ ਗੁਰੂ ਸਾਹਿਬ ਦੇ ਛੰਤ ਦਾ ਆਰੰਭ ਵੀ 'ਸਾਧਨ' (= ਇਸਤਰੀ; ਜੀਵ-ਇਸਤਰੀ) ਤੋਂ ਹੀ ਹੁੰਦਾ ਹੈ ਤੇ ਇਸੇ ਬਿੰਬ ਰਾਹੀਂ ਗੁਰੂ-ਕਿਰਪਾ ਤੇ ਪ੍ਰਭੂ-ਪ੍ਰੇਮ ਦੀ ਗੱਲ ਢੁਕਾਈ ਗਈ ਹੈ। ਦੂਜੇ ਛੰਤ ਵਿਚ ਸਦ-ਸੁਹਾਗਣ ਬਣੇ ਰਹਿਣ ਦਾ ਨੁਸਖ਼ਾ ਦੱਸਿਆ ਹੈ : "ਸਾਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ"। ਤੀਜੇ ਛੰਤ ਵਿਚ ਪ੍ਰਭੂ ਨੂੰ 'ਮੋਹਨਿ' ਦੱਸਿਆ ਹੈ : "ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ"। 'ਪਿਰ', 'ਪ੍ਰੀਤਮ', 'ਅਤਿ ਪਿਆਰੇ' ਵਰਗੇ ਪਦ ਪ੍ਰਭੂ ਲਈ ਵਰਤੇ ਗਏ ਹਨ। ਚੌਥੇ ਛੰਤ ਵਿਚ ਗੁਰੂ ਅਮਰ ਦਾਸ ਜੀ ਦ੍ਰਿੜ੍ਹ ਕਰਵਾਉਂਦੇ ਹਨ :

ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ॥
ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ॥

ਪੰਜਵੇਂ ਛੰਤ ਵਿਚ ਆਪਣੇ ਅੰਤਹਕਰਣ ਨੂੰ ਦਿੱਤੀਆਂ ਸਿੱਖਿਆਵਾਂ ਹਨ : "ਮਨਮੁਖ ਮੁਗਧ ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ..."।

ਇਨ੍ਹਾਂ ਛੰਤਾਂ ਦੇ ਬਾਅਦ ਆਉਂਦਾ ਹੈ ਗੁਰੂ ਅਰਜਨ ਦੇਵ ਜੀ ਦਾ ਪਹਿਲਾ ਛੰਤ : "ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ..."। ਇਸ ਛੰਤ ਵਿਚ 'ਹਰਿ ਜੀ ਨੂੰ 'ਮੇਰੇ ਮੀਤ', ਸਖਾ, ਬਿਧਾਤਾ, ਸ੍ਰੀ ਧਰ, ਦਾਤਾ, ਕੰਤ ਪਿਆਰਾ, ਨਾਹ (ਨਾਥ), ਦਇਆਲ, ਬਾਲਾ, ਪਿਰ ਆਦਿ ਸੰਬੋਧਨਾਂ ਨਾਲ ਚਿਤਾਰਿਆ ਗਿਆ ਹੈ। ਜਿਨ੍ਹਾਂ ਤੜਪਦੇ ਤੇ ਲੁੱਛਦੇ ਮਾਨਵੀਂ ਪ੍ਰਸੰਗਾ ਰਾਹੀਂ ਗੁਰੂ ਸਾਹਿਬ ਅਰੂਪ ਲਈ

ਆਪਣੀ ਪਿਆਰ-ਖਿੱਚ ਪ੍ਰਟਾਉਂਦੇ ਹਨ, ਉਹ ਖ਼ਾਸ ਧਿਆਨਜੋਗ ਹਨ - ਮੇਰਾ ਮਨ ਵੈਰਾਗਿਆ ਪਿਆ ਹੈ; ਤੇਰੇ ਚੋਜ ਵੇਖ ਕੇ ਮੇਰਾ ਮਨ ਤੇ ਤਨ, ਦੋਵੇਂ ਮੋਹੇ ਹਨ ਪਰ ਤੇਰੇ ਮੇਲ ਬਿਨਾਂ ਉਦਾਸੀ ਨੇ ਘਰਾ ਘੱਤਿਆ ਹੋਇਆ ਹੈ। ਜਦੋਂ ਮੇਲ ਹੁੰਦਾ ਹੈ ਤਾਂ "ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ।"

ਉਪਰੰਤ ਆਉਂਦਾ ਹੈ ਦੂਜਾ ਛੰਤ ਜੋ ਸਾਡੀ ਜਿਗਿਆਸਾ ਦਾ ਵਿਸ਼ਾ ਹੈ। ਇਸ ਦੀ ਸੁਰ ਪਿਛਲੇ ਸਾਰੇ ਛੰਤਾਂ ਤੋਂ ਵੱਖਰੀ ਹੈ, ਭਾਵੇਂ ਨਿਸ਼ਾਨਾ ਬਿਲਕੁਲ ਉਹੀ ਹੈ। ਇਸ ਦੀ ਸਾਮੱਗਰੀ ਨਾ ਤੜਪਦੀ, ਲੁੱਛਦੀ, ਬਿਹਬਲ ਬਿਰਹਨ ਵਾਲੀ ਹੈ, ਨਾ ਸੰਜੋਗ ਦੀ ਸੰਤੁਸ਼ਟੀ ਨਾਲ ਹੁਲਾਸੀ ਹੋਈ ਸੁਹਾਗਣ ਦੀ ਤੇ ਨਾ ਮਾਇਆ ਦੀ ਜਕੜ ਤੁੜਾ ਦੇ ਪ੍ਰਭੂ ਵਾਲੇ ਪਾਸੇ ਪੈਣ ਦੀ ਪ੍ਰੇਰਣਾ ਦੇਣ ਵਾਲੀ, ਬਲਕਿ ਸੋਭਾ, ਉਸਤਤ ਤੇ ਬੇਨਤੀ ਵਾਲੀ ਹੈ ਤੇ 'ਮੋਹਲ' ਦੇ ਰੂਪਕ ਨੂੰ, ਜੋ ਹੋਰ ਛੰਤਾਂ ਵਾਗ, ਨਿਰਸੰਦੇਹ, ਨਿਰਾਕਾਰ ਪ੍ਰਭੂ ਲਈ ਵਰਤਿਆ ਗਿਆ ਹੈ, ਅਜਿਹੇ ਸਾਕਾਰ ਵੇਰਵਿਆਂ ਨਾਲ ਸਜਿੰਦ ਕੀਤਾ ਹੈ ਕਿ ਸਧਾਰਨ ਪਾਠਕ 'ਮੋਹਨ' ਨੂੰ, ਪਾਰਬ੍ਰਹਮ-ਪਰਮਾਤਮਾ ਦੀ ਥਾਂ ਕਿਸੇ ਮਾਨਵੀ ਲੱਛਣਾਂ ਵਾਲੇ ਵਿਅਕਤੀ ਦਾ ਸੂਚਕ ਮੰਨ ਬੈਠੇ ਤਾਂ ਇਸ ਟਪਲੇ ਦੀ ਸਮਝ ਆ ਸਕਦੀ ਹੈ। ਇਹੋ ਜਿਹੀਆਂ ਕੁੱਝ ਤੁਕਾਂ ਉਧ੍ਰਿਤ ਕੀਤੀਆਂ ਜਾ ਚੁੱਕੀਆਂ ਹਨ ਤੇ ਕੁੱਝ ਹੋਰ ਅੱਗੇ ਚੱਲ ਕੇ ਕਰਾਂਗੇ। ਪਹਿਲਾਂ ਵੇਖਦੇ ਹਾਂ ਇਸ ਸ਼ਬਦ ਦੀਆ ਤੁਕਾਂ ਜੋ 'ਮੋਹਨ' ਨਾਂ ਵਾਲੇ ਕਿਸੇ ਵਿਅਕਤੀ ਉੱਤੇ ਲਾਗੂ ਨਹੀਂ ਕੀਤੀਆਂ ਜਾ ਸਕਦੀਆਂ ਤੇ ਜੋ ਯਕੀਕਨ ਨਿਰਾਕਾਰ ਪ੍ਰਭੂ ਨੂੰ ਮੁਖ ਰੱਖ ਕੇ ਹੀ ਅੰਕਿਤ ਕੀਤੀਆਂ ਗਈਆਂ ਹੋਣਗੀਆਂ, ਜਿਵੇਂ :

.... .... ....

ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥
ਕਰਿ ਦਇਆ ਮਇਆ ਦਹਿਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ॥

.... .... ....

ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ॥
ਜਮਕਾਲੁ ਤਿਨ ਕਉ ਲਗੈ ਨਾਹੀਂ ਜੋ ਇਕ ਮਨਿ ਧਿਆਵਹੇ॥
ਮਨ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ॥
ਮਲ ਮੂੜ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ॥
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ॥੩॥

.... .... ....

ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ॥
ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ॥ ੪ ॥ ੨॥

ਉਪਰੋਕਤ ਤੁਕਾਂ ਅਜਿਹੇ ਸਹਿਜ ਨਾਲ ਪ੍ਰਭੂ ਉੱਤੇ ਹੀ ਲਗ ਸਕਦੀਆਂ ਹਨ ਕਿ ਵਿਆਖਿਆ ਦੀ ਲੋੜ ਨਹੀਂ ਪੈਂਦੀ, ਪਰ ਜੋ ਤੁਕਾਂ ਕਿਸੇ ਸਰੀਰਧਾਰੀ 'ਮੋਹਨ' ਦਾ ਭਰਮ ਪਾਉਂਦੀਆਂ ਹਨ, ਉਨ੍ਹਾ ਨੂੰ ਵੀ ਵੇਖ ਲੈਣਾ ਚਾਹੀਦਾ ਹੈ :

(1) ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ...

(2) ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ....

(3) ਮੋਹਨ ਨੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ...

(4) ਮੋਹਨ ਤੂ ਸੁਫਲੁ ਫਲਿਆ ਸਣੁ ਪਰਵਾਰੇ...

(5) ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ...

ਮੈਨੂੰ ਸਾਰੇ ਛੰਤ ਵਿੱਚੋਂ ਕੇਵਲ ਇਹੀ ਤੁਕਾਂ ਹੀ ਅਜਿਹੀਆਂ ਲੱਗੀਆਂ ਹਨ, ਜਿਨ੍ਹਾਂ ਨੂੰ ਕੁੱਝ ਲੋਕ ਪ੍ਰਭੂ ਨਾਲ ਜੋੜਨ ਵਿਚ ਔਖ ਤੇ ਵਿਅਕਤੀ ਨਾਲ ਜੋੜਨ ਵਿਚ ਸੌਖ ਪ੍ਰਤੀਤ ਕਰ ਸਕਦੇ ਹਨ। ਇਨ੍ਹਾਂ ਵਿਚੋਂ ਵੀ ਅਸਲ ਔਖ ਚੌਥੀ ਤੇ ਪੰਜਵਂ ਤੁਕ ਨੂੰ ਅਰਥਾਉਣ ਵੇਲੇ ਹੀ ਪੇਸ਼ ਆਉਂਦੀ ਹੈ। ਪਹਿਲੀਆਂ ਤਿੰਨ ਤੁਕਾਂ ਦਾ ਨਿਪਟਾਰਾ ਤਾਂ ਸਿਆਣੇ ਟੀਕਾਕਾਰਾਂ ਨੇ ਬੜੀ ਅਸਾਨੀ ਨਾਲ ਕਰ ਦਿੱਤਾ ਹੈ ਕਿਉਂਕਿ ਪ੍ਰਭੂ ਦੇ ਉੱਚ ਅਸਥਾਨ, ਉਸ ਦੀ ਸੁੰਦਰ ਚਾਲ ਤੇ ਮਿੱਠੇ ਬੋਲ ਦਾ ਜ਼ਿਕਰ ਖ਼ੁਦ ਗੁਰੂ ਨਾਨਕ ਦੇਵ ਦੀ ਬਾਣੀ ਵਿੱਚੋਂ ਹੀ ਮਿਲ ਜਾਂਦਾ ਹੈ।

"ਊਚਉ ਥਾਨ ਸੁਹਾਵਣਾ..." ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ, ਪਰਮਾਤਮਾ ਦੇ 'ਅਸਥਾਨ' ਬਾਰੇ (ਸਿਰੀ ਰਾਗ: ਪੰਨਾ ੧੮), ਜਿਸ ਦੇ ਪਰਿਆਇ ਮਾਤਰ ਹੀ ਹਨ 'ਮੰਦਰ' ਤੇ 'ਮਹਲ', (ਪੰਨਾ ੫੬੬)। ਰਾਗ ਵਡਹੰਸ ਦਾ ਇਕ ਛੰਤ ਤਾਂ ਨਿਰਾਕਾਰ ਦੇ ਮਾਨਵੀਕਰਣ ਦੀ ਬੜੀ ਉੱਤਮ ਮਿਸਾਲ ਹੈ। ਇਸ ਤੋਂ ਪਤਾ ਲਗ ਜਾਣਾ ਚਾਹੀਦਾ ਹੈ ਕਿ ਗੁਰੂ ਅਰਜਨ ਦੇਵ ਜੀ ਦਾ ਵਿਰਸਾ ਉਨ੍ਹਾਂ ਨੂੰ ਅਧਿਆਤਮਿਕ ਵਿਸ਼ਿਆਂ ਦੇ ਪ੍ਰਗਟਾਵੇ ਲਈ ਕਿਸ ਤਰ੍ਹਾਂ ਦੀਆਂ ਸਾਹਿਤਿਕ ਜੁਗਤਾਂ ਵਰਤਣ ਦੀ ਖੁੱਲ੍ਹ ਦੇਂਦਾ ਸਂ। ਨਮੂਨੇ ਵਜੋਂ, ਇਸ ਛੰਤ ਦੀਆਂ ਕੁੱਝ ਤੁਕਾਂ ਏਥੇ ਦਿੱਤੀਆਂ ਜਾ ਰਹੀਆਂ ਹਨ। ਪ੍ਰਭੂ ਦੀ ਚਾਲ ਤੇ ਬੋਲ ਦੀ ਗੱਲ ਤਾਂ ਕਿਤੇ ਰਹੀ, ਇਸ ਵਿਚ ਤਾਂ ਉਸ ਦੀਆਂ ਅੱਖਾਂ, ਨੱਕ ਤੇ ਦੰਦਾਂ ਦੀ ਸੁੰਦਰਤਾ ਦਾ ਬਿਆਨ ਵੀ ਕੀਤਾ ਮਿਲਦਾ ਹੈ। ਸ਼ੁਕਰ ਹੈ, ਅਜੇ ਤਕ ਕਿਸੇ ਨੂੰ ਇਸ ਛੰਤ ਉੱਤੇ ਪੂਰਾ ਉਤਰਨ ਵਾਲਾ ਕੋਈ 'ਬਾਬਾ ਮੋਹਨ' ਨਹੀਂ ਲੱਭਿਆ, ਵਰਨਾ ਉਥਾਨਕਾਕਾਰਾਂ ਨੇ ਕਹਾਣੀ ਘੜਨ ਤੋਂ ਪਿੱਛੇ ਥੋੜਾ ਹੀ ਹਟਣਾ ਸੀ? ਤੁਕਾਂ ਵੇਖੋ :

.... ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰੂ ਬੀਚਾਰਾ॥
ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ॥ ੬ ॥
ਤੇਰੇ ਬੰਕੇ ਲੋਇਣ ਦੰਤ ਰੀਸਾਲਾ॥
ਸੋਹਣੇ ਨਕ ਜਿਨ ਲੰਮੜੇ ਵਾਲਾ॥
ਕੰਚਨ ਕਾਇਆ ਸੁਇਨੇ ਕੀ ਢਾਲਾ॥
.... .... .....
ਬੰਕੇ ਲੋਇਣ ਦੰਤ ਰੀਸਾਲਾ॥੭॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥
ਕੁਹਕਨਿ ਕੋਕਿਲਾ ਤਰਲ ਜੁਆਣੀ॥
.... .... .....

ਸ੍ਰੀਰੰਗ ਰਾਤੀ ਫਿਰੇ ਮਾਤੀ ਉਦਕੁ ਗੰਗਾ ਵਾਣੀ॥

ਬਿਨਵੰਤਿ ਨਾਨਕੁ ਦਾਸ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾਤੀ ਬਾਣੀ॥੭॥੨॥

(ਪੰਨਾ ੫੬੭)

ਆਸ ਹੈ ਇਸ ਸ਼ਬਦ ਦੇ ਪਾਠ ਉਪਰੰਤ ਗੁਰੂ ਅਰਜਨ ਦੇਵ ਜੀ ਦੇ ਦੂਜੇ ਛੰਤ ਦੀਆਂ ਪਹਿਲੀਆਂ ਦੋ ਤੁਕਾਂ ਦੇ ਅਰਥਾਂ ਬਾਰੇ ਦੋਚਿੱਤੀ ਨਹੀਂ ਰਹੀ ਹੋਣੀ।

ਤੀਜੀ ਤੁਕ ਵਿਚ 'ਤੂੰ' ਦੇ ਅਰਥ 'ਤੂੰ' ਹੀ ਕੀਤੇ ਜਾਣ ਤਾਂ ਅਰਥ ਬਣੇਗਾ "ਹੇ ਮੋਹਨ! ਤੂੰ ਇਕ ਪ੍ਰਭੂ ਨੂੰ ਮੰਨਣ ਵਾਲਾ ਹੈਂ..." ਤੇ ਇਹੀ ਅਰਥ ਹਨ, ਜੋ ਭੁਲੇਖਾਪਾਊ ਹਨ। ਪ੍ਰੋ. ਸਾਹਿਬ ਸਿੰਘ ਨੇ ਗੁਰਬਾਣੀ ਵਿੱਚੋਂ ਮਿਸਾਲਾਂ ਦੇ ਦੇ ਕੇ ਸਿੱਧ ਕੀਤਾ ਹੈ ਕਿ ਗੁਰਬਾਣੀ ਦੇ ਮੁਹਾਵਰੇ ਵਿਚ 'ਤੂੰ' ਦੇ ਅਰਥ, ਅਨੇਕ ਵਾਰੀ, 'ਤੈਨੂੰ' ਵਾਲੇ ਹੁੰਦੇ ਹਨ, ਜਿਵੇਂ :

'ਜਿਨਿ ਤੂੰ ਸਾਜਿ ਸਵਾਰਿਆ', ਸਿਰੀ ਰਾਗ, ਮ. ੫ ਪੰਨਾ ੫੧;

'ਜਿਨਿ ਤੂੰ ਸੇਵਿਆ ਭਾਉ ਕਰਿ' ਸਿਰੀ ਰਾਗ, ਮ. ੫, ਪੰਨਾ ੫੨;

'ਗੁਰਮਤਿ ਤੂੰ ਸਾਲਾਹਣਾ', ਸਿਰੀ ਰਾਗ, ਮ: ੧, ਪੰਨਾ ੬੧;

'ਜਿਨ ਤੂੰ ਜਾਤਾ', ਮਾਝ, ਮ. ੫, ਪੰਨ ੧੦੦;

'ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ', ਮਾਝ ਮ. ੫, ਪੰਨਾ ੧੦੨;

'ਗੁਰ ਪਰਸਾਦੀ ਤੂੰ ਪਾਵਣਿਆ', ਮਾਝ, ਮ. ੫, ਪੰਨਾ ੧੩੦;

'ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ', ਸੁਖਮਨੀ, ਮ. ੫, ਪੰਨਾ ੨੬੬"[98]

ਜੇ ਏਥੇ ਪ੍ਰੋਫ਼ੈਸਰ ਸਾਹਿਬ ਇਹ ਵੀ ਲਿਖ ਜਾਂਦੇ ਕਿ "ਮਾਨਹਿ' ਗੁਰਬਾਣੀ ਵਿਆਕਰਣ ਅਨੁਸਾਰ ਕਿਉਂਕਿ ਬਹੁਵਚਨ ਹੈ, ਇਸ ਲਈ ਠੀਕ ਅਰਥ 'ਤੈਨੂੰ ਮੰਨਦੇ ਹਨ' ਹੀ ਹੋਵੇਗਾ ਨਾ ਕਿ 'ਤੂੰ ਮੰਨਦਾ ਹੈ', ਤਾਂ ਗੱਲ ਬਿਲਕੁਲ ਹੀ ਮੁੱਕ ਜਾਣੀ ਸੀ।

ਉੱਧ੍ਰਿਤ ਉਦਾਹਰਣਾਂ ਦੇ ਚਾਨਣ ਵਿਚ ਮੈਨੂੰ ਮਹਸੂਸ ਹੁੰਦਾ ਹੈ ਕਿ ਉਪਰੋਕਤ ਤਿੰਨ-ਤੁੱਕਾਂ ਦੇ ਪ੍ਰਭੂ-ਮੁਖੀ ਅਰਥ ਵਿਆਕਰਣ-ਸੰਗਤ ਵੀ ਹਨ ਤੇ ਪ੍ਰਸੰਗ-ਸੰਗਤ ਵੀ। ਰਹਿ ਜਾਂਦੀਆਂ ਹਨ ਕੇਵਲ ਦੋ ਤੁਕਾਂ-ਚੌਥੀ ਤੇ ਪੰਜਵੀਂ। ਇਨ੍ਹਾਂ ਦੇ ਪ੍ਰਭੂ-ਮੁਖੀ ਅਰਥ ਕਰਨ ਵਾਲੇ ਦੋਵੇਂ ਵਿਦਵਾਨ — ਪ੍ਰੋ. ਸਾਹਿਬ ਸਿੰਘ ਜੀ ਤੇ ਭਾਈ ਵੀਰ ਸਿੰਘ ਜੀ — ਵਿਦਵਤਾਂ ਵਿਚ, ਇਨ੍ਹਾਂ ਸਤਰਾਂ ਦੇ ਲੇਖਕ ਦੇ ਸਿਰ ਦੇ ਸਾਈਂ ਹਨ। ਇਸ ਲਈ ਵੇਖਦੇ ਹਾਂ, ਵੁਨ੍ਹਾਂ ਦੇ ਕੀਤੇ ਹੋਏ ਅਰਥ :

**1. ਪ੍ਰੋ: ਸਾਹਿਬ ਸਿੰਘ**

ਤੁਕ: ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ॥

ਅਰਥ : ਹੇ ਮੋਹਨ ਪ੍ਰਭੂ! ਤੂੰ ਬੜਾ ਵੱਡੇ ਪਰਵਾਰ ਵਾਲਾ ਹੈਂ

98. ਦਰਪਣ, ਪੰਨੇ 496-97.

ਤੁਕ : ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥

ਅਰਥ : ਹੇ ਮੋਹਨ ਪ੍ਰਭੂ! ਪੁੱਤਰਾਂ, ਭਰਾਵਾਂ, ਮਿੱਤਰਾਂ ਵਾਲੇ ਵੱਡੇ ਵੱਡੇ ਟੱਬਰ ਨੂੰ ਸਾਰੇ ਦੇ ਸਾਰੇ (ਸੰਸਾਰ-ਸਮੁੰਦਰ ਤੋਂ) ਪਾਰ ਲੰਘਾ ਦੇਂਦਾ ਹੈ।

**2. ਭਾਈ ਵੀਰ ਸਿੰਘ :**

ਤੁਕ : ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ

ਅਰਥ : ਹੇ ਮੋਹ ਲੈਣ ਵਾਲੇ (ਸੁਹਣੇ ਵਾਹਿਗੁਰੂ!) ਤੂੰ ਸੁਹਣੇ ਫਲਾਂ ਨਾਲ ਪ੍ਰਫੁਲਤ ਹੋ ਰਿਹਾ ਹੈਂ ਸਣੇ ਪਰਵਾਰ ਦੇ। (ਅਗਲੀਆਂ ਦੋਹਾਂ ਤੁਕਾਂ ਦਾ ਅਰਥ ਕੱਠਾ ਲਗੇਗਾ)

ਤੁਕ : ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥

ਤਾਰਿਆ ਮਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ॥

ਅਰਥ : ਹੇ ਮੋਹਨ! ਜਿਨ੍ਹਾਂ ਨੇ (ਤੇਰਾ) ਦਰਸ਼ਨ ਪਾਇਆ ਹੈ (ਓਹ ਇਕ) ਜਹਾਨ (ਤੂੰ) ਤਾਰ ਲਿਆ ਹੈ, ਉਨ੍ਹਾਂ ਦੇ ਪੁਤ੍ਰ ਮਿਤ੍ਰ ਭਰਾ ਪਰਿਵਾਰ (ਤੂੰ) ਸਭ ਤਾਰੇ ਹਨ, (ਉਨ੍ਹਾਂ ਦਾ) ਅਭਿਮਾਨ (ਹੰਕਾਰ) ਦੂਰ ਕਰ ਕੇ।

ਜੇ ਮੈਂ ਇਨ੍ਹਾਂ ਤੁਕਾਂ ਦੇ ਅਰਥ ਆਪਣੇ ਆਪ ਨੂੰ ਸਮਝਾਉਣੇ ਹੁੰਦੇ ਤਾਂ ਇਉਂ ਸਮਝਾਉਂਦਾ :

ਹੇ ਮੋਹਨ! ਇਹ ਪ੍ਰਾਣੀ, ਜਿਨ੍ਹਾਂ ਦਾ ਕੋਈ ਅੰਤ-ਸ਼ੁਮਾਰ ਨਹੀਂ, ਤੇਰਾ ਹੀ ਪਰਿਵਾਰ ਹਨ। ਆਪੋ-ਆਪਣੇ ਦੁਨਿਆਵੀ, ਪਰਵਾਰਿਕ ਤੇ ਸਮਾਜਿਕ ਰਿਸ਼ਤਿਆਂ ਵਿਚ ਬੱਝੇ ਹੋਏ ਹਨ, ਪਰ ਤੂੰ ਇਨ੍ਹਾਂ ਨੂੰ ਆਪਣੇ ਬੱਚੇ ਸਮਝ ਕੇ ਸੰਸਾਰ-ਸਾਗਰ ਤੋਂ ਪਾਰ ਲੰਘਾਉਂਦਾ ਹੈ।[99]

ਉੱਪਰ ਦਿੱਤੀ ਗਈ ਪਿਛੋਕੜ, ਛੰਤ ਦੀ ਆਪਣੀ ਪ੍ਰਧਾਨ ਸੁਰ ਤੇ ਦੋ ਪਰਮ ਵਿਦਵਾਨਾਂ ਦੀਆਂ ਰਾਵਾਂ ਨੂੰ ਸਾਹਮਣੇ ਰੱਖ ਕੇ ਵੇਖਿਆ ਜਾਵੇ ਤਾਂ ਤਾਤਪਰਜ ਇਹੀ ਨਿਕਲਦਾ ਹੈ ਕਿ "ਮੋਹਨ ਤੇਰੇ ਊਚੇ ਮੰਦਰ...." ਗੁਰੂ ਅਰਜਨ ਦੇਵ ਜੀ ਵੱਲੋਂ ਪ੍ਰਭੂ ਦੀ ਸਿਫਤ-ਸਲਾਹ ਦਾ ਸ਼ਬਦ ਹੈ, ਕਿਸੇ ਦੁਨਿਆਵੀ ਬੰਦੇ ਦਾ ਸਤੋਤਰ ਨਹੀਂ। ਇਸ ਤੋਂ ਪਿਛਲੇ ਛੰਤ ਇਸ ਨਤੀਜੇ ਦੀ ਪ੍ਰੋੜ੍ਹਤਾ ਕਰਦੇ ਹਨ। ਅਗਲੇ ਛੰਤ ਵੀ, ਜਿਵੇਂ ਕਿ ਹੁਣੇ ਵੇਖਾਂਗੇ, ਮਜ਼ਮੂਨ ਦੀ ਇਸੇ ਚੂਲ ਦੁਆਲੇ ਭਉਂਦੇ ਹਨ। ਤੀਜਾ ਛੰਤ ਤਾਂ ਕਈ ਪੱਖਾਂ ਤੋਂ ਉਚੇਚੇ ਧਿਆਨ ਦਾ ਹੱਕਦਾਰ ਹੈ, ਕਿਉਂਕਿ ਉਸ ਦੇ ਕਈ ਪਦਾਂ ਦੀ ਦੂਜੇ ਛੰਤ ਨਾਲ ਏਨੀ ਸਾਂਝ ਦਿੱਸਦੀ ਹੈ ਕਿ ਤੀਜੇ ਛੰਤ ਦਾ ਜਨਮ ਦੂਜੇ ਛੰਤ ਦੇ ਨੇੜੇ ਤੇੜੇ ਹੀ ਹੋਇਆ ਹੋਵੇਗਾ। ਮਜ਼ੇ ਦੀ ਗੱਲ ਇਹ ਹੈ ਕਿ ਇਸ ਛੰਤ ਵਿਚ ਬਹੁਤ ਸਾਰੇ

---

99. 'ਪਰਵਾਰ' ਸ਼ਬਦ ਤੋਂ ਗੁਰੂ ਅਰਜਨ ਦੇਵ ਜੀ ਦਾ ਰਾਗ ਬਿਲਾਵਲ ਦਾ ਇਕ ਹੋਰ ਸ਼ਬਦ ਚੇਤੇ ਆਉਂਦਾ ਹੈ, ਜਿਸ ਤੋਂ ਸਮਝ ਆਉਂਦੀ ਹੈ ਕਿ ਗੁਰੂਦੇਵ ਆਪਣੇ ਪ੍ਰਭੂ ਨਾਲ ਆਪਣੇ ਸੰਬੰਧ ਪ੍ਰਗਟਾਉਣ ਲਈ ਕਿਵੇਂ ਮਾਨਵੀਂ ਰਿਸ਼ਤਿਆਂ ਦਾ ਫ਼ਾਇਦਾ ਉਠਾਉਂਦੇ ਸਨ :

ਤੂੰ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ॥

ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੇ॥ ੨ ॥੨॥੮੨॥ (ਪੰਨਾ ੮੨੦)

ਪ੍ਰਭੂ-ਸੂਚਕ ਪਦਾਂ ਵਿਚ 'ਮੋਹਨ' ਪਦ ਵੀ ਸ਼ਾਮਿਲ ਹੈ।

ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ॥

ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖਖ ਬਿਦਾਰੋ॥

ਏਥੇ 'ਮੋਹਨ' ਪਦ ਦੇ ਇੱਕੋ ਅਰਥ ਕੀਤੇ ਗਏ ਹਨ – ਮੋਹ ਲੈਣ ਵਾਲਾ ਪ੍ਰਭੂ। ਦੂਜੇ ਛੰਤ ਦੇ ਵਿਚਾਰਾਂ ਤੇ ਪਦਾਂ ਦਾ ਮੁਕਾਬਲਾ ਦੱਸਦਾ ਹੈ ਕਿ ਰਚਿਆਰ ਦੇ ਮਨ ਵਿਚ ਦੁਹਾਂ ਦਾ ਵਿਸ਼ਾ ਸਮਾਨ ਸੀ:

| **ਦੂਜਾ ਛੰਤ** | **ਤੀਜਾ ਛੰਤ** |
|---|---|
| (i) ਕਰਿ ਦਇਆ ਮਇਆ ਦਇਆਲ ਦਇਆਲਾ ਸੁਆਮੀ... | (1) ਕਰਹੁ ਕਿਰਪਾ ਗੋਪਾਲ.. ; ਸਭ ਤੇ ਊਚ ਦਾਨਾ ਦਇਆ ਧਾਰੇ... |
| (ii) ਬਿਨਵੰਤਿ ਨਾਨਕ... | (2) ਬਿਨਵੰਤਿ ਨਾਨਕ... |
| (iii) ਆਪਿ ਸਭ ਕਲ ਧਾਰੀਆ... | (3) ਸਰਬ ਕਲਾ ਜਿਨੀ ਧਾਰੀ: ਸਮਰਥ ਸਭ ਕਲ ਧਾਰੀ |
| (iv) ਦੀਨ ਕ੍ਰਿਪਾਰਾ | (4) ਦੀਨ ਦੈਆਲਾ |
| (v) ਸੁਫਲੁ ਫਲਿਆ | (5) ਸਫਲ ਸੇਵਾ |
| (vi) ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ... ਜਿਨੀ ਤੁਧ ਨੋ ਧੰਨੁ ਕਹਿਆ ਤਿਨ ਜਮ ਨੇੜਿ ਨ ਆਇਆ | (6) ਜਮ ਪੰਥ ਬਿਖੜਾ... ਨਿਮਖ ਸਿਮਰਤ ਸਾਧੀਐ |
| (vii) ਬੇਅੰਤ ਗੁਣ ਤੇਰੇ ਕਥੇ ਨ ਜਾਹੀ..ਮੁਰਾਰੇ | (7) ਧਿਆਇ ਮਨਾ ਮੁਰਾਰਿ |
| (viii) ਸਤਿਗੁਰ ਪੁਰਖ | (8) ਭਗਤਿ ਵਛਲ ਪੁਰਖ |

ਅਗਲੇ ਤੇ੍ ਅਖ਼ੀਰਲੇ ਛੰਤ ਦਾ ਵਿਸ਼ਾ ਵੀ ਅਧਿਆਤਮਿਕ ਹੈ, ਉਸ ਵਿਚ ਵੀ ਪ੍ਰਭੂ ਦੀ ਮਹਿਮਾ ਹੀ ਗਾਈ ਗਈ ਹੈ।

ਗੱਲ ਵਧਾਉਣੀ ਹੋਵੇ ਤਾਂ ਗੁਰੂ ਅਰਜਨ ਦੇਵ ਜੀ ਦੀ ਸਮੁੱਚੀ ਬਾਣੀ ਵਿੱਚੋਂ ਪਦ-ਬੀੜ, ਬਿੰਬ-ਸਿਰਜਨ, ਛੰਦ-ਪੂਰਤੀ, ਵਿਅਕਤੀ ਜਾਂ ਘਟਨਾ-ਵਰਣਨ ਤੇ ਅਰੂਪ ਦੇ ਸਰੂਪੀਕਰਣ ਦੀ ਜੁਗਤ ਦੇ ਨਮੂਲੇ ਲੱਭ ਲੱਭ ਕੇ ਤੇ ਦੂਜੇ ਛੰਤ ਉੱਤੇ ਘਟਾ ਕੇ ਸਾਬਤ ਕੀਤਾ ਜਾ ਸਕਦਾ ਹੈ ਕਿ 'ਮੋਹਨ ਤੇਰੇ ਊਚੇ ਮੰਦਰ...' ਛੰਤ ਦਾ ਸੰਬੋਧਨ ਪ੍ਰਭੂ-ਪਰਮਾਤਮਾ ਵੱਲ ਹੈ, ਬਾਬਾ ਮੋਹਨ ਵੱਲ ਨਹੀਂ। ਜੋ ਕੁੱਝ ਉੱਪਰ ਕਿਹਾ ਜਾ ਚੁੱਕਾ ਹੈ, ਉਸ ਦੇ ਹੁੰਦਿਆਂ, ਮੈਂ ਗੁਰੂ ਅਰਜਨ ਦੇਵ ਜੀ ਦੀ ਸਮੁੱਚੀ ਬਾਣੀ ਦੀ ਫਰੋਲ ਵਾਲੇ ਲੰਮੇ ਕਾਰਜ ਦੀ ਲੋੜ ਨਹੀਂ ਸਮਝੀ।

XIX

# 'ਪੋਥੀ' ਦੀ ਵਰਣਮਾਲਾ

ਅਹੀਆਪੁਰ ਵਾਲੀ 'ਪੋਥੀ' ਵਿਚ ਇੱਕੋ ਅੱਖਰ ਦੇ ਕਈ ਹੱਥਾਂ ਦੇ ਪਾਏ ਹੋਏ ਰੂਪ ਪ੍ਰਾਪਤ ਹਨ। ਇਕ ਕਾਰਨ ਤਾਂ ਇਸ ਦਾ ਇਹ ਹੈ ਕਿ ਸਾਰੀ 'ਪੋਥੀ' ਇੱਕੋ ਹੱਥ ਦੀ ਲਿਖੀ ਹੋਈ ਨਹੀਂ ਹੈ। ਲਿਖਾਰੀ ਭਾਵੇਂ ਉਸੇ ਸਾਖ਼ ਦੇ ਹੋਣ, ਹਰ ਇਕ ਦੀ ਲਿਖਾਈ ਦੀ ਸ਼ੈਲੀ, ਕਿਸੇ ਨਾ ਕਿਸੇ ਪੱਖੋਂ, ਦੂਜਿਆਂ ਨਾਲੋਂ ਵੱਖ ਹੁੰਦੀ ਹੈ। ਦੂਜਾ ਕਾਰਨ ਸਮੇਂ ਦੀ ਵਿੱਥ ਦਾ ਹੁੰਦਾ ਹੈ, ਜੋ ਫਰਕ ਪਾਉਂਦਾ ਹੈ। 'ਪੋਥੀ' ਉੱਤੇ ਦੋਵੇਂ ਗੱਲਾਂ ਲਾਗੂ ਹੁੰਦੀਆਂ ਹਨ। ਇਸ ਲਈ ਗੁਰਮੁਖੀ ਦੇ ਮੁੱਢਲੇ ਪੜਾ ਦੇ ਇਕ ਸਰੋਤ ਵਜੋਂ, 'ਪੋਥੀ' ਇਕ ਮੁੱਲਵਾਨ ਦਸਤਾਵੇਜ ਹੈ। ਕੁੱਝ ਰਚਨਾਵਾਂ 'ਲੰਡਾ' ਸ਼੍ਰੇਣੀ ਦੀ ਲਿਖਾਈ ਨਾਲ ਸੰਬੰਧਿਤ ਹਨ। ਅਸੀਂ 'ਪੋਥੀ' ਵਿਚਲੀ ਗੁਰਮੁਖੀ ਦੀ ਸਭ ਤੋਂ ਪੁਰਾਣੀ ਲਿਖਤ ਮੁੱਢਲੇ ਰਾਗ ਸੂਹੀ ਵਾਲੇ ਹੱਥ ਦੀ ਮੰਨੀ ਹੈ। 'ਪੋਥੀ' ਦੇ ਪਾਠ ਵਿਚ ਅੱਜ ਦੇ ਵਿਦਿਆਰਥੀਆਂ ਨੂੰ ਜਿਹੜੀ ਔਖ ਦਾ ਸਾਹਮਣਾ ਕਰਨਾ ਪੈਂਦਾ ਹੈ, ਉਸ ਦਾ ਕਾਰਨ ਕੁੱਝ ਵਰਣਾਂ ਤੇ ਲਗਾਂ ਦੇ ਰੂਪ-ਆਕਾਰ ਦਾ ਅੱਜ ਦੀ ਗੁਰਮੁਖੀ ਤੋਂ ਵੱਖਰਾ ਹੋਣਾ ਹੈ। ਇਹ ਵੱਖਰਾਪਨ ਕੁਦਰਤੀ ਹੈ। ਜਿਵੇਂ 'ਪੋਥੀ' ਦੀ ਗੁਰਮੁਖੀ ਦੇ ਅੱਖਰ ਤੇ ਮਾਤਰਾਵਾਂ ਦੀ ਘਾੜਤ, ਆਪਣੇ ਤੋਂ ਪਹਿਲੇ ਸਮਿਆਂ ਦੇ ਅੱਖਰਾਂ ਤੇ ਮਾਤਰਾਵਾਂ ਦੇ ਵਿਗਾਸ ਨਾਲ ਹੋਈ ਸੀ, ਤਿਵੇਂ ਹੀ 'ਪੋਥੀ' ਦੇ ਵਰਣ-ਚਿੰਨ੍ਹ ਵਿਗਸ ਕੇ ਅੱਜ ਦੀ ਗੁਰਮੁਖੀ ਬਣ ਗਏ ਹਨ ਤੇ ਜੇ ਛਾਪੇਖਾਨੇ ਦੀ ਈਜਾਦ ਨਾ ਹੁੰਦੀ ਤਾਂ ਹੁਣ ਤਕ ਹੋਰ ਵੀ ਬਹੁਤ ਤਬਦੀਲੀਆਂ ਵਾਪਰ ਜਾਣੀਆਂ ਸਨ। ਜਿਹੜਾ ਨਕਸਾ ਅੱਗੇ ਦਿੱਤਾ ਜਾ ਰਿਹਾ ਹੈ, ਇਸ ਵਿਚ ਸਭ ਤੋਂ ਪੁਰਾਣੇ ਨਮੂਨੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਜਿੱਥੇ ਕੋਈ ਨਮੂਨਾ ਪੁਰਾਣੇ ਅੱਖਰਾਂ ਜਾਂ ਚਿੰਨ੍ਹਾਂ ਦਾ ਨਹੀਂ ਮਿਲਿਆ, ਓਥੇ ਬਾਅਦ ਦੇ ਇੰਦਰਾਜ਼ਾਂ ਦੀ ਮਦਦ ਲੈ ਲਈ ਗਈ ਹੈ। ਜ਼ਿਆਦਾ ਕਲਮਾਂ ਦੇ ਨਮੂਣੇ ਦੇਣ ਦੀ ਲੋੜ ਲਹੀਂ ਸਮਝੀ ਗਈ। ਨਕਸ਼ੇ ਵਾਲੀ ਚਾਬੀ ਨਾਲ 'ਪੋਥੀ' ਦਾ ਪਾਠ ਬੜੀ ਸੌਖ ਨਾਲਲ ਹੋ ਸਕਣਾ ਚਾਹੀਦਾ ਹੈ :

**ਪੋਥੀ ਦੀ ਵਰਣਮਾਲਾ ਦਾ ਤੁਲਨਾਤਮਕ ਨਕਸ਼ਾ**

| ਮੌਜੂਦਾ ਗੁਰਮੁਖੀ | 'ਪੋਥੀ' ਦੀ ਗੁਰਮੁਖੀ | 'ਪੋਥੀ' ਦੇ ਲੰਡੇ |
|---|---|---|
| ੳ | | |

ਭ

ਮ

ਯ

ਰ

ਲ

ਵ

ੜ

'ਪੋਥੀ' ਵਿਚ ਲਗਾਂ-ਮਾਤਰਾਂ ਦੀ ਵਰਤੋਂ ਸਪਸ਼ਟ ਕਰਨ ਲਈ ਇਕ ਵੱਖਰਾ ਨਕਸ਼ਾ ਦਿੱਤਾ ਜਾ ਰਿਹਾ ਹੈ, ਜਿਸ ਵਿਚ ਤਿੰਨ ਸਵਰ-ਸੂਚਕ ਅੱਖਾਂ ੳ/ਅ/ੲ ਤੇ ਇਕ ਵਿਅੰਜਨ ਨਾਲ ਲਾ ਕੇ ਇਨ੍ਹਾਂ ਦੀਆਂ ਧੁਨੀਆਂ ਸਪਸ਼ਟ ਕੀਤੀਆਂ ਗਈਆਂ ਹਨ। ਲੰਡਿਆਂ ਵਿਚ ਲਗ-ਮਾਤ ਦੀ ਵਰਤੋਂ ਨਹੀਂ ਹੁੰਦੀ।

**ਲਗਾਂ ਦੀ ਵਰਤੋਂ**

| ਲਗਾਂ ਦੇ ਮੌਜੂਦਾ ਸਰੂਪ | ਮੌਜੂਦਾ ਵਰਤੋਂ | 'ਪੋਥੀ' ਵਿਚ ਲਗਾਂ ਦੇ ਸਰੂਪ | 'ਪੋਥੀ' ਦੀ ਵਰਤੋਂ |
|---|---|---|---|
| ਾ | ਆ/ਕਾ | | |
| ਿ | ਇ/ਕਿ | | |
| ੀ | ਈ/ਕੀ | | |
| ੁ | ਉ/ਕੁ | | |
| ੂ | ਊ/ਕੂ | | |
| ੇ | ਏ/ਕੇ | | |
| ੈ | ਐ/ਕੈ | | |
| ੋ | ਓ/ਕੋ | | |
| ੌ | ਔ/ਕੌ[102] | | |

ਇਸ ਤੋਂ ਨਕਸ਼ੇ ਵਿਚ ਅਨੁਨਾਸਿਕ ਚਿੰਨ੍ਹਾਂ ਦੀ ਵਰਤੋਂ ਵਿਖਾਈ ਗਈ ਹੈ :

102. 'ਪੋਥੀ' ਵਿਚ ਕਨੌੜੇ ਦੀ ਥਾਂ 'ਉ' ਕੰਮ ਲਿਆ ਗਿਆ ਹੈ, ਜਿਵੇਂ 'ਕਉ'; ਕਨੌੜਾ ਬਾਅਦ ਵਿਚ ਵਰਤਿਆ ਮਿਲਦਾ ਹੈ।

### ਅਨੁਨਾਸਿਕਾਂ (ਟਿੱਪੀ ਤੇ ਬਿੰਦੀ) ਦੀ ਵਰਤੋਂ

| ਮੌਜੂਦਾ ਵਰਤੋਂ | 'ਪੋਥੀ' ਦੀ ਵਰਤੋਂ |
|---|---|
| ਅਂ/ਕਂ | |
| ਵਾਂ | |
| ਸਿਂ | |
| ਮੁਂ[103] | |

(ਈ., ਊਂ, ਏਂ, ਐਂ, ਓਂ, ਔਂ, ਵਰਤੋਂ 'ਪੋਥੀ ਵਿਚ ਨਹੀਂ ਮਿਲਦੀ)।

ਉਪਰੋਕਤ ਨਕਸ਼ਿਆਂ ਤੋਂ ਸਪਸ਼ਟ ਹੈ ਕਿ :

(1) ਪੋਥੀ ਦੀ ਵਰਣਮਾਲਾ ਵਿਚ ਗੁਰਮੁਖੀ ਵਰਣਮਾਲਾ ਜਿੰਨੇ, ਅਰਥਾਤ 35 ਵਰਣ ਸਨ, ਜਿਨ੍ਹਾਂ ਦੀਆਂ ਧੁਨੀਆਂ ਦੀ ਗੁਰਮੁਖੀ ਦੇ ਵਰਣਾਂ ਵਾਲੀਆਂ ਹੀ ਸਨ।

(2) ਅੱਜ ਦੀ ਗੁਰਮੁਖੀ ਵਾਂਗ, 'ਪੋਥੀ' ਦੇ ੳ ਤੇ ੲ ਵੀ 'ਗੁੰਗੇ' ਚਿੰਨ੍ਹ ਸਨ। ਲਗ ਲੱਗੇਗੀ ਤਾਂ ਬੋਲਣਗੇ, ਨਹੀਂ ਤਾ ਚੁੱਪ ਹੀ ਵੱਟੀ ਰੱਖਣਗੇ। ਇਹ ਲੱਛਣ ਗੁਰਮੁਖੀ ਵਰਣਮਾਲਾ ਦੀਆਂ ਵਿਸ਼ੇਸ਼ ਪਛਾਣਾ ਵਿੱਚੋਂ ਇਕ ਹੈ।

(3) ਅਜੋਕੀ ਗੁਰਮੁਖੀ ਵਾਂਗ ਹੀ, 'ਪੋਥੀ' ਦੀ ਗੁਰਮੁਖੀ ਵੀ ਆਪਣੇ ਵਿਅੰਜਨਾਂ ਤੋਂ, ਲੋੜ ਅਨੁਸਾਰ ਹ੍ਰਸ 'ਅ' ਸਵਰ ਵਾਲੇ ਵਰਣਾਂ ਦਾ ਕੰਮ ਵੀ ਲੈਂਦੀ ਸੀ ਤੇ ਬਿਨਾਂ ਇਸ ਸਵਰ ਵਾਲੇ ਅੱਖਰਾਂ ਦਾ ਵੀ। ਸਵਰਹੀਨਤਾ ਦਰਸਾਉਣ ਲਈ ਵਿਅੰਜਨਾਂ ਦੇ ਰੂਪ ਭੰਨਣ ਤੋਂ ਕੰਨੀ ਕਤਰਾਉਂਦੀ ਸੀ। ਕੇਵਲ /ਰ/ਵਰਣ ਦਾ ਸੰਜੁਗਤ ਰੂਪ ਹੀ ਮਿਲਦਾ ਹੈ, ਜਿਵੇਂ 'ਪ੍ਰਾਨ' (ਪੱਤਰਾ 2ੳ/6) ਜਾਂ 'ਤ੍ਰਿਭਵਣਿ' (ਪੱਤਰਾ 13ੳ/8-9 ਤੇ 10)।

(4) ਸੰਜੁਗਤ ਧੁਨੀ ਪ੍ਰਗਟਾਉਣ ਲਈ ਅੱਜ ਦੀ ਗੁਰਮੁਖੀ ਸਵਰਹੀਨ ਅੱਖਰ ਨੂੰ ਨਹੀਂ ਭੰਨਦੀ ਪਰ ਉਸ ਦੇ ਨਾਲ ਜੁੜਨ ਵਾਲੇ ਸਵਰਿਤ ਵਰਣ ਨੂੰ ਭੰਨਦੀ ਹੈ, ਜਿਵੇਂ 'ਪ੍ਰਾਨ' ਵਿਚ ਪ ਨੂੰ ਤੋੜਨ-ਭੰਨਣ ਦੀ ਥਾਂ, ਜੋ ਸੰਜੁਗਤ ਹੋਣ ਉਪਰੰਤ ਆਪਣਾ ਹ੍ਰਸ ਸਵਰ (ਅ) ਗਵਾ ਬੈਠਦਾ ਹੈ, 'ਰ' ਨੂੰ ਪੈਰਾਂ ਵਿਚ ਸੁੱਟਿਆ ਜਾਂਦਾ ਹੈ, ਹਾਲਾਂਕਿ ਉਸ ਦੀ ਸਵਰ ਜਿਉਂ ਦੀ ਤਿਉਂ ਕਾਇਮ ਹੁੰਦੀ ਹੈ। 'ਪੋਥੀ' ਵਿਚ ਵੀ ਇਹੀ ਢੰਗ ਵਰਤਿਆ ਹੋਇਆ ਹੈ ਤੇ ਇਹ ਵੀ ਗੁਰਮੁਖੀ ਦੀ ਵਰਣ-ਵਰਤੋਂ ਦਾ ਖ਼ਾਸ ਲੱਛਣ ਹੈ।

(5) ਕਿਸੇ ਵਿਅੰਜਨ ਦਾ ਦੁੱਤ ਰੂਪ ਪ੍ਰਗਟਾਉਣ ਲਈ 'ਪੋਥੀ' ਨਾ ਅੱਖਰਾਂ ਦੀ ਭੰਨ-ਤੋੜ ਕਰਦੀ ਹੈ, ਨਾ ਅੱਧਕ ਵਰਗਾ ਕੋਈ ਚਿੰਨ੍ਹ ਹੀ ਵਰਤਦੀ ਹੈ। ਠੀਕ ਉੱਚਾਰਣ ਲਈ ਪਾਠਕ ਦੀ ਸਮਝ-ਬੂਝ ਉੱਤੇ ਵਿਸ਼ਵਾਸ ਕੀਤਾ ਜਾਂਦਾ ਸੀ।

(6) ਨਿਰੰਤਰ ਲਿਖਤ ਲਿਖਣ ਦਾ ਰਿਵਾਜ ਸੀ, ਕਿਸੇ ਤਰ੍ਹਾਂ ਦੇ ਪਦ-ਛੇਦ ਤੋਂ ਬਿਨਾਂ। 'ਪੋਥੀ' ਦਾ ਲਿਖਾਰੀ ਸਪਸ਼ਟਤਾ ਦੀ ਖ਼ਾਤਰ ਕਈ ਥਾਂ ਅੱਖਰ ਵੱਖ ਵੱਖ ਕਰ ਕੇ ਲਿਖਦਾ ਹੈ ਪਰ ਉਸ ਦੀ ਇਸ ਆਦਤ ਨੂੰ ਪਦ-ਛੇਦ ਨਹੀਂ ਕਿਹਾ ਜਾ ਸਕਦਾ।

(7) ਜਿਵੇਂ ਕਿ ਉੱਪਰ ਦਿੱਤੇ ਨਕਸ਼ਿਆਂ ਤੋਂ ਪਤਾ ਲਗ ਜਾਂਦਾ ਹੈ, 'ਪੋਥੀ' ਦੇ ਜਿਨ੍ਹਾਂ ਵਰਣਾਂ ਦਿਆਂ ਰੂਪਾਂ ਵਿਚ, ਥੋੜਾ ਜਾਂ ਬਹੁਤਾ, ਵਿਕਾਸ ਹੋਇਆ ਹੈ, ਉਹ ਹਨ : ਅ, ੲ, ਹ, ਘ, ਚ, ਛ, ਝ, ਞ, ਠ, ਣ ਤੋਂ ਲ। ਬਾਕੀ ਵਰਣ ਕਰੀਬ ਕਰੀਬ ਅੱਜ ਦੀ ਗੁਰਮੁਖੀ ਵਾਲੇ ਹੀ ਹਨ।

(8) ਅਜੇ ਕੌਮੇ (,), ਅੱਧੇ ਕੋਲਨ (;), ਵਿਸਮਿਅਕ ਚਿੰਨ੍ਹ (!), ਸਵਾਲੀਆਂ ਨਿਸ਼ਾਨ (?), ਜੋੜਨੀ (-) ਤੇ ਡੈਸ਼ (—) ਵਰਗੇ ਚਿੰਨ੍ਹਾਂ ਦੀ ਕਾਢ ਨਹੀਂ ਸੀ ਹੋਈ।

(9) ਕੇਵਲ ਵਿਰਾਮ ਚਿੰਨ੍ਹ (॥), ਦੋ ਖੜੀਆਂ ਡੰਡੀਆਂ ਦੀ ਵਰਤੋਂ ਹੁੰਦੀ ਸੀ ਤੇ ਇਨ੍ਹਾਂ ਤੋਂ ਹੀ ਅੱਧੇ ਵਿਰਾਮ (।) ਦਾ ਕੰਮ ਵੀ ਲਿਆ ਜਾਂਦਾ ਸੀ। ਦੋਖੜੀਆਂ ਲੀਕਾਂ ਥਾਂ ਇਕ ਖੜੀ ਲੀਕ ਦੀ ਵਰਤੋਂ, ਜੋ ਅੱਜ ਦੀ ਗੁਰਮੁਖੀ ਵਿਚ ਪੂਰਣ ਵਿਰਾਮ ਦੇ ਚਿੰਨ੍ਹ ਦਾ ਕੰਮ ਦੇਂਦੀ ਹੈ, 'ਪੋਥੀ, ਵਿਚ ਕਿਤੇ ਨਹੀਂ ਵਰਤੀ ਗਈ।

(10) ਜਿੰਨੇ ਵੀ ਲਿਖਾਰੀਆਂ ਨੇ 'ਪੋਥੀ' ਵਿਚ ਆਪਣੇ ਹਸਤਾਖਰ ਛੱਡੇ ਹਨ, ਉਨ੍ਹਾਂ ਵਿਚੋਂ ਕਿਸੇ ਦੇ ਹੱਥ ਨੇ ਗੁਰਮੁਖੀ ਦੇ ਕਿਸੇ ਅੱਖਰ ਨੂੰ ਲਿਖਣ ਵੇਲੇ ਘੁਸਾਈ ਨਹੀਂ ਖਾਧੀ, ਸਿਵਾਏ 'ਙ' ਤੇ 'ਞ' ਨੂੰ ਇੱਕੋ ਤਰ੍ਹਾਂ ਲਿਖਣ ਦੇ। ਜਦੋਂ ਕਿਸੇ ਲਿਖਾਰੀ ਪਾਸੋਂ ਪ ਜਾਂ ਮ ਉੱਤੇ ਪੂਰੀ ਸਿਰੋ-ਰੇਖਾ ਪੈ ਜਾਂਦੀ ਸੀ, ਉਹ ਝੱਟ ਉਸ ਨੂੰ ਲੋਪ ਕਰਨ ਲਈ ਉਸ ਉੱਤੇ ਉੱਡਦੇ ਪੰਛੀ ਦੇ ਪਰਾਂ ਵਰਗਾ

ਆਪ-ਬਣਾਇਆ ਚਿੰਨ੍ਹ ਪਾ ਦੇਂਦਾ ਸੀ ( )। ਲਿਖਾਰੀ ਦੀ ਇਸ ਹਰਕਤ ਤੋਂ ਸਪਸ਼ਟ ਅਰਥ ਤਾਂ ਇਹੀ ਨਿਕਲਦੇ ਹਨ ਕਿ ਗੁਰਮੁਖੀ ਵਿਚ ਕੱਜੇ ਹੋਏ ਸਿਰਾਂ ਵਾਲੇ ਪ ਅਤੇ ਮ ਕਿਉਂਕਿ ਕ੍ਰਮਵਾਰ ਧ ਤੇ ਸ ਦੀ ਧੁਨੀ ਦੇਣ ਲਗ ਪੈਂਦੇ ਹਨ, ਇਸ ਲਈ ਸੁਧਾਈ ਜ਼ਰੂਰੀ ਸੀ, ਪਰ ਕਿਸੇ ਨੂੰ ਇਹ ਵਿਆਖਿਆ ਪਰਵਾਨ ਕਰਨ ਤੋਂ ਸੰਕੋਚ ਹੋਵੇ, ਉਸ ਦੀ ਤਸੱਲੀ ਲਈ ਇਹੀ ਕਿਹਾ ਜਾ ਸਕਦਾ ਹੈ ਕਿ ਲਿਖਾਰੀ ਨੂੰ ਉਸ ਲਿਪੀ ਦਾ ਵੀ ਗਿਆਨ ਸੀ, ਜਿਸ ਵਿਚ ਪ ਤੇ ਮ ਦੇ ਸਿਰ ਕੱਜੇ ਹੁੰਦੇ ਹਨ। ਪਰ ਇਸ ਨਾਲ ਮੇਰੇ ਉਸ ਮਤ ਦਾ ਖੰਡਨ ਨਹੀਂ ਹੋ ਜਾਂਦਾ ਕਿ ਜਦੋਂ 'ਪੋਥੀ' ਲਿਖੀ ਜਾ ਰਹੀ ਸੀ, ਓਦੋਂ ਤਕ ਗੁਰਮੁਖੀ ਵਰਣਮਾਲਾ ਦੀ ਸੁਤੰਤਰ ਹੋਂਦ ਨੂੰ ਕਾਇਮ ਹੋਇਆਂ ਕਾਫ਼ੀ ਚਿਰ ਹੋ ਚੁੱਕਿਆ ਸੀ ਤੇ ਉਹ ਆਪਣੇ ਸਾਰੇ ਵੱਖਰੇ ਲੱਛਣਾਂ ਸਮੇਤ ਪਰਿਪੱਕ ਹੋ ਚੁੱਕੀ ਸੀ।

'ਪੋਥੀ' ਦੀ ਲਿਖਤ ਤੋਂ ਇਸ ਦੀ ਉਮਰ ਦਾ ਠੁੱਲ੍ਹਾ ਜਿਹਾ ਅੰਦਾਜ਼ਾ ਹੀ ਲਗ ਸਕਦਾ ਹੈ, ਕਿਸੇ ਮਸ਼ੀਨੀ ਨਿਰਣੇ ਵਾਂਗ ਨਿਸਚਿਤ ਨਹੀਂ ਹੋਇਆ ਜਾ ਸਕਦਾ। ਇਕ ਵੇਲਾ ਸੀ ਜਦੋਂ ਅ, ੲ, ਹ, ਘ, ਚ, ਆਦਿ ਵਰਣਾਂ ਤੇ 'ਪੋਥੀ' ਦੇ ਨੇੜੇ-ਤੇੜੇ ਦੇ ਰੂਪ-ਆਕਾਰ ਵਾਲੇ ਚਿੰਨ੍ਹ ਵੇਖਦੇ ਸਾਰੇ ਮੇਰਾ ਮਨ ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਪਹੁੰਚ ਜਾਇਆ ਕਰਦਾ ਸੀ, ਪਰ ਤਜਰਬੇ ਨੇ ਇਹ ਸਿਖਾ ਦਿੱਤਾ ਹੈ ਕਿ ਗੁਰਮੁਖੀ ਦੇ ਮੁੱਢਲੇ ਦੌਰ ਦੀਆਂ ਵੱਖ ਵੱਖ ਟਕਸਾਲਾਂ ਦੇ ਵਰਣ-ਰੂਪਾਂ ਦੇ ਫਰਕ, ਪਾਂਧੇ-ਚੇਲੇ ਦੀ ਸੰਗਲੀ ਰਾਹੀਂ, ਓਦੋਂ ਤਕ ਚੱਲਦੇ ਰਹਿੰਦੇ ਸਨ, ਜਦ ਤਕ ਕਿਸੇ ਹੋਰ ਜ਼ੋਰਾਵਰ ਟਕਸਾਲ ਦੀ ਸ਼ੈਲੀ, ਲੋਕ-ਪ੍ਰੀਅ ਹੋ ਕੇ, ਬਾਕੀ ਸ਼ੈਲੀਆਂ ਉੱਤੇ ਛਾ ਨਹੀਂ ਸੀ ਜਾਂਦੀ। ਇਸ ਤਰ੍ਹਾਂ, ਜਿਹੜੀ ਸ਼ੈਲੀ ਅੱਜ ਚਲ ਰਹੀ ਹੈ, ਉਸ ਦੇ ਨਮੂਨੇ, ਕਿਸੇ ਹੋਰ ਸ਼ੈਲੀ ਦੇ ਚੁਧਰੰਮੇ ਦੇ ਪ੍ਰਵੇਸ਼ ਦੇ ਬਾਵਜੂਦ, ਅਗਲੇ ਵੀਹ-ਪੰਝੀ ਜਾਂ ਪੰਜਾਹ ਸਾਲ ਤਕ ਵੀ ਮਿਲ ਜਾਣ ਤਾਂ ਹੈਰਾਨੀ ਨਹੀਂ ਹੋਣੀ ਚਾਹੀਦੀ। ਇਹੀ ਕਾਰਨ ਹੈ ਕਿ ਨਿਰੋਲ ਲਿਖਤ ਦੇ ਆਧਾਰ ਉੱਤੇ, ਗੁਰਮੁਖੀ ਦੀ ਕਿਸੇ ਮਿਤੀਹੀਨ ਦਸਤਾਵੇਜ਼ ਬਾਰੇ ਓਨਾ ਚਿਰ ਪੂਰੀ ਤਰ੍ਹਾਂ ਨਿਸਚਿਤ ਲਹੀਂ ਹੋਇਆ ਜਾ ਸਕਦਾ, ਜਿੰਨਾ ਚਿਰ ਕਿ ਵੱਖ ਵੱਖ ਟਕਸਾਲਾਂ ਦੀਆਂ ਮਿਤੀਦਾਰ ਲਿਖਤਾਂ ਦਾ ਤੁਲਨਾਤਮਕ ਨਕਸ਼ਾ ਤਿਆਰ ਨਹੀਂ ਹੋ ਜਾਂਦਾ (ਜੋ ਇਸ ਵੇਲੇ ਤਕ ਤਿਆਰ ਨਹੀਂ ਹੈ) ਜਾਂ ਕਿਸੇ ਹੋਰ ਪਾਸਿਓਂ ਕੋਈ ਸਹਾਇਕ ਸਬੂਤ ਨਹੀਂ ਮਿਲ ਜਾਂਦੇ। ਫੇਰ ਵੀ, 'ਪੋਥੀ' ਦੇ ਵਰਣ ਰੂਪਾਂ ਤੋਂ ਇਹ ਤਾਂ ਪਹਿਲੀ ਨਜ਼ਰੇ ਹੀ ਦਿੱਸ ਪੈਂਦਾ ਹੈ ਕਿ ਇਹ ਅੱਖਰ ਅੱਜ ਦੀ ਗੁਰਮੁਖੀ ਤੋਂ ਕਾਫ਼ੀ ਪੁਰਾਣੇ ਹਨ, ਸੋ ਇਸ ਦੇ ਮੂੰਹ-ਮੁਹਾਂਦਰੇ ਨੂੰ, ਮੁੱਖ ਰੱਖ ਕੇ ਮੋਟਾ ਜਿਹਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਸ 'ਪੋਥੀ' ਵਿਚ ਰਾਗ ਸੂਹੀ ਚਾੜ੍ਹਨ ਦਾ ਕੰਮ ਸੋਲ੍ਹਵੀਂ ਸਦੀ ਦੇ ਅੰਤਲੇ ਦੋ ਦਹਾਕਿਆਂ ਤੋਂ ਲੈ ਕੇ ਸਤਾਰ੍ਹਵੀਂ ਸਦੀ ਦੇ ਦੂਜੇ ਦਹਾਕੇ ਦੇ ਵਿਚਕਾਰ ਕਿਸੇ ਵੇਲੇ ਸ਼ੁਰੂ ਹੋਇਆ ਹੋਵੇਗਾ।

ਮੈਂ, ਆਪਣੇ ਇਕ ਲੇਖ 'ਗੁਰਮੁਖੀ ਲਿਪੀ ਦੀ ਉਤਪੱਤੀ ਤੇ ਵਿਕਾਸ' (1958) / 'ਗੁਰਮੁਖੀ ਲਿਪੀ' (1960) ਵਿਚ ਬਾਬਾ ਪ੍ਰੇਮ ਸਿੰਘ ਜੀ ਦੀ ਦੱਸ ਦੇ ਆਧਾਰ ਉੱਤੇ ਇਉਂ ਲਿਖਿਆ ਸੀ, "ਸਾਖੀਆਂ ਗੁਰੂ ਅਮਰ ਦਾਸ ਭੱਲੇ ਕੀਆਂ' ਵਿਚ ਇਨ੍ਹਾਂ ਪੋਥਆਂ ਦਾ ਆਰੰਭ ਸੰਮਤ 1622 ਜਾਂ ਸੰਨ 1565ਈ. ਵਿਚ ਹੋਇਆ ਲਿਖਿਆ ਹੈ"[104]। ਬਾਬਾ ਜੀ ਨੇ ਇਸ ਪੁਸਤਕ ਦੇ ਦਰਸ਼ਨ ਕਰਾਉਣ ਦਾ ਬਚਨ ਦਿੱਤਾ ਸੀ, ਜੋ ਉਨ੍ਹਾਂ ਦੇ

104. 'ਪੰਜਾਬੀ ਦੁਨੀਆਂ', ਪਟਿਆਲਾ, ਜੂਨ 1958, ਸਫ਼ਾ 57/ਮਹਿੰਦਰ ਸਿੰਘ ਰੰਧਾਵਾ (ਸੰਪਾ.), 'ਪੰਜਾਬ', 1960, ਪਟਿਆਲਾ ਭਾਸ਼ਾ ਵਿਭਾਗ, ਪੰਜਾਬ, ਸਫ਼ਾ 387.

ਜੀਉਂਦੇ-ਜੀ ਪੂਰਾ ਨਾ ਹੋ ਸਕਿਆ। ਬਾਅਦ ਵਿਚ ਉਨ੍ਹਾਂ ਦੇ ਸੁਯੋਗ ਸੁਪੁੱਤਰ ਬਾਬਾ ਮਨਮੋਹਨ ਸਿੰਘ ਜੀ ਦੀ ਤਲਾਸ਼ ਵੀ ਇਸ ਖਰੜੇ ਨੂੰ ਭਾਲਣ ਤੋਂ ਅਸਮਰਥ ਰਹੀ ਹੈ। ਇਸ ਲਈ ਮੈਂ ਉਸ ਲੇਖ ਵਿਚ ਦਿੱਤੀ ਹਵਾਲਾ-ਪੁਸਤਕ ਤੇ ਉਸ ਵਿਚ ਦਿੱਤੀ ਮਿਤੀ ਉੱਤੇ ਕੀਤੇ ਵਿਸਾਹ ਨੂੰ, ਪੁਸਤਕ ਦੇ ਖਰੜੇ ਦੇ ਪ੍ਰਗਟ ਹੋਣ ਤਕ, ਮੁਲਤਵੀ ਕਰਨਾ ਚਾਹੁੰਦਾ ਹਾਂ ਤਾਂ ਜੋ ਕੋਈ ਜਿਗਿਆਸੂ ਆਪਣਾ ਕੋਈ ਸਿੱਧਾਂਤ ਉਪਰੋਕਤ ਲੇਖ ਵਿਚ ਦਿੱਤੀ ਸੂਚਨਾ ਉੱਤੇ ਖੜਾ ਨਾ ਕਰ ਬੈਠੇ[105]।

XX

## ਪੋਥੀ ਦੀ ਉਮਰ

ਜਿਵੇਂ ਕਿ ਸੰਮਤ ਵਾਲੇ ਪੱਤਰੇ ਦੀ ਪੜਤਾਲ ਤੋਂ ਪਤਾ ਲਗ ਹੀ ਚੁੱਕਿਆ ਹੈ, 'ਪੋਥੀ' ਦੇ ਆਰੰਭ ਵਿਚ ਲਿਖੀ ਹੋਈ ਇਸ ਦੀ ਜਨਮ-ਮਿਤੀ (ਸੰਮਤੁ ੧੬੫੨ ਮਾਘ ਵਦੀ ੧) ਨੂੰ ਨਾਂ ਮੈਂ ਇਤਬਾਰੀ ਮੰਨਿਆ ਹੈ, ਨਾ ਹੱਥ ਲਿਖਿਆ ਵਿਚ ਹਸਤਾਖੇਪ ਫੜਨ ਵਾਲੇ ਵਿਸ਼ਸ਼ੱਗ ਸ੍ਰੀ.ਕੇ.ਐਸ.ਪੁਰੀ ਜੀ ਨੇ (ਇਨ੍ਹਾਂ ਦੀ ਰਾਏ ਦੂਜੇ ਜ਼ਮੀਮੇ ਦੇ ਦੂਜੇ ਸਵਾਲ ਦੇ ਅਧੀਨ ਵੇਖੀ ਜਾ ਸਕਦੀ ਹੈ), ਪਰ ਇਸ ਸੰਮਤ ਦੇ ਜਾਅਲੀ ਸਿੱਧ ਹੋ ਜਾਣ ਨਾਲ, 'ਪੋਥੀ' ਦੀ ਉਮਰ ਨਿਸਚਿਤ ਕਰਨ ਵਿਚ ਇਸ ਸੰਮਤ ਦੀ ਉਪਯੋਗਤਾ ਦਾ ਪੂਰਾ ਭੋਗ ਨਹੀਂ ਪੈ ਜਾਂਦਾ ਕਾਰਨ ਇਹ ਕਿ ਜਿਸ ਕਿਸੇ ਨੇ ਵੀ ਇਹ ਮਿਤੀ, ਵਰ ਤੇ ਸਰਾਪ ਵਾਲੇ ਅਹਿਮ ਪੱਤਰੇ ਦੇ ਸਿਰ ਉੱਪਰ ਘੁਸੇੜੀ ਸੀ, ਉਹ ਏਡੀ ਵੱਡੀ ਜਾਅਲਸਾਜ਼ੀ ਖ਼ੁਦਾ ਵਾਸਤੇ ਤਾ ਕਰ ਨਹੀਂ ਸੀ ਰਿਹਾ; ਉਸ ਦੇ ਸਾਹਮਣੇ ਜ਼ਰੂਰ ਕੋਈ ਵੱਡਾ ਮਕਸਦ ਸੀ, ਜਿਸ ਨੂੰ ਉਸ ਨੇ ਸਿਰੇ ਚਾੜ੍ਹਨਾ ਸੀ। ਇਹ ਮਕਸਦ ਕੀ ਸੀ? ਇਸ ਮਿਤੀ ਰਾਹੀਂ ਉਹ ਕੀ ਸਿੱਧ ਕਰਨਾ ਲੋਚਦਾ ਸੀ। ਇਹ ਤਾਂ ਚੰਗਾ ਹੋਇਆ ਕਿ ਚੋਰ ਦੀ ਚੋਰੀ ਫੜੀ ਗਈ, ਪਰ ਉਸ ਦੇ ਅੰਦਰ ਚੋਰੀ ਕਰਨ ਦਾ ਫੁਰਨਾ ਫੁਰਿਆ ਹੀ ਕਿਉਂ? ਉਸ ਨੂੰ ਇਹ ਜਾਅਲਸਾਜ਼ੀ ਕਰਨ ਦੀ ਲੋੜ ਹੀ ਕਿਉਂ ਮਹਿਸੂਸ ਹੋਈ?

ਇਹ ਲੋੜ ਪੈਦਾ ਹੋਈ ਹੋਵੇਗੀ ਆਪਣੇ ਮਾਨਸਿਕ ਤਣਾਉ ਤੋਂ ਛੁਟਕਾਰਾ ਪਾਉਣ ਲਈ; ਤਣਾਉ ਹੋਵੇਗਾ, ਕਿਸੇ ਤਰ੍ਹਾਂ 'ਪੋਥੀ' ਦੀ ਸਾਖ ਨੂੰ ਕਾਇਮ ਰੱਖਣ ਜਾਂ ਬਹਾਨ ਕਰਨ ਦਾ। ਇਹ 'ਪੋਥੀ' ਸੀ ਭੱਲੇ ਸਾਹਿਬਜ਼ਾਦਿਆਂ ਪਾਸ। 'ਪੋਥੀ' ਦੀ ਸਾਖ ਬਣੀ ਰਹੇ ਤਾਂ ਭੱਲੇ ਸਾਹਿਬਜ਼ਾਦਿਆਂ ਦੀ ਸਾਖ ਆਪਣੇ ਆਪ ਬਣੀ ਰਹਿਣੀ ਸੀ। 'ਪੋਥੀ' ਦੀ ਸਾਥ ਖੋਰਾ ਪੈਣਾ ਸ਼ੁਰੂ ਹੋਇਆ ਹੋਵੇਗਾ, ਕਿਸੇ ਹੋਰ ਵਡੇਰੀ ਮਾਨਤਾ ਵਾਲੀ ਪੋਥੀ ਤੋਂ। ਗੁਰੂ ਅਮਰ ਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਦੇ ਸਮਾਉਣ ਤਕ ਇਸ ਗੁਣ ਲੱਛਣ ਵਾਲੀ ਇੱਕੋ ਪੋਥੀ ਹੋਂਦ ਵਿਚ ਆਈ ਸੀ ਤੇ ਉਹ ਸੀ ਪੰਜਵੇਂ ਗੁਰੂ ਜੀ ਵਾਲੀ 'ਆਦਿ ਬੀੜ'। ਤਿਆਰ ਹੁੰਦੇ ਸਾਰ 'ਆਦਿ ਬੀੜ' ਦੀ ਇਸ ਸਰਬਤੀ ਬਿਜੇ ਦੀ ਵਿਆਪਕਤਾ ਤੋਂ ਨਹੀਂ ਸੀ ਬਚ ਸਕਦੀ। ਇਸ ਲਈ ਇਨ੍ਹਾਂ ਸਾਹਿਬਜ਼ਾਦਿਆਂ ਵਿਚ ਮਾਨਸਿਕ ਤਣਾਉ ਦਾ ਪੈਦਾ ਹੋਣਾ ਬਿਲਕੁਲ ਕੁਦਰਤੀ ਸੀ। ਇਹੋ ਜਿਹੇ ਕਿਸੇ ਤਨਾਉ ਨੂੰ ਫਰਜ਼ ਕੀਤੇ ਬਿਨਾਂ ਹਸਤਾਖੇਪ ਕਰਨ ਵਾਲੀ ਅਸਾਮੀ ਦੀ ਮਨੋਬਿਰਤੀ ਤਕ ਪਹੁੰਚਣਾ ਸ਼ਾਇਦ ਅਸੰਭਵ ਹੋਵੇ। ਇਸ ਤਣਾਉ ਤੋਂ ਬਚਣ ਦਾ ਤਰੀਕਾ ਇਹ ਸੋਚਿਆ ਗਿਆ ਕਿ 'ਪੋਥੀ' ਨੂੰ 'ਆਦਿ ਬੀੜ' ਤੋਂ ਪਹਿਲਾ ਦੀ ਤੇ ਇਸ ਦੇ ਸੰਕਲਨਕਰਤਾ ਨੂੰ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਦਾ ਸਿੱਧ ਕੀਤਾ ਜਾਵੇ। ਇਸ ਤਰ੍ਹਾਂ ਕਰਨ ਨਾਲ 'ਪੋਥੀ' ਦੀ ਪ੍ਰਮਾਣਿਕਤਾ ਵੀ ਬਣਦੀ ਸੀ ਤੇ ਪ੍ਰਤਿਸ਼ਠਾ ਵੀ। ਤੇ ਐਨ ਇਹੀ ਕੁੱਝ ਕੀਤਾ ਗਿਆ, ਮਨਚਲੇ

ਹਸਤਾਖੇਪੀ ਵੱਲੋਂ। ਇਸ ਤੋਂ ਇਕ ਅਨੁਮਾਨ ਤਿੜਕ ਕੇ ਬਾਹਰ ਆਉਂਦਾ ਲਗਦਾ ਹੈ ਕਿ 'ਪੋਥੀ' ਦੀ ਪੁਰਾਤਨਤਾ ਸਾਬਤ ਕਰਨ ਲਈ ਹਸਤਾਖੇਪੀ, ਯਕੀਨਨ, ਆਪਣੇ ਵੇਲੇ ਤੋਂ ਪਹਿਲਾਂ ਦੀ ਕੋਈ ਮਿਤੀ ਪਾਵੇਗਾ। ਇਸ ਲਈ 'ਪੋਥੀ' ਵਿਚ ਪਈ ਹੋਈ ਮਿਤੀ ਬਾਰੇ ਬੜੇ ਅਰਾਮ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਹਸਤਾਖੇਪ ਕਰਨ ਵਾਲਾ, ਜੋ ਕੋਈ ਵੀ ਉਹ ਸੀ, ਇਸ ਮਿਤੀ ਦੇ ਬਾਅਦ ਦਾ ਬੰਦਾ ਸੀ ਤੇ ਜੇ ਉਹ ਮੇਰੀ ਦਲੀਲ ਦੇ ਘੇਰੇ ਵਿਚ ਆਉਂਦਾ ਸੀ ਤਾਂ ਨਿਰਸੰਦੇਹ ਉਸ ਨੂੰ ਗੁਰੂ ਹਰਿਗੋਬਿੰਦ ਜੀ ਦੇ ਵੇਲੇ ਦਾ ਇਹ ਹਸਤਾਖੇਪ ਕਰਦਿਆਂ ਧੌਣੋਂ ਫੜਿਆ ਜਾ ਸਕਦਾ ਸੀ। ਗੁਰੂ ਹਰਿਗੋਬਿੰਦ ਜੀ ਦੀ ਗੁਰਿਆਈ ਦਾ ਸਮਾਂ 1606 ਈ. ਤੋਂ 1644 ਈ. ਤਕ ਦਾ ਸੀ। ਸਪਸ਼ਟ ਹੋਣ ਦੀ ਲੋੜ ਹੈ ਕਿ ਮੇਰਾ ਇਹ ਅਨੁਮਾਨ, ਹਸਤਾਖੇਪ ਦੇ ਇਕ ਪਾਸੇ ਦੀ ਕਾਲਬੰਦੀ ਕਰਦਾ ਹੈ, 'ਪੋਥੀ' ਦੀ ਰਚਨਾ ਦੀ ਕਾਲਬੰਦੀ ਨਹੀਂ ਕਰਦਾ। ਇਸ ਤੋਂ ਕੇਵਲ ਇਹੋ ਹੀ ਪਤਾ ਲਗ ਸਕਦਾ ਹੈ ਕਿ ਜਿਸ ਵੇਲੇ ਹਸਤਾਖੇਪ ਹੋਇਆ, 'ਪੋਥੀ' ਉਸ ਤੋਂ ਪਹਿਲਾਂ ਵਜੂਦ ਵਿਚ ਆਈ ਹੋਈ ਸੀ।

ਸਵਾਲ ਹੈ ਕਿ 'ਪੋਥੀ' ਦੇ ਸੰਕਲਨ ਦਾ ਵਾਕਿਆ ਕਦੋਂ ਵਾਪਰਿਆ? ਜਿਸ ਤਰ੍ਹਾਂ 'ਪੋਥੀ' ਦੇ ਅੰਦਰ ਇਕ ਸੰਮਤ ਦਿੱਤਾ ਹੋਇਆ ਮਿਲਦਾ ਹੈ, ਉਸੇ ਤਰ੍ਹਾਂ 'ਪੋਥੀ' ਤੋਂ ਬਾਹਰ ਵੀ ਕੁੱਠ ਸੰਮਤਾਂ ਦਾ ਜ਼ਿਕਰ ਮਿਲ ਜਾਂਦਾ ਹੈ। ਇਨ੍ਹਾਂ ਵਿਚ ਚਰਚਾਜੋਗ ਹਨ ਬਾਬਾ ਪ੍ਰੇਮ ਸਿੰਘ ਜੀ (ਹੋਤੀ) ਤੇ ਭਾਈ ਕਾਨ੍ਹ ਸਿੰਘ ਜੀ (ਨਾਭਾ) ਦੇ ਦੱਸੇ ਹੋਏ ਸੰਮਤ। ਅੱਗੇ ਦੱਸਿਆ ਸੀ ਕਿ "ਸਾਖੀਆਂ ਗੁਰੂ ਅਮਰ ਦਾਸ ਭੱਲੇ ਕੀਆਂ" ਵਿਚ ਪੋਥੀਆਂ ਦੇ ਰਚੇ ਜਾਣ ਦਾ ਸੰਮਤ 1622 ਜਾਂ ਸੰਨ 1565ਈ. ਦਿੱਤਾ ਮਿਲਦਾ ਹੈ। ਇਹ ਸੰਮਤ 'ਪੋਥੀ' ਵਿਚਲੇ ਸੰਮਤ ਤੋਂ 30 ਵਰ੍ਹੇ ਪਹਿਲਾਂ ਦਾ ਬਣਦਾ ਹੈ। ਓਦੋਂ ਮੈਂ "ਸਾਖੀਆਂ" ਦਾ ਖਰੜਾ, ਆਪ ਵੇਖਣ ਦੀ ਜ਼ਿੱਦ ਨਹੀਂ ਸੀ ਕੀਤੀ, ਬਾਬਾ ਜੀ ਦੀ ਦੱਸ ਨੂੰ ਹੀ ਕਾਫ਼ੀ ਸਮਝਿਆ ਸੀ। ਹੁਣ ਇਹ ਖਰੜਾ ਲੱਭ ਨਹੀਂ ਰਿਹਾ, ਇਸ ਲਈ ਮੈਂ ਇਸ ਵਿਚ ਦੱਸੀ ਗਈ ਸੂਚਨਾ ਦੀ ਜਾਮਨੀ ਨਹੀਂ ਭਰ ਸਕਦਾ। ਬਾਬਾ ਜੀ ਨੇ ਹੀ, ਅਹੀਆਪੁਰ ਤੇ ਪਿੰਜੌਰ ਵਾਲੀਆਂ ਪੋਥੀਆਂ ਬਾਰੇ ਆਪਣੇ ਹੱਥੀ ਲਿਖੀ ਕਾਪੀ ਵਿਚ ਇਕ ਸੂਚਨਾ ਪੰਨਾ 5 ਉੱਤੇ ਇਉਂ ਦਿੱਤੀ ਹੈ :

> ਪੁਰਾਤਨਤਾ ਦੇ ਲਿਹਾਜ ਨਾਲ ਇਹ ਪੋਥੀ ਦੂਜੀ ਚੀਜ ਹੈ ਜੇਹੜੀ ਸਤਿਗੁਰੂ ਨਾਨਕ ਜੀ ਦੀ ਜਨਮ ਸਾਖੀ ਦੇ ਉਪਰੰਤ ਗੁਰਮੁਖੀ ਅਖਰਾਂ ਵਿਚ ਲਿਖੀ ਗਈ ਹੈ ਇਸ ਦੇ ਲਿਖਣ ਦਾ ਸਮਾਂ ਸਮਤ 1627 ਅਸੂ ਦੇ ਮਹੀਨੇ (1570 ਈ.) ਅਰੰਭ ਹੋ ਕੇ ਸਮਤ 1629 ਭਾਦੋਂ ਦੀ 10 (1572 ਈ.) ਹੈ। ਇਹਨਾਂ ਦੋਂ ਸਾਲਾਂ ਵਿਚ ਬਹੁਤ ਸਾਰੀ ਬਾਣੀ ਚੜ੍ਹ ਗਈ ਤਾਂ ਇਕ ਦਿਨ ਸਤਿਗੁਰੂ ਅਮਰਦਾਸ ਜੀ ਨੇ ਇਕ ਬੜਾ ਯਗ ਕੀਤਾ ਅਤੇ ਬਾਬਾ ਸੰਸਰਾਮ ਦੀ ਪਰ ਵਡੀ ਖੁਸ਼ੀ ਪ੍ਰਗਟ ਕੀਤੀ ਅਤੇ ਵਰ ਦਿਤਾ ਕੇ ਤੇਰੀ ਸੰਤਾਨ ਵਿਚ ਸਦਾ ਕਾਨੀ ਦੇ ਧੰਨੀ ਉਪਜਦੇ ਰਹਣਗੇ। ਆਪਨੇ ਇਹ ਕਾਰਜ ਕਲਜੁਗੀ ਜੀਵਾਂ ਦੇ ਨਿਸਤਾਰੇ ਲਈ ਬੜਾ ਮਹਾਨ ਕੰਮ ਕੀਤਾ ਹੈ (ਸਾਖੀਆਂ ਗੁਰੂ ਬੰਸ ਕੀਆਂ, ਸਫ਼ਾ ੬੫)

ਬਦਕਿਸਮਤੀ ਨਾਲ 'ਸਾਖੀਆਂ ਗੁਰੂ-ਬੰਸ ਕੀਆਂ' ਵਾਲੀ ਹੱਥ-ਲਿਖਤ ਵੀ, ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਿਆ ਹੈ, ਬਾਬਾ ਜੀ ਦੇ ਸੰਗ੍ਰੈਹਾਂ ਵਿੱਚੋਂ ਲੋਪ ਹੈ। ਸੰਮਤਾਂ ਬਾਰੇ ਨਿਸਚਿਤ ਸੂਚਨਾ ਦੇਣ ਵਾਲੇ ਉਪਰੋਕਤ ਖਰੜੇ ਕਦੋ ਲਿਖੇ ਗਏ? ਕਿਸ ਨੇ ਲਿਖੇ? ਇਨ੍ਹਾਂ ਵਿਚ ਦਿੱਤੀ ਸੂਚਨਾ ਦੇ ਆਧਾਰ ਕਿਹੜੇ ਸਨ? —

ਇਸ ਤਰ੍ਹਾਂ ਦੇ ਸਵਾਲਾਂ ਦੇ ਤਸੱਲੀਬਖ਼ਸ਼ ਜਵਾਬਾਂ ਦੇ ਉਪਰੰਤ ਹੀ, ਇਨ੍ਹਾਂ ਵਿਚਲੀ ਸੂਚਨਾ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਏਥੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਬਾਬਾ ਜੀ ਦੇ ਖਰੜਿਆਂ ਦੇ ਦੋਵੇਂ ਸੰਨ (1565 ਤੇ 1572 ਈ.) ਗੁਰੂ ਅਮਰ ਦਾਸ ਜੀ ਦੇ ਜੀਵਨ-ਕਾਲ ਦੇ ਅੰਦਰ ਪੈਂਦੇ ਹਨ, ਜਦਕਿ 'ਪੋਥੀ' ਦੀ ਅੰਦਰਲੀ ਗਵਾਹੀ ਤੋਂ ਜੋ ਇਸ਼ਾਰੇ ਮਿਲਦੇ ਹਨ, ਉਹ 'ਪੋਥੀ' ਨੂੰ ਗੁਰੂ ਅਮਰਦਾਸ ਜੀ ਦੇ ਜੀਵਨ-ਕਾਲ ਅੰਦਰ ਪੈਂਦੇ ਹਨ, ਜਦਕਿ 'ਪੋਥੀ' ਦੀ ਅੰਦਰਲੀ ਗਵਾਹੀ ਤੋਂ ਜੋ ਇਸ਼ਾਰੇ ਮਿਲਦੇ ਹਨ, ਉਹ 'ਪੋਥੀ' ਨੂੰ ਗੁਰ ਅਮਰ ਦਾਸ ਜੀ ਤੋਂ ਬਾਅਦ ਦੀ ਰਚਨਾ ਸਾਬਤ ਕਰਦੇ ਹਨ। ਇਲ ਲਈ, ਫਿਲਹਾਲ, ਮੈਂ ਬਾਬਾ ਜੀ ਵੱਲੋਂ ਜੁਟਾਈ ਸੂਚਨਾ ਨੂੰ ਅੱਖੋਂ-ਉਹਲੇ ਹੀ ਰੱਖਣਾ ਚਾਹੁੰਦਾ ਹਾਂ।

ਭਾਈ ਕਾਨ੍ਹ ਸਿੰਘ ਦੂਜੇ ਵਿਦਵਾਨ ਹਨ ਜਿਨ੍ਹਾਂ ਨੇ ਆਪਣੇ 'ਗੁਰਸ਼ਬਦ ਰਤਾਨਕਰ ਮਹਾਨ ਕੋਸ਼' ਦੇ ਸਫ਼ਾ 746 ਉੱਤੇ ਇਕ ਨਿਸਚਿਤ ਮਿਤੀ ਦਿੱਤੀ ਹੋਈ ਹੈ। ਉਨ੍ਹਾਂ ਨੇ ਲਿਖਿਆ ਹੈ :

> "ਬਾਬਾ ਮੋਹਨ, ਸ੍ਰੀ ਗੁਰੂ ਅਮਰਦਾਸ ਜੀ ਦਾ ਵਡਾ ਸੁਪੁਤ੍ਰ, ਜਿਸ ਦਾ ਜਨਮ ਸੰਮਤ ੧੫੯੩ ਵਿੱਚ ਹੋਇਆ, ਇਸੇ ਮਹਾਤਮਾ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਸੰਮਤ ੧੬੬੦ ਵਿੱਚ ਗੁਰਬਾਣੀ ਦੀਆਂ ਪੋਥੀਆਂ ਲੈ ਗਏ ਸਨ।"

ਇਹ ਮਿਤੀ ਭਾਈ ਸਾਹਿਬ ਨੇ ਕਿੱਥੋਂ ਪ੍ਰਾਪਤ ਕੀਤੀ? ਇਸ ਬਾਰੇ ਉਨ੍ਹਾਂ ਨੇ ਕੁੱਝ ਨਹੀਂ ਦੱਸਿਆ, ਪਰ ਕਿਉਂਕਿ ਉਹ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਦੇ ਗੁਰੂ ਅਰਜਨ ਦੇਵ ਜੀ ਪਾਸ ਪਹੁੰਚਣ ਦੀ ਸਾਰੀ ਕਥਿਤ ਸਾਖੀ ਨੂੰ ਸੱਚ ਮੰਨਦੇ ਸਨ, ਇਸ ਲਈ 'ਆਦਿ ਬੀੜ' ਦੀ ਤਿਆਰੀ ਤੋਂ ਪਹਿਲਾਂ, ਗੁਰੂ ਸਾਹਿਬ ਦੇ ਰੁਝੇਵੇਂ-ਭਰੇ ਜੀਵਨ ਵਿੱਚੋਂ, 'ਪੋਥੀ'-ਪ੍ਰਾਪਤੀ ਦੀ ਮੁਹਿੰਮ ਉੱਤੇ ਚੜ੍ਹ ਕੇ ਗੋਇੰਦਵਾਲ ਪਹੁੰਚਣ ਤੇ ਮੁੜ ਓਥੋਂ ਅੰਮ੍ਰਿਤਸਰ ਵਾਪਸ ਆਉਣ ਦੀ ਸਾਮਿਅਕ ਵਿਰਲ ਕੱਢ ਲੈਣੀ, ਭਾਈ ਸਾਹਿਬ ਲਈ ਕੋਈ ਔਖੀ ਗੱਲ ਨਹੀਂ ਸੀ। ਹੁਣ, ਜਦ, ਪੋਥੀਆਂ ਨਾਲ ਗੁਰੂ ਅਰਜਨ ਦੇਵ ਜੀ ਦੇ ਸੰਬੰਧ ਦੀ ਸਾਰੀ ਸਾਖੀ ਹੀ ਨਿਰਾਧਾਰ ਸਾਬਤ ਹੋ ਰਹੀ ਹੈ ਤਾਂ ਭਾਈ ਜੀ ਦੀ ਪੋਥੀਆਂ ਲਿਆਉਣ ਦੀ ਮਿਤੀ ਆਪੇ ਨਿਰਾਧਾਂਰ ਬਣ ਜਾਂਦੀ ਹੈ। ਜੇ ਭਾਈ ਸਾਹਿਬ ਜੀਵਿਤ ਹੁੰਦੇ ਤੇ ਉਨ੍ਹਾ ਨੂੰ ਪਤਾ ਲਗਦਾ ਕਿ ਭਾਈ ਸੰਤੋਖ ਸਿੰਘ ਤੇ ਉਨ੍ਹਾਂ ਦੇ ਪੂਰਬਵਰਤੀ ਸਾਰੇ ਸਿੱਖ ਇਤਿਹਾਸਕਾਰਾਂ ਦੀ ਚਾਲੂ ਕੀਤੀ ਸਾਖੀ ਨਿਰਮੂਲ ਸਾਬਤ ਹੋ ਗਈ ਹੈ ਤਾਂ ਐਨ ਸੰਭਵ ਹੈ ਕਿ ਉਹ ਆਪਣੀਆਂ ਮਿਤੀਆਂ ਉੱਤੇ ਨਜ਼ਰਸਾਨ ਕਰਨ ਬੈਠ ਜਾਂਦੇ।

### 1. ਸੰਮਤ ਵਾਲਾ ਪੱਤਰਾ

ਜਾਅਲੀ ਸੰਮਤ (1652 = 1595 ਈ.) ਅਨੁਸਾਰ ਗੁਰੂ ਅਮਰਦਾਸ ਜੀ ਪੂਰੇ ਹੋ ਚੁੱਕੇ ਸਨ (1574 ਈ ਵਿਚ), ਗੁਰੂ ਰਾਮਦਾਸ ਜੀ ਸਮਾ ਚੁੱਕੇ ਸਨ (1581 ਈ. ਵਿਚ) ਪਰ ਪੱਤਰੇ ਵਿਚ ਵਰ ਦੇਂਦੇ ਹਨ ਪਹਿਲੇ ਤਿੰਨ ਗੁਰੂ, ਚੌਥੇ ਦਾ ਨਾਂ ਹੀ ਨਹੀਂ ਲਿਆ ਗਿਆ।

**2. 'ਪੋਥੀ' ਦਾ ਬੇਨਤੀ-ਪੱਤਰ**

ਗੁਰ ਅਮਰਦਾਸ ਜੀ ਚਲਾਣਾ ਕਰ ਚੁੱਕੇ ਸਨ ਤੇ ਕਿਉਂਕਿ ਤੀਜੇ ਗੁਰੂ ਸਾਹਿਬ ਦਾ ਦੇਹੰਤ 1574 ਈ. ਵਿਚ ਹੋਇਆ ਸੀ, ਇਸ ਲਈ ਓਦੋਂ ਤਕ ਇਹ 'ਪੋਥੀ' ਹੋਂਦ ਵਿਚ ਨਹੀਂ ਸੀ ਆਈ।

**3. ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸ਼ਬਦ**

ਇਹ ਸ਼ਬਦ ਗੁਰੂ ਰਾਮਦਾਸ ਜੀ ਦੀ ਰਚਨਾ ਹੈ, ਜਿਸ 'ਪੋਥੀ' ਵਾਲਾ ਗੁਰੂ ਅਮਰਦਾਸ ਜੀ ਦੀ ਰਚਨਾ ਮੰਨ ਕੇ ਸਾਂਭ ਲਿਆ ਹੈ।

**4. 'ਪੋਥੀ' ਦੀ ਵਰਣਮਾਲਾ**

> ...ਇਸ 'ਪੋਥੀ' ਵਿਚ ਰਾਗ ਸੂਹੀ ਚਾੜ੍ਹਨ ਦਾ ਕੰਮ ਸੋਲ੍ਹਵੀਂ ਸਦੀ ਦੇ ਅੰਤਲੇ ਦੋ ਦਹਾਕਿਆਂ ਤੋਂ ਲੈ ਕੇ ਸਤਾਰ੍ਹਵੀਂ ਸਦੀ ਦੇ ਦੂਜੇ ਦਹਾਕੇ ਦੇ ਵਿਚਕਾਰ ਕਿਸੇ ਵੇਲੇ ਸ਼ੁਰੂ ਹੋਇਆ ਹੋਵੇਗਾ।

ਮੇਰੇ ਵੱਲੋਂ ਉਪਰੋਕਤ ਨਤੀਜੇ ਕੱਢਣ ਵਿਚ ਕਿਸੇ ਤਰ੍ਹਾਂ ਦੀ ਧੱਕੇਸ਼ਾਹੀ ਨਹੀਂ ਵਰਤੀ ਗਈ ਤੇ ਨਾ ਕਿਸੇ ਪਹਿਲਾਂ ਧਾਰੇ ਮਤ ਨੂੰ ਸਿੱਧ ਕਰਨ ਜਾਂ ਪੱਕਾ ਕਰਨ ਖ਼ਾਤਰ ਹੀ ਕੋਈ ਜ਼ੋਰ ਲਾਇਆ ਗਿਆ ਹੈ। ਇਹ ਉਹ ਨਤੀਜੇ ਹਨ ਜੋ 'ਪੋਥੀ' ਵਿਚੋਂ ਆਪਣੇ ਆਪ ਨਿਕਲਦੇ ਹਨ। ਇਨ੍ਹਾਂ ਅਨੁਸਾਰ, ਖੁੱਲ੍ਹੇ ਤੌਰ ਉੱਤੇ, ਦੋ ਮਿਤੀਆਂ ਤਾਂ ਨਿਸਚਿਤ ਹਨ :

ਪਹਿਲੀ : ਇਹ 'ਪੋਥੀ' ਗੁਰੂ ਅਮਰਦਾਸ ਜੀ ਦੇ ਸਮਾਉਣ ਤੋਂ ਪਹਿਲਾਂ ਦੀ, ਅਰਥਾਤ 1574 ਈ. ਤੋਂ ਪਹਿਲਾਂ ਦੀ ਰਚਨਾ ਨਹੀਂ ਹੈ।

ਦੂਜੀ : ਸਤਾਰ੍ਹਵੀਂ ਸਦੀ ਦੇ ਦੂਜੇ ਦਹਾਕੇ, ਅਰਥਾਤ 1610-1620 ਤੋਂ ਪਹਿਲਾਂ ਰਚੀ ਜਾ ਚੁੱਕੀ ਸੀ।

ਇਸ ਦੁਵੱਲੀ ਹੱਦਬੰਦੀ ਦੇ ਅੰਦਰਵਾਰ ਇਕ ਹੋਰ ਮੀਲ-ਪੱਥਰ ਹੈ ਗੁਰੂ ਰਾਮਦਾਸ ਜੀ ਦਾ ਸ਼ਬਦ (ਮੇਰੇ ਸਾਹਾ ਮੈ ਹਰਿ ਦਰਸਨਿ ਸੁਖੁ ਹੋਇ; ਪੱਤਰਾ 136ਅ)। ਗੁਰੂ ਅਮਰਦਾਸ ਜੀ ਦਾ ਗੁਰਿਆਈ-ਕਾਲ 1574 ਈ. ਤੋਂ 1581 ਈ. ਤਕ ਰਿਹਾ। ਇਸ ਲਈ 'ਪੋਥੀ' ਇਨ੍ਹਾਂ ਸੱਤਾ ਸਾਲਾਂ ਵਿਚ ਤਿਆਰ ਹੋਈ ਜਾਂ 1581ਈ. ਤੋਂ ਬਾਅਦ ਲਿਖੀ ਗਈ। ਗੁਰੂ ਰਾਮਦਾ ਸਜੀ ਦਾ ਸ਼ਬਦ ਗੁਲਾਮ/ਸਦਾ ਸੇਵਕ 'ਨਾਨਿਕ' ਵੰਨਗੀ ਦਾ ਨਹੀਂ, ਤੇ ਨਾ ਹਸਤਾਖੇਪ ਹੈ। ਇਹ 'ਨਾਨਕ' ਉਪਨਾਮ ਵਾਲ ਪ੍ਰਮਾਣਿਕ ਸ਼ਬਦ ਹੈ। ਇਸ ਸ਼ਬਦ ਨੂੰ ਕੀਰਤਨੀ ਜੱਥਿਆਂ ਜਾਂ ਸਿੱਖਾਂ-ਸੇਵਕਾਂ ਰਾਹੀਂ, ਭੱਲੇ ਸਾਹਿਬਜ਼ਾਦਿਆਂ ਪਾਸ ਗੁਰੂ ਅਮਰਦਾਸ ਦੀ ਬਾਣੀ ਦੇ ਭੇਸ ਵਿਚ ਪਹੁੰਚਣ ਤਕ, ਓਨਾ ਕੁ ਚਿਰ ਜ਼ਰੂਰ ਘਸ ਕੇ ਅਸਲੋਂ ਪੇਛਾਣ ਨਹੀਂ ਸਨ ਹੋ ਗਏ। ਜੇ ਇਸ ਅਮਲ ਲਈ ਗੁਰੂ ਰਾਮਦਾਸ ਜੀ ਦੇ ਜੀਵਨ-ਕਾਲਾ ਦੇ ਅੰਤਲੇ ਦਿਨਾਂ ਤਕ ਸਮੇਂ ਨੂੰ ਕਾਫ਼ੀ ਮੰਨ ਲਿਆ ਜਾਏ ਤਾਂ 1581 ਦੀ ਜੂਹ ਵਿਚ ਪਹੁੰਚ ਜਾਈਦਾ ਹੈ। ਇਸ ਤਰ੍ਹਾਂ 'ਪੋਥੀ' ਰਚੇ ਜਾਦ ਦਾ ਸਮਾਂ ਘਟ ਕੇ 1581 ਤੋਂ 1620 ਦੇ ਅੰਦਰ ਅੰਦਰ ਦਾ ਹੋ ਜਾਂਦਾ ਹੈ।

'ਪੋਥੀ' ਦੇ ਲਿਖਾਰੀ ਦੇ ਇਸ ਤੋਂ ਵਧ ਨੇੜੇ ਪਹੁੰਚਣ ਲਈ ਜਿਸ ਤਰ੍ਹਾਂ ਦੇ ਸਬੂਤ ਚਾਹੀਦੇ ਹਨ, ਅਜੇ ਮੇਰੇ ਪਾਸ ਨਹੀਂ ਹਨ। ਹੋਰ ਕੁੱਝ ਨਹੀਂ ਤਾਂ ਤਰਕ-ਸੰਗਤ ਅਨੁਮਾਨ ਹੀ ਲਾਇਆ ਜਾ ਸਕਦਾ ਸੀ, ਪਰ ਇਸ ਕਾਰਜ ਲਈ ਜਿਸ ਤਰ੍ਹਾਂ ਦੀ ਮੂਲ ਸਾਮੱਗਰੀ ਦੀ ਲੋੜ ਹੁੰਦੀ ਹੈ, ਉਹ ਵੀ ਮੇਰੇ ਪਾਸਤ ਪ੍ਰਾਪਤ ਫ਼ੋਟੋ-ਕਾਪੀ ਦੇ ਅੰਦਰੋਂ ਜਾ ਬਾਹਰੋਂ ਨਹੀਂ ਲੱਭ ਸਕੀ। ਇਸ ਲਈ 'ਪੋਥੀ' ਦੀ ਉਮਰ ਦੇ ਮਾਮਲੇ ਵਿਚ ਮੈਂ ਸਮੇਂ ਦੇ ਇਸ ਪਾਤ ਨੂੰ ਸੁੰਗੇਡ ਨਹੀਂ ਸਕਿਆ। ਜੇ ਕਿਤੇ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤਿਆਰ ਹੋਣਾ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ 'ਪੋਥੀ' ਦਾ ਤਿਆਰ ਹੋਣਾ ਸਾਬਤ ਹੋ ਸਕਦਾ ਤਾਂ ਇਸ ਪਾਡ ਨੂੰ ਮੇਲਣ ਦਾ ਕੋਈ ਨਾ ਕੋਈ ਰਾਹ ਨਿਕਲ ਆਉਣਾ ਸੀ, ਪਰ 'ਪੋਥੀ' ਤੇ ਸ੍ਰੀ ਗੁਰੂ ਗ੍ਰੰਕ ਸਾਹਿਬ ਦੀ ਬਹੁਪੱਖੀ ਤੁਲਨਾ ਦਾ ਨਤੀਜਾ ਇਹ ਨਿਕਲਿਆ ਹੈ ਕਿ ਇਹ ਦੋਵੇਂ ਰਚਨਾਵਾਂ ਇਕ ਦੂਜੇ ਤੋਂ ਸੁਤੰਤਰ ਹਨ। ਇਕ ਨੇ ਦੂਜੀ ਪਾਸੋਂ ਨਾ ਕੁੱਝ ਲਿਆ ਹੈ ਤੇ ਨਾਂ ਕੁੱਝ ਦਿੱਤਾ ਹੈ। ਦੁਹਾਂ ਨੇ ਜੋ ਕੁੱਝ ਲਿਆ ਹੈ, ਆਪੋ-ਆਪਣੇ ਵਿਰਸੇ ਤੇ ਆਲੇ-ਦੁਆਲੇ ਤੋਂ ਲਿਆ ਹੈ, ਪਰ ਗੁਰਬਾਣੀ ਨੂੰ 'ਪੋਥੀ' ਦੇ ਰੂਪ ਵਿਚ ਸੰਕਲਿਤ ਕਰਨ ਦਾ ਸੰਕਲਪ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰੂ ਸਾਹਿਬਾਨ ਦਿਆਂ ਮਸਤਕਾਂ ਵਿਚ ਮੌਜੂਦ ਸੀ ਤੇ ਸੰਗਤ ਵੱਲੋਂ ਵੀ ਇਸ ਪਾਸੇ ਵੱਲ ਕੀਤੇ ਜਾਂਦੇ ਉੱਦਮਾਂ ਨੂੰ ਸ਼ੁਭ ਕਾਰਜ ਸਮਝਿਆ ਜਾਂਦਾ ਸੀ (ਭਾਈ ਗੁਰਦਾਸ), ਇਸ ਲਈ ਕਰਤਿਆਂ ਵਿਚ ਸਾਂਝਾ ਸੀ। ਇਹੀ ਨਹੀਂ, ਦੋਵੇਂ ਧਿਰਾਂ ਸਿੱਖ-ਸੰਗਤਾਂ ਲਈ ਗੁਰਬਾਣੀ ਦੇ ਸੰਕਲਨਾਂ ਦੀ ਅਹਿਮੀਅਤ ਤੋ ਜਾਣੂੰ ਸਨ। ਪਰ ਸਾਡੇ ਸਾਹਮਣੇ ਸਵਾਲ ਇਹ ਹੈ ਕਿ ਇਸ ਸੰਕਲਪ ਨੂੰ ਪਹਿਲਾਂ ਕਿਸੇ ਧਿਰ ਨੂੰ ਅਮਲੀ ਜਾਮਾ ਪਹਿਨਾਉਣਾ ਸ਼ੁਰੂ ਕੀਤਾ? ਇਸ ਦੇ ਉੱਤਰ ਵਿਚ ਮੇਰੀ ਅਕਾਦਮਿਕ ਮਜਬੂਰੀ ਹੈ ਕਿ ਮੈਂ ਦਹਾਂ ਵਿੱਚੋਂ ਕਿਸੇ ਇਕ ਸੰਕਲਨ ਉੱਤੇ ਉਂਗਲ ਨਹੀਂ ਰੱਖ ਸਕਦਾ ਕਿਉਂਕਿ ਜਿਸ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੰਕਲਨ ਦੀ ਮਿਤੀ ਮਾਲੂਮ ਹੈ, ਉਸੇ ਤਰ੍ਹਾਂ 'ਪੋਥੀ' ਦੀ ਮਿਤੀ ਮਾਲੂਮ ਨਹੀਂ ਹੈ। ਇਸ ਲਈ ਇਹ ਕਹਿਣਾ ਸੌਖਾ ਨਹੀਂ ਕਿ ਕਿਸੇ ਸੰਕਲਨਕਾਰ ਨੇ ਕੰਮ ਪਹਿਲਾਂ ਸ਼ੁਰੂ ਕਰ ਲਿਆ ਸੀ। ਇਸ ਸੰਬੰਧ ਵਿਚ ਮੇਰੇ ਇਕ ਵਿਦਵਾਨ ਮਿੱਤਰ ਨੇ ਇਕ ਗੱਲਬਾਤ ਦੌਰਾਨ ਇਹ ਵਿਚਾਰ ਪ੍ਰਗਟਾਇਆ ਸੀ ਕਿ

ਪੰਜਾਬ ਵਿਚ ਬਾਣੀ ਦੇ ਸੰਕਲਨਾਂ ਦਾ ਸ੍ਰੀ ਗਣੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ 'ਆਦਿ ਬੀੜ' ਨਾਲ ਕੀਤਾ ਸੀ ਤੇ ਜਿੰਨੇ ਸੰਕਲਨ, ਸਾਨੂੰ ਮਿਲਦੇ ਹਨ, ਚਾਹੇ ਉਹ ਗੋਇੰਦਵਾਲ ਵਾਲੀਆਂ ਪੋਥੀਆਂ ਹਨ, ਭਾਈ ਬੰਨੋ ਜੀ ਦੀ ਜਾਂ ਭਾਈ ਪੈਂਦਾ ਜੀ ਦੀ ਬੀੜ ਹੈ, ਮੀਣਿਆਂ ਦੇ ਸੰਕਲਨ ਹਨ (ਸਣੇ ਹਰੀਆ ਜੀ ਤੇ ਭਾਈ ਦਰਬਾਰੀ ਜੀ ਦੇ ਗ੍ਰੰਥਾਂ ਦੇ), ਚਾਹੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਲਾਇਬ੍ਰੇਰੀ ਦੇ ਨੰਬਰ 1245 ਵਾਲੀ ਬੜੀ ਹੈ — ਇਨ੍ਹਾਂ ਸਾਰਿਆਂ ਦੇ ਪਿੱਛੇ ਪ੍ਰੇਰਕ ਤੇ ਉੱਤੇਜਕ ਸੀ ਉਹ 'ਆਦਿ ਬੀੜ', ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1601 ਈ. ਜਾਂ 1604 ਈ. ਵਿਚ ਤਿਆਰ ਕੀਤੀ/ਕਰਵਾਈ ਸੀ। ਮੇਰਾ ਵਿਸ਼ਾ ਇਤਿਹਾਸ ਹੈ ਤੇ 'ਅਹੀਆਪੁਰ ਵਾਲੀਆਂ ਪੋਥੀਆਂ' ਸ੍ਰੀ ਗੁਰੂ ਅਰਜਨ ਦੇਵ ਜੀ ਵਾਲੇ ਸੰਕਲਨ ਤੋਂ ਪਹਿਲਾਂ ਦੀਆਂ ਹੀ ਮੰਨਦਾ ਸਾਂ, ਪਰ ਤੁਹਾਡੇ ਸਬੂਤਾਂ ਨੇ ਮੇਰੀ ਰਾਏ ਬਦਲ ਦਿੱਤੀ ਹੈ। ਹੁਣ ਮੈਂ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ 'ਆਦਿ ਬੀੜ' ਨੂੰ ਗੁਰਬਾਣੀ ਦਾ ਸਭ ਤੋਂ ਪਹਿਲਾਂ ਮੁਕੰਮਲ ਸੰਕਲਨ ਮੰਨਣ ਲਗ ਪਿਆ ਹਾਂ।

ਮੇਰਾ ਜੀ ਤਾਂ ਕਰਦਾ ਹੈ ਕਿ ਆਪਣੇ ਵਿਦਵਾਨ ਮਿੱਤਰ ਦੀ ਹਾਂ ਵਿਚ ਹਾਂ ਮਿਲਾ ਦੀਆਂ, ਪਰ ਨਾ ਤਾਂ ਅੱਜ ਤਕ ਮੇਰੀ ਰਸਾਈ 'ਆਦਿ ਬੀੜ' ਤਕ ਹੋ ਸਕਦੀ ਹੈ, ਜਿਸ ਕਰਕੇ ਉਸ ਬੀੜ ਦੇ ਅ, ੲ, ਹ, ਘ, ਚ, ਛ, ਝ, ਞ, ਠ, ਣ, ਲ ਆਦਿ ਅੱਖਰਾਂ ਦੇ ਰੂਪਾਂ ਦਾ 'ਪੋਥੀ' ਦੇ ਅੱਖਰਾਂ ਦੀ ਬਨਾਵਟ ਨਾਲ ਮੁਕਾਬਲਾ ਕਰ ਕੇ ਦੁਹਾਂ ਸੰਕਲਨਾਂ ਦਾ ਮਾਮਿਅਕ ਕ੍ਰਮ ਨਿਸਚਿਤ ਕਰਨ ਵਾਲਾ ਕੰਮ ਫੁਰਨੇ ਤੋਂ ਅੱਗੇ ਨਹੀਂ ਵਧ ਸਕਿਆ ਤੇ ਨਾ 1581–1620 ਵਾਲਾ ਖੱਪਾ ਪੂਰਨ ਲਈ ਕੋਈ ਨਵਾਂ ਸਬੂਤ ਹੱਥ ਵਿਚ ਆਇਆ ਹੈ। ਹਾਂ, ਮੈਂ, ਵਧ ਤੋਂ ਵਧ ਇਹ ਕਰ ਸਕਦਾਂ ਹਾਂ ਕਿ ਸਤਾਰ੍ਹਵੀਂ ਸਦੀ ਦੇ ਦੂਜੇ ਦਾਹਕੇ ਦੇ ਅੰਤ ਦੀ ਥਾਂ ਉਸੇ ਦਹਾਕੇ ਦੇ ਆਰੰਭ ਦੀ ਮਿਤੀ ਨੂੰ ਬਾਹਰਲੀ ਮਿਤੀ ਮੰਨ ਲਵਾਂ, ਪਰ ਇਉਂ ਕਰਨ ਦੇ ਬਾਅਦ ਵੀ 1581 ਤੋਂ 1610, ਅਰਥਾਤ 29 ਵਰ੍ਹਿਟ ਦਾ ਖੱਪਾ ਅਣਪੂਰਿਆ ਰਹਿ ਜਾਂਦਾ ਹੈ। 'ਪੋਥੀ' ਇਨ੍ਹਾਂ ਸਾਲਾਂ ਦੇ ਅੰਦਰ ਅੰਦਰ ਲਿਖੀ ਗਈ।

'ਪੋਥੀ' ਦੇ ਮੂਲ ਖਰੜੇ ਦੇ ਲਿਖੇ ਜਾਣ ਦਾ ਸਮਾਂ 1581 ਤੋਂ 1610 ਮਿੱਥਣ ਵਾਲਾ ਬਾਬਾ ਪ੍ਰੇਮ ਸਿੰਘ ਜੀ ਦੀਆਂ ਦੋਵੇਂ ਤਾਰੀਖਾਂ, 1545 ਈ . ਤੇ 1572 ਈ., ਨਕਾਰੀਆਂ ਜਾਂਦੀਆਂ ਹਨ। ਪਰ ਜਾਅਲੀ ਸੰਮਤ 1652/1595 ਈ. ਇਸ ਸਮੇਂ ਦੇ ਅੰਦਰ ਆ ਪੈਂਦਾ ਹੈ।

ਜਾਅਲਸਾਜ਼ੀ ਕਰਨ ਵਾਲੇ ਪਾਸੋਂ ਕਿਤੇ ਦਰੁਸਤ ਸੰਮਤ ਤਾਂ ਨਹੀਂ ਪੈ ਗਿਆ।

XXI

# 'ਪੋਥੀ' ਦੀ ਅਹਿਮੀਅਤ

ਪਿਛਲੇ ਪੱਤਰਿਆਂ ਵਿਚ ਜਿਨ੍ਹਾਂ ਵੀ ਪੱਖਾਂ ਤੋਂ 'ਪੋਥੀ' ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੁਲਨਾਤਮਕ ਅਧਿਐਨ ਕੀਤਾ ਗਿਆ ਹੈ, ਉਨ੍ਹਾਂ ਤੋਂ ਬਦੋ-ਬਦੀ ਇਹੀ ਨਤੀਜਜਾ ਨਿਕਲਦਾ ਰਿਹਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਪੋਥੀ' ਤੋਂ ਸੁਤੰਤਰ ਰਚਨਾ ਹੈ, ਇਸ ਲਈ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ 'ਪੋਥੀ' ਨੇ 'ਆਦਿ ਬੀੜ' ਦੀ ਤਿਆਰੀ ਵਿਚ ਕੋਈ ਹਿੱਸਾ ਨਹੀਂ ਪਾਇਆ। ਆਸ ਹੈ ਏਨੇ ਮੂੰਹੋਂ-ਬੋਲਦੇ ਸਬੂਤਾਂ ਦੀ ਮੌਜੂਦਗੀ ਵਿਚ ਇਹ ਰਾਗ ਹੁਣ ਬੰਦ ਹੋ ਜਾਵੇਗਾ ਕਿ 'ਪੋਥੀ' 'ਆਦਿ ਬੀੜ' ਦਾ ਸਰੋਤ ਸੀ। ਇਸ ਰਾਗ ਦੇ ਬੰਦ ਹੋਣ ਦਾ ਮਤਲਬ ਇਹ ਨਹੀਂ ਦੇਣਾ ਚਾਹੀਦਾ ਕਿ ਇਸ 'ਪੋਥੀ' ਦੀ ਆਪਣੀ ਸੁਤੰਤਰ ਅਹਿਮੀਅਤ ਦਾ ਵੀ ਭੋਗ ਪੈ ਜਾਵੇਗਾ। ਬਿਲਕੁਲ ਨਹੀਂ, ਕਿਉਂਕਿ ਇਹ, ਆਪਣੇ ਆਪ ਵਿਚ, ਇਕ ਬੜੀ ਹੀ ਮੁੱਲਵਾਨ ਤੇ ਆਦਰਜੋਗ ਦਸਤਾਵੇਜ਼ ਹੈ, ਜੋ ਹੋਰ ਤਤਕਾਲੀ ਸਾਹਿਤ ਨਾਲ ਮਿਲ ਕੇ, ਸਿੱਖ ਸਾਹਿਤ, ਪੰਜਾਬੀ ਸਾਹਿਤ ਤੇ ਮੱਧ ਕਾਲ ਦੇ ਭਾਰਤੀ ਸਾਹਿਤ ਦੇ ਅਨੇਕ ਮਸਲਿਆਂ ਉੱਤੇ ਚਾਨਣ ਪਾਉਣ ਦੇ ਸਮਰੱਥ ਹੈ। ਮੁੱਢਲੀ ਸਿੱਖ ਲਹਿਰ ਦਾ, ਤਤਕਾਲ ਵਿਚ, ਵਿਆਪਕ ਭਗਤੀ ਲਹਿਰ ਵੱਲ ਕੀ ਰਵਈਆ ਸੀ? ਪੰਜਾਬ ਵਿਚ ਭਗਤੀ-ਕਲਚਰ ਦੇ ਵਿਸਤਾਰ ਤੇ ਵਿਕਾਸ ਨੂੰ ਨਵਾਂ ਮੋੜ ਦੇਣ ਵਿਚ ਮੌਲਿਕ ਸਿੱਖ ਸਾਹਿਤ ਨੇ ਕਿਸ ਤਰ੍ਹਾਂ ਦਾ ਹਿੱਸਾ ਪਾਇਆ? ਪੰਜਾਬ ਵੱਲੋਂ ਮੱਧ ਕਾਲ ਦੇ ਭਾਰਤੀ ਭਗਤ-ਕਵੀਆਂ ਦੀਆਂ ਰਚਨਾਵਾਂ ਦੀ ਸੰਭਾਲ ਨਾਲ ਅੰਤਰ-ਰਾਜ਼ੀ, ਅੰਤਰ-ਭਾਸ਼ਾਈ ਤੇ ਅੰਤਰ-ਸੰਸਕ੍ਰਿਤੀ ਸਦਭਾਵਨਾ ਵਿਚ ਕਿਸ ਤਰ੍ਹਾਂ ਦਾ ਵਾਧਾ ਹੋਇਆ? ਦਲਿਤ-ਸਾਹਿਤ ਨੂੰ ਆਦਰ ਸਾਹਿਤ ਛਾਤੀ ਨਾਲ ਲਾਉਣ ਦਾ ਸਿੱਖ ਲਹਿਰ ਦੇ ਵਾਧੇ ਕਲ ਕੋਈ ਸੰਬੰਧ ਹੈ ਕਿ ਨਹੀਂ? ਇਸ ਤਰ੍ਹਾਂ ਦੇ ਵੱਡੇ ਵੱਡੇ ਵਿਸ਼ਿਆਂ ਬਾਰੇ ਸਾਮੱਗਰੀ ਮਹੁੱਈਆ ਕਰਨ ਤੋਂ ਇਲਾਵਾ ਘਰ ਦੇ ਨੇੜੇ ਤੇ ਕਈ ਛੋਟੇ-ਵੱਡੇ ਮਸਲਿਆਂ ਬਾਰੇ ਵੀ ਇਹ 'ਪੋਥੀ' ਸਹਾਇਕ ਚਾਨਣ ਮੁਹਇਆ ਕਰਦੀ ਹੈ, ਜਿਵੇਂ ਬਾਣੀ, ਖ਼ਾਸ ਕਰ ਕੇ ਭਗਤ-ਬਾਣੀ ਦੇ ਲਿਖਤੀ ਸਰੂਪ ਨੂੰ ਨਿਸਚਿਤ ਕਰਨ ਵਿਚ ਲਿਖਾਰੀਆਂ ਤੇ ਕੀਰਤਨੀਆਂ ਦਾ ਕੀ ਰੋਲ ਸੀ? ਗੁਰੂ-ਗੱਦੀ ਦੀ ਝਾਕ ਰੱਖਣ ਵਾਲੀਆਂ ਧਿਰਾਂ, ਬਾਣੀ ਰਚਣ ਦੀ ਸਮਰੱਥਾ ਨੂੰ ਗੁਰਿਆਈ ਲਈ ਆਪਣੇ ਹੱਕ ਵਿਚ ਜਾਣ ਵਾਲਾ ਇਕ ਸਬੂਤ ਮੰਨਦਿਆਂ ਸਨ। ਇਹ ਵੀ ਕਾਰਨ ਹੋ ਸਕਦਾ ਹੈ ਕੱਚੀ ਬਾਣੀ ਦੀ ਉਪਜ ਦਾ। ਕੀ ਇਸ 'ਪੋਥੀ' ਵਿਚ ਉਪਰੋਕਤ ਸਥਿਤੀ ਦੇ ਸਬੂਤ ਸਾਂਭੇ ਹੋਏ ਹਨ? ਇਨ੍ਹਾਂ ਤੋਂ ਇਲਾਵਾ ਪਦ-ਜੋੜਾਂ ਵਿਚ ਥਿਰਤਾ ਲਿਆਉਣ ਦੇ ਜਤਨ; ਪਦ-ਕਾਲ ਜੋੜ ਕੇ ਲਿਖਣ ਵਾਲੀ ਨਿਰਵਿਘਨ ਸ਼ੈਲੀ ਤੋਂ ਪਦਛੇਦ ਵਾਲੀ ਲਿਖਣ-ਸ਼ੈਲੀ ਵੱਲੇ ਦੇ ਝੁਕਾ; ਲਗਾਂ ਤੋਂ ਵਿਆਕਰਣਿਕ ਬਣਤਰਾਂ ਦੀ ਸੇਵਾ ਲੈਣ ਦੀ ਪਿਤਰ; ਹਸਤਾਖੇਪਾਂ ਦੀ ਸਮੱਸਿਆ ਗੁਰੂ-ਸਾਹਿਬ ਦੇ ਸੂਫ਼ੀ-ਸਾਹਿਤ ਨਾਲ ਸੰਬੰਧ; ਕਵਿਤਾ ਤੇ ਸੰਗੀਤ ਦਾ ਗਠਜੋੜ, ਮੱਧਕਾਲੀ ਪੰਜਾਬ ਵਿਚ ਇਕ ਨਵੀਂ ਧਾਰਮਿਕ ਭਾਸ਼ਾ ਤੇ ਨਵੇਂ ਧਾਰਮਿਕ ਸਭਿਆਚਾਰ ਦੀ ਉਪਜ

ਤੇ ਇਸ ਵਰਗ ਦੇ ਬਹੁਤ ਹੋਰ ਮਸਲਿਆਂ ਉੱਤੇ ਮੌਲਿਕ ਕੰਮ ਕਰਨ ਲਈ ਜੇ ਕੋਈ ਵੀ ਤਿਆਰ ਹੋਵੇਗਾ, ਉਸ ਨੂੰ ਇਸ 'ਪੋਥੀ' ਦੀ ਸ਼ਰਨ ਲੈਣੀ ਹੀ ਪਵੇਗੀ।

ਅੱਜ ਤੋਂ ਸਵਾ ਪੰਜ ਸੌ ਵਰ੍ਹੇ ਪਹਿਲਾਂ ਦੇ ਪੰਜਾਬ ਵਿਚ ਗੁਰੂ ਨਾਨਕ ਦੇਵ ਜੀ ਤਤਕਾਲੀ ਧਰਮ, ਦਰਸ਼ਨ, ਵਿਅਕਤੀਗਤ ਤੇ ਸਮਾਜਿਕ ਨੈਤਿਕਤਾ ਤੇ ਸਮਾਜਿਕ ਆਚਾਰ-ਵਿਚਾਰ ਨੂੰ ਨਵੀਂ ਗੁਣਾਤਮਕ ਸੇਧ ਦੇਣ ਵਿਚ ਸਫ਼ਲ ਹੋਏ ਸਨ। ਉਨ੍ਹਾਂ ਪਾਸ ਵੱਡਾ ਕਾਰਜ-ਸਾਧਕ ਹਥਿਆਰ ਉਨ੍ਹਾਂ ਦੀ ਬਾਣੀ ਦਾ ਸੀ। ਬਾਣੀ ਦੀ ਸ਼ਕਤੀ ਤੋਂ ਉਹ ਚੰਗੀ ਤਰ੍ਹਾਂ ਜਾਣੂੰ ਸਨ, ਇਸ ਲਈ ਉਨ੍ਹਾ ਦੀ ਇੱਛਾ ਸੀ ਕਿ ਇਸ ਦਾ ਪਸਾਰ ਚਹੁੰ-ਕੂਟੀਂ ਹੋਵੇ। ਆਪ ਦੇ ਕੁੱਝ ਲਿਖਾਰੀਆਂ ਦੇ ਨਾਂ ਵੀ ਸਾਡੇ ਤਕ ਪਹੁੰਚੇ ਹਨ। 106 ਆਪਣੀ ਬਾਣੀ ਤੇ ਹੋਰ ਭਗਤੀ ਰਸ ਵਾਲੀ ਬਾਣੀ ਦੇ ਲਿਖਣ ਲਈ ਉਨ੍ਹਾਂ ਨੇ ਜਿਸ ਲਿਪੀ ਨੂੰ ਅਪਣਾਇਆ, ਉਸ ਨੂੰ ਅੱਜ 'ਗੁਰਮੁਖੀ' ਕਰ ਕੇ ਜਾਣਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਆਪ ਲਿਖ ਲੈਂਦੇ ਸਨ (ਮੋਦੀ ਦਾ ਕੰਮ ਲਿਖਤ-ਪੜ੍ਹਤ ਤੋਂ ਬਿਨਾਂ ਨਹੀਂ ਚੱਲ ਸਕਦਾ), ਉਨ੍ਹਾਂ ਦੇ ਸ਼ਰਧਾਵਾਨ ਲਿਖਾਰੀ ਵੀ ਲਿਖਦੇ ਸਨ, ਫੇਰ ਵੀ ਕੁਦਰਤ ਦੀ ਕੈਸੀ ਸਿਤਮ-ਜਰੀਫ਼ੀ ਹੈ ਕਿ ਗੁਰਦੇਵ ਦੀ ਆਪਣੀ ਜਾਂ ਉਨ੍ਹਾਂ ਦੇ ਕਿਸੇ ਵੀ ਨਿਕਟ ਵਰਤੀ ਦੀ ਕੋਈ ਵੀ ਲਿਖਤ ਸਾਡੇ ਤਕ ਨਹੀਂ ਬਚ ਸਕੀ। ਇਸ ਪਿਛੋਕੜ ਵਿਚ ਰੱਖ ਕੇ ਵੇਖਿਆ ਜਾਏ ਤਾਂ ਝੱਟ ਸਮਝ ਆ ਜਾਂਦੀ ਹੈ ਕਿ ਜਿਸ ਗੁਰਮੁਖੀ ਲਿਖੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦਾ ਵਾਹਕ ਬਣਾਇਆ ਸੀ, ਉਸ ਦੇ ਮੁੱਢਲੇ ਪੜਾਵਾਂ ਨੂੰ ਸਮਝਣ ਲਈ ਇਸ 'ਪੋਥੀ' ਦੀ, ਜੋ ਗੁਰੂ-ਕਾਲ ਦੇ ਪਹਿਲੇ ਅੱਧ ਦੀਆਂ, ਕਾਲ ਦੇ ਮਾਰੂ ਹੱਲੇ ਤੋਂ ਬਚ ਰਹੀਆਂ ਵਿਰਲੀਆਂ ਦਸਤਾਵੇਜ਼ਾਂ ਵਿੱਚੋਂ ਇਕ ਹੈ, ਕਿੰਨੀ ਭਾਰੀ ਅਹਿਮੀਅਤ ਹੈ। ਇਸ ਅਹਿਮੀਅਤ ਦਾ ਪੂਰਾ ਚਾਨਣ ਉਸ ਸੁਨੰਤ ਦੇ ਅਨੁਭਵ ਤੋਂ ਹੁੰਦਾ ਹੈ ਜੋ 'ਪੋਥੀ' ਦੀ ਅਣਹੋਂਦ ਫ਼ਰਜ਼ ਕਰਨ ਉਪਰੰਤ ਵਿਆਪਦੀ ਹੈ।

ਗੁਰਮੁਖੀ ਲਿਪੀ, ਪੰਜਾਬ ਵਿਚ ਸੋਚ ਤੇ ਵਿਹਾਰ ਦੇ ਉਸ ਨਿਸਚਿਤ ਸਭਿਆਚਾਰਕ ਮੋੜ ਦੀ ਨੁਮਾਇੰਦਗੀ ਕਰਦੀ ਹੈ, ਜਿਥੋਂ ਵਿਰਸੇ ਦੀਆਂ ਬੇਕਾਰ ਹੋ ਚੁੱਕੀਆਂ ਕੀਮਤਾਂ ਵੱਲ ਬੇਮੁਖਤਾ ਤੇ ਨਵੀਆਂ ਸਿਹਤਮੰਦ ਕੀਮਤਾਂ ਵੱਲ ਸਨਮੁਖਤਾ ਦਾ ਸਚੇਤ ਵਤੀਰਾ ਸੰਗਠਿਤ ਰੂਪ ਧਾਰਨ ਕਰ ਚੁੱਕਿਆ ਸੀ। ਇਹ 'ਪੋਥੀ', ਬੇਮੁਖਤਾ ਤੇ ਸਨਮੁਖਤਾ ਦੇ ਇਸ ਇਤਿਹਾਸਕ ਸੰਗਮ ਦੇ ਮੌਕੇ ਦੀ ਗਵਾਹ ਹੈ ਕਿਉਂਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ, ਇਸ ਵਿਚ ਵੀ ਗੁਰੂ ਸਾਹਿਬਾਨ ਤੇ ਭਗਤ-ਕਵੀਆਂ ਦੀ ਕੁੱਝ ਬਾਣੀ ਇੱਕੋ ਥਾਂ ਇਕੱਤਰ ਕੀਤੀ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੇਂ ਦੇ ਆਸ-ਪਾਸ ਇਸ 'ਪੋਥੀ' ਦੀ ਵੱਖਰੀ ਉਪਜ ਇਹ ਸਿੱਧ ਕਰਦੀ ਹੈ ਕਿ ਲੋਕਾਂ ਦੀ ਸੋਚ ਤੇ ਉਨ੍ਹਾਂ ਦੇ ਵਿਹਾਰ ਵਿਚ ਜਿਹੜਾ ਮੋੜ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ

ਆਉਣਾ ਸ਼ੁਰੂ ਹੋਇਆ ਸੀ, ਉਸ ਦੀ ਚੇਤਨਾ ਤੇਜ਼ੀ ਨਾਲ ਫ਼ੈਲਣੀ ਸ਼ੁਰੂ ਹੋ ਗਈ ਸੀ, ਵਰਨਾ ਇਸ ਬਾਣੀ ਨੂੰ ਸੰਭਾਲਣ ਲਈ ਲੋੜੀਂਦਾ ਸਮਾਂ ਤੇ ਖ਼ਰਚਾ ਕੌਣ ਕੱਢ ਸਕਦਾ ਸੀ ਤੇ ਜੇ ਕੱਢਦਾ ਵੀ ਤਾਂ ਇਸ ਕਰਕੇ?

'ਪੋਥੀ' ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਲਹਿਰ ਨਾਲ ਕੇਵਲ ਧਰਮ ਤੇ ਦਰਸ਼ਨ ਦੇ ਖੇਤਰਾਂ ਵਿਚ ਹੀ ਸੱਜਰੀ ਹਵਾ ਨਹੀਂ ਸੀ ਰੁਮਕੀ, ਬਲਕਿ ਜ਼ਿੰਦਗੀ ਦੇ ਅਨੇਕ ਖੇਤਰ ਸਜਿੰਦ ਹੋ ਉੱਠੇ ਸਨ। ਇਸ ਤਰ੍ਹਾਂ, ਇਹ ਲਹਿਰ ਪੰਜਾਬੀ ਜੀਵਨ ਦੀਆਂ ਸਮੁੱਚੀਆਂ ਸਰਗਰਮੀਆਂ ਉੱਛੇ ਤਾਂ ਜਾਣ ਵਾਲੀ ਸਾਬਤ ਹੋ ਰਹੀ ਸੀ। ਕਾਗਜ਼-ਉਦਯੋਗ, ਰੰਗ ਤਿਆਰ ਕਰਨ ਦੇ ਕਸਬ, ਚਿਤਰਕਾਰੀ ('ਪੋਥੀ' ਦੇ ਸ਼ੁਰੂ ਦੇ ਪੱਤਰੇ), ਸੰਗੀਤ ('ਪੋਥੀ' ਦੀ ਰਾਗ-ਵੰਡ ਤੇ ਗਾਇਨ ਬਾਰੇ ਮਿਲਦੇ ਇਸ਼ਾਰੇ) ਕਵਿਤਾ, ਛੰਦ-ਗਿਆਨ, ਗੱਦ-ਰਚਨਾ (ਬੇਨਤੀ-ਪੱਤਰ), ਕਿਤਾਬਤ (ਲਿਖਾਰੀ ਦਾ ਕੰਮ), ਖ਼ੁਸ਼ਖ਼ੱਤੀ ਤੇ ਜਿਲਦਸਾਜੀ ਵਰਗੇ ਖੇਤਰਾਂ ਵਿਚ ਹੋਈ ਗਤੀ ਦੇ ਸਬੂਤ ਤਾਂ 'ਪੋਥੀ' ਦੀ ਆਪਣੀ ਝਲੀ ਵਿੱਚੋਂ ਹੀ ਮਿਲ ਜਾਂਦੇ ਹਨ।

ਇਸ ਸੂਬੇ ਦੀਆਂ ਕੀਰਤਨ-ਮੰਡਲੀਆਂ ਦੂਜੇ ਸੂਬਿਆਂ ਵਿਚ ਆਉਂਦਿਆਂ ਜਾਂਦੀਆਂ ਤੇ ਮੱਧ ਕਾਲ ਦੇ ਪ੍ਰਸਿੱਧ ਕਵੀਆਂ ਦੀਆਂ ਭਗਤੀ-ਭਾਵ ਨਾਲ ਭਿੱਜੀਆਂ ਰਚਨਾਵਾਂ ਦੂਰ ਦੂਰ ਦੇ ਲੋਕਾਂ ਤਕ ਪਹੁੰਚਾਉਣ ਵਿਚ ਸਹਾਈ ਹੁੰਦੀਆਂ ਸਨ। ਕੁੱਝ ਇਨ੍ਹਾਂ ਮੰਡਲੀਆਂ ਰਾਹੀਂ ਤੇ ਕੁੱਝ ਗੁਰੂ ਸਾਹਿਬਾਨ ਦੀਆਂ ਪੰਜਾਬ ਤੋਂ ਬਾਹਰ ਦੀਆਂ ਫੇਰੀਆਂ ਸਮੇਂ ਇਕੱਤਰ ਕੀਤੀਆਂ ਰਚਨਾਵਾਂ ਰਾਹੀਂ, ਪੰਜਾਬ ਵਿਚ ਭਗਤ-ਬਾਣੀ ਦਾ ਪ੍ਰਵੇਸ਼ ਹੋਇਆ ਹੋਵੇਗਾ। ਇਸੇ ਅਮਲ ਨੇ ਆਦਾਨ ਦੀ ਥਾਂ ਪ੍ਰਦਾਨ ਵਾਲੇ ਪਾਸੇ ਮੂੰਹ ਕੀਤਾ ਤਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਾਜਸਥਾਨ ਦੇ ਦਾਦੂਪੰਥੀ ਸੰਗ੍ਰੈਹਾਂ ਵਿਚ ਜਾ ਪਹੁੰਚੀ। ਸਾਹਿਤ, ਸੰਗੀਤ ਤੇ ਵਿਚਾਰਾਂ ਦਾ ਇਹ ਅੰਤਰ-ਪ੍ਰਾਂਤੀ ਵਪਾਰ, ਮੱਧ ਕਾਲ ਦੇ ਸਭਿਆਚਾਰਕ ਵਾਤਾਵਰਨ ਦਾ ਮੰਨਿਆ ਹੋਇਆ ਲੱਛਣ ਸੀ। ਇਸ ਵਪਾਰ ਦੀ ਗਤੀ ਤੀਬਰ ਹੋ ਜਾਂਦੀ ਸੀ, ਜਦੋਂ ਸਾਹਿੱਤ ਤੇ ਸੰਗੀਤ ਦੇ ਰਸੀਆਂ ਨੂੰ ਕਦਰਦਾਨ ਠਾਹਰਾਂ ਮਿਲ ਜਾਂਦੀਆਂ ਸਨ। ਗੁਰੂ ਨਾਨਕ ਦੇਵ ਜੀ ਦੇ ਵੇਲੇ ਕਰਤਾਰਪੁਰ ਤੇ ਗੁਰੂ ਅਮਰ ਦਾਸ ਜੀ ਦੇ ਵੇਲੇ ਗੋਇੰਦਵਾਲ ਅਜੇਹੀਆਂ ਹੀ ਠਾਹਰਾਂ ਸਨ। ਗੋਇੰਦਵਾਲ ਵਿਚ ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ, ਭਾਈ ਗੁਰਦਾਸ, ਬਾਬਾ ਮੋਹਨ, ਬਾਬਾ ਸਹੰਸਰ ਰਾਮ ਅਤੇ ਅੰਮ੍ਰਿਤਸਰ ਵਾਲੀ ਠਾਹਰ ਨੂੰ ਟਿਕਾਣਾ ਬਣਾਉਣ ਤੋਂ ਪਹਿਲਾਂ ਬਾਬਾ ਪਿਰਥੀ ਚੰਦ ਤੇ ਬਾਬਾ ਮਿਹਰਬਾਨ ਵਰਗੇ ਲੇਖਕ ਵੀ, ਲਿਖਣ-ਲਿਖਾਉਣ, ਪੜ੍ਹਨ-ਪੜ੍ਹਾਉਣ ਤੇ ਗਾਉਣ-ਗਵਾਉਣ ਦਾ ਕੰਮ ਕਰਦੇ ਰਹੇ। ਇਸ ਕਰਕੇ ਸਾਹਿੱਤ ਤੇ ਸੰਗੀਤ, ਆਦਿ ਦੇ ਵਿਦਵਾਨ ਦੂਰੋਂ ਦੂਰੋਂ ਏਥੇ ਆਉਣ ਲਗ ਪਏ ਸਨ। ਗੋਇੰਦਵਾਲ ਦੇ ਸੁਖਾਵੇਂ ਕੇਂਦਰ ਵਿਚ ਸਾਹਿੱਤ ਤੇ ਸੰਗੀਤ, ਆਦਿ ਲਈ ਹਾਲਾਤ ਸਾਜ਼ਗਾਰ ਨਾ ਹੁੰਦੇ ਤਾਂ ਓਥੇ 'ਪੋਥੀਅ" ਵਰਗੀ ਵੱਡੀ ਯੋਜਨਾ ਦਾ ਹੱਥ ਵਿਚ ਲਿਆ ਜਾਣਾ ਸੰਭਾਵਨਾ ਦੇ ਘੇਰੇ ਵਿਚ ਕਦੀ ਨਾ ਆ ਸਕਦਾ।

ਮੈਂ ਪਹਿਲਾਂ ਵੀ ਜ਼ਿਕਰ ਕਰ ਚੁੱਕਿਆ ਹਾਂ ਕਿ ਭਗਤ-ਬਾਣੀ ਦਾ ਸਭ ਤੋਂ ਪੁਰਾਣਾ ਖਰੜਾ (1582 ਈ. ਦਾ) ਜੈਪੁਰ ਦੀ ਸਿਟੀ ਪੈਲੇਸ ਲਾਇਬ੍ਰੇਰੀ ਵਿਚ ਸਾਂਭਿਆ ਹੋਇਆ ਹੈ। ਭਾਰਤੀ ਮੱਧ ਕਾਲ ਦੇ ਭਗਤੀ-ਕਾਵਿ ਦੇ ਦੇਸੀ ਤੇ ਬਦੇਸੀ ਵਿਸ਼ੇਸ਼ੱਗਾ ਲਈ, ਇਸ ਖਰੜੇ ਕਰਕੇ, ਜੈਪੁਰ ਦੀ ਪਰਕਰਮਾ ਕਰਨੀ ਜ਼ਰੂਰੀ ਹੋ ਗਈ ਹੈ। ਇਸੇ ਤਰ੍ਹਾਂ, ਹੌਲੀ ਹੌਲੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਬਾਣੀ ਦੀ ਚਰਚਾ ਵੀ ਚੱਲ ਨਿਕਲੀ ਹੈ। ਭਾਰਤੀ ਮੱਧ ਕਾਲ ਉੱਤੇ ਕੰਮ ਕਰ ਰਹੇ ਯਰੂਪ ਤੇ ਅਮਰੀਕਾ ਦੇ ਜਿਸ ਵੀ ਅਕਾਦਮਿਕ ਕੇਂਦਰ ਵਿਚ ਚਲੇ ਜਾਓ, ਓਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੋਈ ਨਾ ਕੋਈ ਪ੍ਰਤਿ ਮਿਲ ਜਾਂਦੀ ਹੈ, ਭਾਵੇਂ ਮਿਲੇ ਅਨੁਵਾਦ ਵਿਚ

ਹੀ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਯਕੀਨ ਹੈ ਕਿ 'ਪੋਥੀ' ਦੇ ਪ੍ਰਕਾਸ਼ਨ ਉਪਰੰਤ, ਭਗਤੀ-ਰਸ ਦੇ ਹਰ ਅਧਿਆਤਾ ਲਈ, ਇਸ ਨਾਲ ਜਾਣਕਾਰੀ ਵੀ ਕਰੀਬ ਕਰੀਬ ਜ਼ਰੂਰੀ ਹੋ ਜਾਵੇਗੀ, ਕਿਉਂਕਿ 'ਪੋਥੀ' ਦੀ ਉਮਰ ਵੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ, ਹਰ ਪ੍ਰਾਂਤ ਵਿਚ ਮਿਲਦੀਆਂ ਅਨੇਕ ਹੱਥ-ਲਿਖਤਾਂ ਤੋਂ ਵਡੇਰੀ ਹੈ। ਇਸ 'ਪੋਥੀ' ਜਿੰਨਾਂ ਪ੍ਰਾਣਾ, ਏਨਾ ਸਾਫ਼ ਲਿਖਿਆ ਹੋਇਆ, ਏਨੇ ਆਕਾਰ ਤੇ ਵਿਸਤਾਰ ਵਾਲਾ ਖਰੜਾ ਅਸਲੋਂ ਦੁਰਲੱਭ ਹੈ।

ਮੇਰਾ ਵਿਸ਼ਵਾਸ ਹੈ ਕਿ ਵਿਚਾਰ-ਅਧੀਨ 'ਪੋਥੀ' ਇਕੱਲੀ ਵੀ ਇਹ ਦਰਸਾਉਣ ਦੇ ਸਮਰੱਥ ਹੈ ਕਿ ਗੁਰੂ-ਜੁਗ ਦੇ ਪ੍ਰਵੇਸ਼ ਨਾਲ ਪੰਜਾਬ ਵਿਚ ਕਿਵੇਂ ਥਾਂ ਥਾਂ ਸਾਹਿੱਤਿਕ ਟਕਸਾਲਾਂ ਹੋਂਦ ਵਿਚ ਆ ਰਹੀਆਂ ਸਨ ਤੇ ਸੰਗੀਤਕਾਰਾਂ, ਲੇਖਕਾਂ ਤੇ ਲਿਖਾਰੀਆਂ ਦੀਆਂ ਫ਼ਸਲਾਂ ਨੇ ਕਿਵੇਂ ਨਗਰ-ਨਗਰ, ਡਗਰ-ਡਗਰ ਵਿਚ ਲਹਿਲਹਾਉਣਾ ਸ਼ੁਰੂ ਕਰ ਦਿੱਤਾ ਸੀ।

ਜਿਸ 'ਪੋਥੀ' ਦੀ ਆਪਣੇ ਆਪ ਵਿਚ ਏਨੀ ਭਾਰੀ ਅਹਿਮੀਅਤ ਹੋਵੇ, ਉਸ ਨੂੰ ਉਨ੍ਹਾਂ ਸਿੱਖ ਇਤਿਹਾਸਕਾਰਾਂ ਦੀ ਦ੍ਰਿਸ਼ਟੀ ਤੋਂ ਨਹੀਂ ਵੇਖਣਾ ਚਾਹੀਦਾ, ਜਿਨ੍ਹਾਂ ਨੇ ਰੁਮਾਲਿਆ ਵਿਚ ਵਲ੍ਹੇਟੀਆਂ ਇਨ੍ਹਾਂ ਪੋਥੀਆਂ ਦੇ ਦਰਸ਼ਨ ਤਾਂ ਕੀਤੇ ਨਹੀਂ ਸਨ ਹੋਏ, ਪਰ ਇਨ੍ਹਾਂ ਨੂੰ ਦੱਸਦੇ ਹਨ 'ਆਦਿ ਬੀੜ' ਦਾ ਸੋਮਾ। ਇਉਂ ਇਹ ਵਿਦਵਾਨ, 'ਪੋਥੀ' ਮੀ ਮਹੱਤਾ ਵਿਚ ਵਾਧਾ ਕਰਨ ਦੀ ਥਾਂ ਸਗੋਂ ਉਸ ਦੀ ਮਾਨ-ਹਾਨੀ ਦਾ ਰਾਹ ਖੋਲ੍ਹਦੇ ਹਨ, ਕਿਉਂਕਿ ਜਦੋਂ ਪਾਜ ਉਘੜਦਾ ਹੈ ਤਾਂ, ਲੋਕਾਂ ਦਾ ਸਤਕਾਰ, ਤ੍ਰਿਸਕਾਰ ਵਿਚ ਬਦਲਦਿਆਂ ਦੇਰ ਨਹੀਂ ਲਾਉਂਦਾ ਤੇ ਪ੍ਰਤਿਕਰਮਾਂ ਵਿਚ ਇਸ ਤਰ੍ਹਾਂ ਦੀ ਬਦਲੀ ਵੇਲੇ ਗੁਣਾਂ ਨੂੰ ਕੋਈ ਨਹੀਂ ਚਿਤਾਰਦਾ। ਇਸ ਲਈ, ਸਿਆਣੀ ਤੇ ਠੀਕ ਗੱਲ ਇਹੋ ਹੈ ਕਿ 'ਪੋਥੀ' ਨੂੰ 'ਪੋਥੀ' ਵਾਲੀ ਸਤਕਾਰਿਤ ਥਾਂ ਉੱਤੇ ਹੀ ਟਿਕਿਆ ਰਹਿਣ ਦਿੱਤਾ ਜਾਵੇ ਤੇ ਉਸ ਨੂੰ 'ਆਦਿ ਬੀੜ' ਦਾ ਆਧਾਰ ਹੋਣ ਵਾਲੇ ਝਮੇਲੇ ਵਿਚ ਨਾ ਉਲਝਾਇਆ ਜਾਵੇ।

ਮੈਨੂੰ ਖ਼ਦਸ਼ਾ ਹੈ ਕਿ ਜਦੋ 'ਪੋਥੀ' ਦੀ ਅਸਲੀਅਤ ਲੋਕਾਂ ਦੇ ਸਾਹਮਣੇ ਆਈ, ਓਦੋਂ ਕਿਤੇ ਇਹ ਤ੍ਰਿਸਕਾਰ ਦਾ ਨਿਸ਼ਾਨਾ ਨਾ ਬਣ ਜਾਏ, ਹਾਲਾਂਕਿ ਇਸ ਵਿਚ 'ਪੋਥੀ' ਦਾ ਆਪਣਾ ਕੋਈ ਕਸੂਰ ਨਹੀਂ ਹੋਣਾ। ਮੈਂ, ਕੇਵਲ ਇਸ ਦੀ ਬੇਗੁਨਾਹੀ ਕਰਕੇ ਹੀ ਨਹੀਂ, ਇਸ ਦੇ ਆਪਣੇ ਗੁਣਾਂ ਤੇ ਇਸ ਦੀ ਦੀਰਘ ਆਯੂ ਕਰ ਕੇ ਵੀ ਇਸ ਦੀ ਸਦੀਵੀ ਸੰਭਾਲ ਦਾ ਚਾਹਵਾਨ ਹਾਂ।

ਪੰਜਾਬੀਆਂ ਲਈ ਵੱਡੀ ਖ਼ੁਸ਼ਕਿਸਮਤੀ ਦੀ ਗੱਲ ਹੈ ਕਿ ਇਹ 'ਪੋਥੀ' ਅਜੇ ਤਕ ਸੁਰੱਖਿਅਤ ਹੈ, ਪਰ ਮੈਨੂੰ ਡਰ ਹੈ ਕਿ ਸ਼ਰਧਾ ਦੇ ਪਤਨ ਤੇ ਵਿਰਸੇ ਦੀ ਠੀਕ ਪਛਾਣ ਦੀ ਘਾਟ, ਕਿਤੇ ਇਸ 'ਪੋਥੀ' ਤੇ ਇਸ ਦੀ ਭੈਣ, ਪਿੰਜੌਰ ਵਾਲੀ ਪੋਥੀ ਨੂੰ, ਓਸੇ ਅੰਨ੍ਹੇ ਖੂਹ ਵੱਲ ਨਾ ਧੱਕ ਦੇਣ, ਜਿਸ ਵੱਲ ਇਨ੍ਹਾਂ ਦੀਆਂ ਹੋਰ ਗੋਇੰਦਵਾਲੀ ਭੈਣਾਂ, ਗੁਰੂ ਹਰ ਸਹਾਏ ਵਾਲੀ ਪੋਥੀ ਤੇ ਹੋਰ ਅਖ਼ਰੇ ਕਿੰਨੀਆਂ ਅਨਮੋਲ ਹੱਥ-ਲਿਖਤਾਂ, ਧੱਕੀਆਂ ਜਾ ਚੁੱਕੀਆਂ ਹਨ। ਜੇ ਵਰਤਮਾਨ ਕਾਨੂੰਨ ਸਮੱਰਥ ਹੈ ਤਾਂ ਵਾਹ-ਭਲਾ, ਵਰਨਾ ਨਵਾਂ ਕਾਨੂੰਨ ਬਣਾ ਕੇ, ਇਨ੍ਹਾਂ ਪੋਥੀਆਂ ਨੂੰ ਰਾਸ਼ਟਰੀ ਅਧਿਕਾਰ ਹੇਠ ਲੈ ਕੇ ਹਮੇਸ਼ਾ ਨਹੀ ਸੁਰੱਖਿਅਤ ਕਰਨ ਦਾ ਫ਼ੌਰੀ ਪ੍ਰਬੰਧ ਹੋਣਾ ਚਾਹੀਦਾ ਹੈ। ਇਹੀ ਕਥਨ ਕਰਤਾਰਪੁਰ ਦੇ ਸੋਢੀਆਂ ਪਾਸ ਪਈ ਅਦੁੱਤੀ ਬੀੜ ਉੱਤੇ ਵੀ ਲਾਗੂ ਹੈ। ਹੋਰ ਕੁੱਝ ਵੀ ਨਾ ਕੀਤਾ ਜਾ ਸਕਦਾ ਹੋਵੇ ਤਾਂ ਇਨ੍ਹਾਂ ਬੇਹੱਦ ਕੀਮਤੀ ਦਸਤਾਵੇਜ਼ਾਂ ਦੀਆਂ ਉੱਤਮ ਦੇ ਇੰਨ-ਬਿੰਨ ਫ਼ੋਟੋ-ਕਾਪੀਆਂ ਪ੍ਰਾਪਤ ਕਰ ਕੇ ਇਨ੍ਹਾਂ ਦੇ ਨੈਗੇਟਿਵ ਚੰਗੀ ਤਰ੍ਹਾਂ ਸੰਭਾ ਲੈਣ ਦੀ ਲੋੜ ਹੈ, ਵਰਨਾ ਜਾਹ-ਜਾਂਦੀਆਂ ਵਾਲਾ ਹਾਲ ਤਾਂ ਦਿੱਸ ਹੀ ਰਿਹਾ ਹੈ।

XXII

## ਮੁੱਕਦੀ ਗੱਲ

ਇਨ੍ਹਾਂ ਸਤਰਾਂ ਦੇ ਲੇਖਕ ਨੂੰ 'ਪੋਥੀ' ਦੇ ਜਿੰਨੇ ਕੁ ਪੱਖ ਵਿਚਾਰ-ਅਧੀਨ ਲਿਆਉਣ ਲਈ ਸੁੱਝ ਸਕੇ, ਉਸ ਨੇ ਉਨ੍ਹਾਂ ਨੂੰ ਇਕ ਇਕ ਕਰ ਕੇ ਨਜਿੱਠਣ ਦਾ ਜਤਨ ਕੀਤਾ ਹੈ। ਪੱਖ ਤਾਂ ਹੋਰ ਵੀ ਬਥੇਰੇ ਹਨ, ਪਰ ਜਿਵੇਂ ਪਹਿਲਾਂ ਬੇਨਤੀ ਕੀਤੀ ਜਾ ਚੁੱਕੀ ਹੈ, ਮੈਂ ਆਪਣੇ ਸਾਹਮਣੇ ਮੁਖ ਮਨੋਰਥ 'ਆਦਿ ਬੀੜ' ਦੀ ਤਿਆਰੀ ਵਿਚ, 'ਪੋਥੀ' ਦੀ ਦੇਣ ਦੀ ਮਾਤਰਾ ਦੀ ਥਾਹ ਲਾਉਣ ਵਾਲਾ ਰੱਖਿਆ ਹੋਇਆ ਸੀ, ਸੋ ਉਹੋ ਜਿਹੇ ਪੱਖ ਹੀ ਮੇਰੇ ਸਾਹਮਣੇ ਆਉਂਦੇ ਰਹੇ, ਜੋ ਉਪਰੋਕਤ ਸਮੱਸਿਆ ਦੇ ਹੱਲ ਵਿਚ ਕਿਸੇ ਨਾ ਕਿਸੇ ਪਾਸਿਓਂ ਸਹਾਈ ਹੋ ਸਕਦੇ ਸਨ। ਇਸ ਲਈ ਜਿਹੜੇ ਹੋਰ ਜ਼ਰੂਰੀ ਪੱਖ, ਅਚੇਤ ਹੀ, ਮੇਰੇ ਵਿਚਾਰ-ਘੇਰੇ ਤੋਂ ਬਾਹਰ ਰਹਿ ਗਏ ਹਨ, ਉਨ੍ਹਾਂ ਲਈ ਮੈਂ ਆਪਣੇ ਵਿਦਵਾਨ ਪਾਠਕਾਂ ਪਾਸੋਂ ਖਿਮਾ ਚਾਹੁੰਦਾ ਹੋਇਆ ਬਚਨ ਦੇਂਦਾ ਹਾਂ ਕਿ ਮਹਾ ਕਾਲ ਵੱਲੋਂ, ਕੁੱਝ ਚਿਰ ਹੋਰ ਜਾਨ-ਬਖ਼ਸ਼ੀ ਦਾ ਵਿਹਾਰ ਜਾਰੀ ਰਿਹਾ ਤੇ ਵਿਦਵਾਨ ਮਿੱਤਰਾਂ ਵੱਲੋ ਨਵੇਂ ਪੱਖਾਂ ਦੇ ਸੁਝਾ ਮਿਲਦੇ ਰਹੇ ਤਾਂ ਉਨ੍ਹਾਂ ਨੂੰ ਵੀ, ਪੂਰੇ ਧਿਆਨ ਨਾਲ ਨਜਿੱਠਣ ਦਾ ਜਤਨ ਕਰਾਂਗਾ।

ਜਿਸ ਪਲ ਮੈਨੂੰ 'ਪੋਥੀ' ਵਿੱਚੋਂ ਹੁੰਗਾਰਾ ਮਿਲਿਆ ਕਿ ਇਸ ਦੇ ਪੱਤਰਿਆਂ ਵਿਚ 'ਗੁਲਾਮ'/'ਸਦਾ ਸੇਵਕ' ਸਿਰਨਾਵਿਆਂ ਥੱਲੇ 'ਨਾਨਿਕ' ਛਾਪ ਵਾਲੀ ਕੁੱਝ ਰਚਨਾ 'ਪੋਥੀ' ਜਿੰਨੀ ਹੀ ਪੁਰਾਣੀ ਹੈ, ਓਸੇ ਪਲ ਮੈਨੂੰ ਨਿਸਚਾ ਹੋ ਗਿਆ ਸੀ ਕਿ 'ਆਦਿ ਬੀੜ' ਦੀ ਤਿਆਰੀ ਵਿਚ ਇਹ 'ਪੋਥੀ' ਹਿੱਸੇਦਾਰ ਨਹੀਂ ਸੀ ਹੋ ਸਕਦੀ। ਉਸ ਵੇਲੇ ਮੈਨੂੰ ਸਿੱਖ-ਮਨ ਵਿਚ ਬੜਾ ਡੂੰਘਾ ਉਤਰ ਚੁੱਕਿਆ ਇਹ ਵਿਸ਼ਵਾਸ ਤੋੜਨ ਲਈ ਕਿ 'ਪੋਥੀ', 'ਆਦਿ ਬੀੜ' ਦਾ ਸੋਮਾ ਹੈ, ਉਪਰੋਕਤ ਇਕੱਲਾ ਸਬੂਤ ਕਾਫੀ ਬਲਵਾਨ ਲੱਗਿਆ ਸੀ, ਪਰ ਹੁਣ, ਜਦ ਕਿ ਮੈਂ 'ਪੋਥੀ' ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੋਸ਼ਨੀ ਵਿਚ ਚੰਗੀ ਤਰ੍ਹਾਂ ਹੰਗਾਲ ਚੁੱਕਿਆ ਹਾਂ, ਹਾਲਤ ਇਹ ਬਣ ਗਈ ਹੈ ਕਿ ਜੇ ਪੁਰਾਣੀਆਂ ਲਿਖਤਾਂ ਦੇ ਹਸਤਾਖੇਪ ਫੜਨ ਵਾਲਾ ਕੋਈ ਪੇਸ਼ਾਵਰ ਵਿਸ਼ੇਸ਼ੱਗ ਮੇਰੇ 'ਗੁਲਾਮ'/'ਸਦਾ ਸੇਵਕ' ਵਾਲੇ ਬੜੇ ਅਹਿਮ ਸਬੂਤ ਨੂੰ, ਬਾਅਦ ਦਾ ਇੰਦਰਾਜ ਦੱਸ ਕੇ ਨਕਾਰ ਦੇਵੇ, ਤਾਂ ਵੀ ਮੇਰਾ ਵਿਸ਼ਵਾਸ, ਹੁਣ ਤਕ ਨਿਕਲ ਚੁੱਕੇ ਨਤੀਜੇ ਵਿਚ, ਮੂਲੋਂ ਨਹੀਂ ਡੋਲੇਗਾ। ਕਾਰਨ ਇਸ ਦਾ ਮੇਰਾ ਬੇ-ਦਲੀਲ ਹਠ ਨਹੀਂ ਬਲਕਿ 'ਪੋਥੀ' ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ, ਰਚਿਆਰਾਂ, ਰਾਗ-ਸਿਰਲੇਖਾਂ, ਆਦਿ ਦੇ ਅਨੇਕ ਅਜਿਹੇ ਪਰਸਪਰ ਭੇਦ ਹਨ, ਜਿਨ੍ਹਾ ਦੀ ਮੇਰੇ ਹੱਕ ਵਿਚ ਭੁਗਤਦੀ ਗਵਾਹੀ ਦੀ ਪ੍ਰਮਾਣਿਕਤਾ ਤੋਂ ਮੁੱਕਰਨਾ, ਕਿਸੇ ਵੀ ਤੁਲਨਾ-ਵਿਸ਼ੇਸ਼ੱਗ ਲਈ ਇਕ ਵੱਡਾ ਧਰਮ-ਸੰਕਟ ਖੜਾ ਕਰ ਸਕਦਾ ਹੈ।

ਮੈਂ ਸਚੇਤ ਹਾਂ ਕਿ 'ਪੋਥੀ' ਦੇ ਡੂੰਘੇ ਅਧਿਐਨ ਨੇ ਮੈਨੂੰ ਅਨੇਕ ਮਹਾ ਇਤਿਹਾਸਕਾਰਾਂ ਤੇ ਮਹਾਂ ਵਿਦਵਾਨਾਂ ਦੀਆਂ ਸਰਬ-ਪਰਵਾਨ ਮਨੌਤਾਂ ਦੇ ਖੰਡਨ ਲਈ ਇਕ ਖੁੱਲ੍ਹੇ ਥੜ੍ਹੇ ਉੱਤੇ ਲਿਆ ਖੜਾ ਕੀਤਾ ਹੈ,

ਜਿੱਥੋਂ ਮੈਨੂੰ ਆਪਣੇ ਸਾਹਿਮਣਿਓਂ ਸਰੂਪ ਦਾ ਭੱਲਾ, ਭਾਈ ਸੰਤੋਖ ਸਿੰਘੱਤੇ ਲਿਆ ਖੜਾ ਕੀਤਾ ਹੈ, ਜਿੱਥੋਂ ਮੈਨੂੰ ਆਪਣੇ ਸਾਹਿਮਣਿਓਂ ਸਰੂਪ ਦਾ ਭੱਲਾ, ਭਾਈ ਸੰਤੋਖ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਵੀਰ ਸਿੰਘ, ਸਰਦਾਰ ਜੀ.ਬੀ. ਸਿੰਘ, ਪ੍ਰੋ: ਤੇਜਾ ਸਿੰਘ, ਬਾਬਾ ਪ੍ਰੇਮ ਸਿੰਘ, ਡਾ. ਮੋਹਨ ਸਿੰਘ ਦੀਵਾਨਾ, ਗਿਆਨੀ ਗਿਆਨ ਸਿੰਘ ਤੇ ਗਿਆਨੀ ਗੁਰਦਿੱਤ ਸਿੰਘ ਵਰਗੇ ਭੈਭੀਤ ਕਰ ਦੇਣ ਵਾਲੀ ਪ੍ਰਤਿਸ਼ਠਾ ਤੇ ਸਮੁੱਚੇ ਪੰਥ ਦੀ ਪਰਵਾਨਗੀ ਦੇ ਪਾਤਰ ਵਿਦਵਾਨਾਂ ਦਾ ਇਕ ਵੱਡਾ ਸਾਰਾ ਕਾਫਲਾ ਲੰਘਦਾ ਦਿੱਸ ਰਿਹਾ ਹੈ, ਜੋ ਇਕਮਤ ਹੋ ਕੇ 'ਪੋਥੀ' ਤੋਂ 'ਆਦਿ ਬੀੜ' ਤੇ 'ਆਦਿ ਬੀੜ' ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਗਸਣ ਦੇ ਸਿਧਾਂਤ ਦੇ ਪੱਖ ਵਿਚ ਹਨ। ਇਸ ਧਰਮ ਆਦਰਜੋਗ ਕਾਫ਼ਲੇ ਦੇ ਮੁਕਾਬਲੇ ਵਿਚ ਮੈਂ, 'ਪੋਥੀ' ਹੱਥ ਵਿਚ ਫੜੀ, ਆਪਣਾ ਵੱਖਰਾ ਰਾਗ ਅਲਾਪਣ ਦਾ ਜਤਨ ਕਰ ਰਿਹਾ ਹਾਂ ਕਿ ਵਿਦਿਆ ਦੇ ਸਾਗਰੋਂ! ਗੁਰਮਤ ਦੇ ਗੁਰ-ਇਤਿਹਾਸ ਦੇ ਮਾਰਤੰਡੋ! ਪੰਥ ਵਲੋਂ ਵਰੋਸਾਏ ਪੰਥ-ਹਿਤੈਸ਼ੀ ਵਿਦਵਾਨੋ! ਤੁਸੀਂ ਜੋ ਫ਼ਰਮਾ ਰਹੇ ਹੋ, ਅੱਖਰ ਅੱਖਰ ਸੱਚ ਹੋਵੇਗਾ, ਪਰ ਜੋ ਬੇਨਤੀ 'ਪੋਥੀ' ਖ਼ੁਦ ਕਰ ਰਹੀ ਹੈ, ਆਪ ਕੁੱਝ ਪਲਾਂ ਲਈ ਉਸ ਵੱਲ ਤਾਂ ਕੰਨ ਧਰਨ ਦੀ ਖੇਚਲ ਕਰੋ! ਮੈਂ ਤਾਂ ਤੁਹਾਡੇ ਚਰਨਾਂ ਦੀ ਧੂੜ ਆਪਣੇ ਮਸਤਕ ਉੱਤੇ ਲਾਉਣ ਨੂੰ ਆਪਣਾ ਸੁਭਾਗ ਸਮਝਦਾ ਹਾਂ, ਮੇਰੀ ਕੋਈ ਗੱਲ ਨਾ ਸੁਣੇ, ਪਰ 'ਪੋਥੀ' ਦੀ ਗੱਲ ਸੁਣਨ ਲਈ ਆਪਣੇ ਕੀਮਤੀ ਵਕਤ ਵਿਚੋਂ ਕੁੱਝ ਪਲ ਜ਼ਰੂਰ ਕੱਢੋ।

ਮੈਂ ਜਿਨ੍ਹਾਂ ਨਤੀਜਿਆਂ ਉੱਤੇ ਪਹੁੰਚ ਸਕਿਆ ਹਾਂ, ਉਨ੍ਹਾਂ ਵੱਲ ਪਹੁੰਚਣ ਲਈ ਮੈਂ ਕਿਸੇ ਤੱਥ ਨੂੰ ਦਬਾਉਣ, ਵਿਗਾੜਨ, ਮਰੋੜਨ ਜਾਂ ਸੋਧ-ਸਵਾਰ ਕੇ ਪੇਸ਼ ਕਰਨ ਦਾ ਜਤਨ ਨਹੀਂ ਕੀਤਾ ਤੇ ਨਾ ਉਸ ਨੂੰ ਖਿੱਚ-ਧੂਹ ਕੇ ਆਪਣੇ ਪੱਖ ਵਿਚ ਭੁਗਤਾਉਣ ਉੱਤੇ ਹੀ ਜ਼ੋਰ ਲਾਇਆ ਹੈ। ਕੰਮ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਇਹ ਮਨ ਬਿਲਕੁਲ ਨਹੀਂ ਸੀ ਬਣਾਇਆ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹਰ ਹਾਲਤ ਵਿਚ 'ਪੋਥੀ' ਦੀ ਲਾਗ ਤੋਂ ਬਚਾਉਣਾ ਹੈ, ਪਰ ਜਿਉਂ ਜਿਉਂ ਕੰਮ ਅੱਗੇ ਵਧਦਾ ਗਿਆ, 'ਪੋਥੀ' ਬਦੋ-ਬਦੀ ਮੈਨੂੰ ਇਸ ਨਤੀਜੇ ਵੱਲ ਧੂੰਹਦੀ ਗਈ ਕਿ "ਮੇਰੀ ਆਪਣੀ ਇਕ ਸੁਤੰਤਰ ਹਸਤੀ ਹੈ ਜੋ 'ਆਦਿ ਬੀੜ' ਨਾਲੋਂ ਵੱਖਰੀ ਹੈ। ਮੈਂ ਨਿਮਾਣੀ ਸਹੀ, ਮੇਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਕੀ ਮੁਕਾਬਲਾ ਹੈ? ਪਰ ਅਸੀਂ ਦੋਵੇਂ ਵੱਖ ਵੱਖ ਰਾਹਾਂ ਉੱਤੇ ਤੁਰੇ ਵੱਖ ਵੱਖ ਪਾਂਧੀ ਹਾਂ, ਤੁਸੀਂ ਮੇਰੀ ਹਸਤੀ ਨੂੰ ਮਧੋਲਣ ਤੇ ਨਾਲ ਹੀ 'ਆਦਿ ਬੀੜ' ਦੀ ਪਾਵਨਤਾ ਨੂੰ ਗੰਦਲਾਉਣ ਉੱਤੇ ਕਿਉਂ ਜ਼ੋਰ ਲਾ ਰਹੇ ਹੋ"?

ਆਪਣਾ ਕੰਮ ਸਿਰੇ ਚਾੜ੍ਹਨ ਦੇ ਬਾਅਦ, ਮੈਂ ਬੜੀ ਨਿਮਰਤਾ ਨਾਲ ਇਹ ਕਹਿ ਸਕਦਾ ਹਾਂ ਕਿ ਮੈਂ ਜਾਣ-ਬੁੱਝ ਕੇ ਇਸ ਤਰ੍ਹਾਂ ਦਾ ਇਕ ਵੀ ਸ਼ਬਦ ਨਹੀਂ ਵਰਤਿਆ ਜਿਸ ਨਾਲ 'ਪੋਥੀ' ਦੇ ਮਹਤਵ ਤੇ 'ਆਦਿ ਬੀੜ' ਦੀ ਵਡਿਆਈ ਤੇ ਪਾਵਨਤਾ ਨੂੰ ਕਿਸੇ ਤਰ੍ਹਾਂ ਦੀ ਠੇਸ ਲਗਦੀ ਹੋਵੇ, ਪਰ ਨਾਲ ਹੀ ਅਕਾਦਮਿਕ ਈਮਾਨਦਾਰੀ ਦੀ ਸਾਲਮੀਅਤ ਨੂੰ ਵੀ ਹਰ ਖਤਰੇ ਤੋਂ ਬਚਾਉਣ ਦਾ ਜਤਨ ਕੀਤਾ ਹੈ। ਸਿੱਖਾਂ ਦਾ ਮੁਹਾਵਰਾ ਵਰਤ ਕੇ ਗੱਲ ਕਰਨੀ ਹੋਵੇ ਤਾਂ ਮੈਂ ਕਹਾਂਗਾ ਕਿ ਜੋ ਕੰਮ ਵੀ ਮੈਂ ਕਰ ਸਕਿਆ ਹਾਂ, ਉਹ ਸਾਰੇ ਦਾ ਸਾਰਾ ਗੁਰੂ ਦਾ ਆਪਣਾ ਕਰਾਇਆ ਹੋਇਆ ਹੈ ਤੇ ਮੇਰਾ ਨਾਂ ਤਾਂ ਕੇਵਲ ਇਸ ਲਈ ਦਿੱਤਾ ਹੋਇਆ ਹੈ ਤਾਂ ਜੋ ਮੈਂ ਇਸ ਪੁਸਤਕ ਦੀਆਂ ਸਾਰੀਆਂ ਊਣਾਂ ਤੇ ਭੁੱਲਾਂ ਦੀ ਪੂਰੀ ਜ਼ਿੰਮੇਵਾਰੀ ਆਪਣੇ ਸਿਰ ਉੱਤੇ ਲੈ ਸਕਾਂ।

XXIII

# ਜ਼ਮੀਮੇ

## ਪਹਿਲਾ ਜ਼ਮੀਮਾ : ਪੱਤਰਾ-ਸੂਚਕ ਅੰਕ

ਨੋਟ : ਮੂਲ 'ਪੋਥੀ' ਵਿਚ ਨਾ ਸਿਖਰਲੇ ਤੇ ਨਾ ਉੱਪਰਲੀ ਨੁੱਕਰ ਵਾਲੇ ਲਗਾਤਾਰ ਚੱਲਦੇ ਹਨ, ਇਸ ਲਈ ਮੈਂ ਆਪਣੇ ਵਲੋਂ 'ਪੋਥੀ' ਦੇ ਹੇਠਲੇ ਹਾਸ਼ੀਏ ਦੇ ਥੱਲੇ, ਵਿਚਕਾਰ ਜਿਹੇ, ਨਵੇਂ ਰੋਮਨ ਅੰਕ ਲਾ ਦਿੱਤੇ ਹਨ। 'ਪੋਥੀ' ਵਿਚ ਜਿੱਥੇ ਵੀ ਲੋੜ ਪਈ ਹੈ, ਇਨ੍ਹਾਂ ਨਵੇਂ ਅੰਕਾਂ ਦਾ ਹਵਾਲਾ ਹੀ ਦਿੱਤਾ ਗਿਆ ਹੈ। ਜਿੱਥੇ ਪੁਰਾਣੇ ਅੰਕਾਂ ਦੇ ਹਵਾਲੇ ਦੀ ਲੋੜ ਪਈ ਹੈ, ਓਥੇ ਇਸ ਦੀ ਸਪਸ਼ਟ ਸੂਚਨਾ ਦੇ ਦਿੱਤੀ ਗਈ ਹੈ।

| ਨਵੇਂ ਅੰਕ | ਸਿਖਰਲੇ ਅੰਕ | ਨੁੱਕਰ ਵਾਲੇ ਅੰਕ | ਨਵੇਂ ਅੰਕ | ਸਿਖਰਲੇ ਅੰਕ | ਨੁੱਕਰੇ ਵਾਲੇ ਅੰਕ |
|---|---|---|---|---|---|
| 0ਅ | x | x | 9ੳ | ੧੬ | ੯ |
| 1ੳ | x | x | 9ਅ | | |
| 1ਅ | | | 10ੳ | ੧੭ | ੧੦ |
| 2ੳ | x | ੨ | 10ਅ | | |
| 2ਅ | | | 11ੳ | ੧੮ | ੧੧ |
| 2ੳ | x | x | 11ਅ | | |
| 3ਅ | | | 12ੳ | x | x |
| 4ੳ | x | x | 12ਅ | | |
| 4ਅ | | | 13ੳ | x | ੧੩ |
| 5ੳ | ੧੨ | ੫ | 13ਅ | | |
| 5ਅ | | | 14ੳ | ੨੧ | ੧੪ |
| 6ੳ | x | ੬ | 14ਅ | | |
| 6ਅ | | | 15ੳ | ੨੨ | ੧੫ |
| 7ੳ | ੧੪ | ੭ | 15ਅ | | |
| 7ਅ | | | 16ੳ | x | ੧੬ |

| | | | | | |
|---|---|---|---|---|---|
| 8ੳ | ੧੫ | ੮ | 16ਅ | | |
| 8ਅ | | | 17ੳ | ੨੫ | ੧੭ |
| 17ਅ | | | 33ੳ | ੪੧ | ੩੩ |
| 18ੳ | ੨੬ | ੧੮ | 33ਅ | | |
| 18ਅ | | | 34ੳ | x | ੩੪ |
| 19ੳ | ੨੨ | ੧੯ | 34ਅ | | |
| 19ਅ | | | 35ੳ | ੪੩ | ੩੫ |
| 20ੳ | ੨੮ | ੨੦ | 35ਅ | | |
| 20ਅ | | | 36ੳ | ੪੪ | ੩੬ |
| 21ੳ | x | ੨੧ | 36ਅ | | |
| 21ਅ | | | 37ੳ | ੪੫ | ੩੭ |
| 22ੳ | x | ੨੨ | 37ਅ | | |
| 22ਅ | | | 38ੳ | x | ੩੮ |
| 23ੳ | x | ੨੩ | 38ਅ | | |
| 23ਅ | | | 39ੳ | ੪੭ | ੩੯ |
| 24ੳ | ੩੨ | ੨੪ | 39ਅ | | |
| 24ਅ | | | 40ੳ | x | ੪੦ |
| 25ੳ | ੩੩ | ੨੫ | 40ਅ | | |
| 25ਅ | | | 41ੳ | ੪੯ | ੪੧ |
| 26ੳ | ੩੪ | ੨੬ | 41ਅ | | |
| 26ਅ | | | 42ੳ | ੫੦ | ੪੨ |
| 27ੳ | ੩੫ | ੨੭ | 42ਅ | | |
| 27ਅ | | | 43ੳ | ੫੧ | ੪੩ |
| 28ੳ | ੩੬ | ੨੮ | 43ਅ | | |
| 28ਅ | | | 44ੳ | ੫੨ | ੪੪ |
| 29ੳ | ੩੭ | ੨੯ | 44ਅ | | |
| 29ਅ | | | 45ੳ | ੫੩ | ੪੫ |
| 30ੳ | ੩੮ | ੩੦ | 45ਅ | | |
| 30ਅ | | | 46ੳ | ੫੪ | ੪੬ |
| 31ੳ | ੩੯ | ੩੧ | 46ਅ | | |
| 31ਅ | | | 47ੳ | ੫੫ | ੪੭ |
| 32ੳ | ੪੦ | ੩੨ | 47ਅ | | |
| 32ਅ | | | 47ੳ | ੫੬ | ੪੮ |

| | | | | | |
|---|---|---|---|---|---|
| 48ਅ | | | 64ੳ | ੭੨ | ੬੪ |
| 49ੳ | ਪ੭ | ੪੯ | 64ਅ | | |
| 49ਅ | | | 65ੳ | ੭੩ | ੬੫ |
| 50ੳ | x | ੫੦ | 65ਅ | | |
| 50ਅ | | | 66ੳ | ੭੪ | ੬੬ |
| 51ੳ | ੫੯ | ੫੧ | 66ਅ | | |
| 51ਅ | | | 67ੳ | ੭੫ | ੬੭ |
| 52ੳ | ੬੦ | ੫੨ | 67ਅ | | |
| 52ਅ | | | 68ੳ | ੭੬ | ੬੮ |
| 53ੳ | ੬੧ | ੫੩ | 68ਅ | | |
| 53ਅ | | | 69ੳ | ੭੭ | ੬੯ |
| 54ੳ | x | ੫੪ | 69ਅ | | |
| 54ਅ | | | 70ੳ | ੭੮ | ੭੦ |
| 55ੳ | x | ੫੫ | 70ਅ | | |
| 55ਅ | | | 71ੳ | ੭੯ | ੭੧ |
| 56ੳ | ੬੪ | ੫੬ | 71ਅ | | |
| 56ਅ | | | 72ੳ | ੮੦ | ੭੨ |
| 57ੳ | ੬੫ | ੫੭ | 72ਅ | | |
| 57ਅ | | | 73ੳ | ੮੧ | ੭੩ |
| 58ੳ | ੬੬ | ੫੮ | 73ਅ | | |
| 58ਅ | | | 74ੳ | ੮੨ | ੭੪ |
| 59ੳ | x | ੫੯ | 74ਅ | | |
| 59ਅ | | | 75ੳ | ੮੩ | ੭੫ |
| 60ੳ | ੬੮ | ੬੦ | 75ਅ | | |
| 60ਅ | | | 76ੳ | ੮੪ | ੭੬ |
| 61ੳ | x | ੬੧ | 76ਅ | | |
| 61ਅ | | | 77ੳ | x | ੭੭ |
| 62ੳ | x | ੬੨ | 77ਅ | | |
| 62ਅ | | | 78ੳ | ੮੬ | ੭੮ |
| 63ੳ | ੭੧ | ੬੩ | 78ਅ | | |
| 63ਅ | | | 79ੳ | ੮੭ | ੭੯ |

| | | | | | |
|---|---|---|---|---|---|
| 79ਅ | | | 95ੳ | ੧੦੧ | ੯੫ |
| 80ੳ | x | ੮੦ | 95ਅ | | |
| 80ਅ | | | 96ੳ | ੧੦੨ | ੯੬ |
| 81ੳ | x | ੮੧ | 96ਅ | | |
| 81ਅ | | | 97ੳ | ੧੦੩ | ੯੭ |
| 82ੳ | x | x | 97ਅ | | |
| 82ਅ | | | 98ੳ | x | ੯੮ |
| 83ੳ | ੯੦ | ੮੩ | 98ਅ | | |
| 83ਅ | | | 99ੳ | ੧੦੫ | ੯੯ |
| 84ੳ | ੯੧ | ੮੪ | 99ਅ | | |
| 84ਅ | | | 100ੳ | ੧੦੬ | ੧੦੦ |
| 85ੳ | x | x | 100ਅ | | |
| 85ਅ | | | 101ੳ | ੧੦੭ | ੧੦੧ |
| 86ੳ | ੯੨ | ੮੨ | 101ਅ | | |
| 86ਅ | | | 102ੳ | ੧੦੮ | ੧੦੨ |
| 87ੳ | x | ੮੭ | 102ਅ | | |
| 87ਅ | | | 103ੳ | ੧੦੯ | ੧੦੩ |
| 88ੳ | ੯੪ | ੮੮ | 103ਅ | | |
| 88ਅ | | | 103ੳ | x | x |
| 89ੳ | ੯੫ | ੮੯ | 104ਅ | | |
| 89ਅ | | | 105ੳ | ੧੧੧ | ੧੧੨ |
| 90ੳ | ੯੬ | ੯੦ | 105ਅ | | |
| 90ਅ | | | 106ੳ | ੧੧੨ | ੧੦੬ |
| 91ੳ | ੯੭ | ੯੧ | 106ਅ | | |
| 91ਅ | | | 107ੳ | ੧੧੨ | ੧੦੭ |
| 92ੳ | ੯੮ | ੯੨ | 107ਅ | | |
| 92ਅ | | | 108ੳ | x | ੧੦੮ |
| 93ੳ | ੯੯ | ੯੩ | 108ਅ | | |
| 93ਅ | | | 109ੳ | ੧੧੪ | ੧੦੯ |
| 94ੳ | x | ੯੪ | 109ਅ | | |
| 94ਅ | | | 110ੳ | ੧੧੫ | ੧੧੦ |

| | | | | | |
|---|---|---|---|---|---|
| 110ਅ | | | 126ੳ | ੧੩੧ | ੧੨੬ |
| 111ੳ | ੧੧੬ | ੧੦੫ | 126ਅ | | |
| 111ਅ | | | 127ੳ | ੧੩੨ | ੧੨੭ |
| 112ੳ | ੧੧੭ | ੧੧੧ | 127ਅ | | |
| 112ਅ | | | 128ੳ | ੧੩੩ | ੧੨੮ |
| 113ੳ | ੧੧੮ | ੧੧੩ | 128ਅ | | |
| 113ਅ | | | 129ੳ | ੧੩੪ | ੧੨੯ |
| 114ੳ | x | x | 129ਅ | | |
| 114ਅ | | | 130ੳ | ੧੩੫ | ੧੩੦ |
| 115ੳ | x | x | 130ਅ | | |
| 115ਅ | | | 131ੳ | ੧੩੬ | ੧੩੧ |
| 116ੳ | x | x | 131ਅ | | |
| 116ਅ | | | 132ੳ | ੧੩੭ | ੧੩੨ |
| 117ੳ | x | x | 132ਅ | | |
| 117ਅ | | | 113ੳ | ੧੩੭ | ੧੩੩ |
| 118ੳ | x | x | 133ਅ | | |
| 118ਅ | | | 134ੳ | ੧੩੮ | ੧੩੪ |
| 119ੳ | x | x | 134ਅ | | |
| 119ਅ | | | 135ੳ | ੧੩੯ | ੧੩੫ |
| 120ੳ | ੧੨੫ | x | 135ਅ | | |
| 120ਅ | | | 136ੳ | ੧੪੦ | ੧੩੬ |
| 121ੳ | ੧੨੬ | ੧੨੧ | 136ਅ | | |
| 121ਅ | | | 137ੳ | ੧੪੨ | ੧੩੭ |
| 122ੳ | ੧੨੭ | ੧੨੨ | 137ਅ | | |
| 122ਅ | | | 138ੳ | ੧੪੩ | ੧੩੮ |
| 123ੳ | ੧੨੮ | ੧੨੩ | 138ਅ | | |
| 123ਅ | | | 139ੳ | ੧੪੪ | ੧੩੯ |
| 124ੳ | ੧੨੯ | ੧੨੪ | 139ਅ | | |
| 124ਅ | | | 140ੳ | ੧੪੫ | ੧੪੦ |
| 125ੳ | ੧੩੦ | ੧੨੫ | 140ਅ | | |
| 125ਅ | | | 141ੳ | ੧੪੬ | ੧੪੧ |

| | | | | | |
|---|---|---|---|---|---|
| 141ਅ | | | 158ੳ | ੧੬੪ | ੧੫੮ |
| 142ੳ | ੧੪੭ | ੧੪੨ | 158ਅ | | |
| 142ਅ | | | 159ੳ | ੧੬੫ | ੧੫੯ |
| 143ੳ | x | ੧੪੩ | 159ਅ | | |
| 143ਅ | | | 160ੳ | ੧੬੬ | ੧੬੦ |
| 144ੳ | x | x | 160ਅ | | |
| 144ਅ | | | 161ੳ | ੧੬੭ | ੧੬੧ |
| 145ੳ | x | x | 161ਅ | | |
| 145ਅ | | | 162ੳ | ੧੬੮ | ੧੬੨ |
| 146ੳ | x | ੧੪੬ | 162ਅ | | |
| 146ਅ | | | 163ੳ | ੧੬੮ | ੧੬੩ |
| 147ੳ | x | ੧੪੭ | 163ਅ | | |
| 147ਅ | | | 164ੳ | ੧੬੯ | ੧੬੪ |
| 148ੳ | x | x | 164ਅ | | |
| 148ਅ | | | 165ੳ | ੧੭੦ | ੧੬੫ |
| 149ੳ | x | x | 165ਅ | | |
| 149ਅ | | | 166ੳ | x | x |
| 150ੳ | x | x | 166ਅ | | |
| 150ਅ | | | 167ੳ | x | x |
| 151ੳ | x | x | 167ਅ | | |
| 151ਅ | | | 168ੳ | x | x |
| 152ੳ | x | x | 168ਅ | | |
| 152ਅ | | | 169ੳ | ੧੭੩ | ੧੬੯ |
| 153ੳ | x | x | 169ਅ | | |
| 153ਅ | | | 170ੳ | ੧੭੪ | ੧੭੦ |
| 154ੳ | x | x | 170ਅ | | |
| 154ਅ | | | 171ੳ | ੧੭੫ | ੧੭੧ |
| 155ੳ | x | x | 171ਅ | | |
| 155ਅ | | | 172ੳ | ੧੭੬ | ੧੭੨ |
| 156ੳ | x | x | 172ਅ | | |
| 156ਅ | | | 173ੳ | ੧੭੭ | ੧੭੩ |
| 157ੳ | x | x | 173ਅ | | |
| 157ਅ | | | 174ੳ | ੧੭੮ | ੧੭੪ |

| | | | | | |
|---|---|---|---|---|---|
| 174ਅ | | | 188ਅ | | |
| 175ੳ | ੧੭੯ | ੧੭੫ | 189ੳ | x | ੧੯੪ |
| 175ਅ | | | 189ਅ | | |
| 176ੳ | ੧੯੦ | ੧੭੬ | 190ੳ | ੧੯੨ | ੧੯੫ |
| 176ਅ | | | 190ਅ | | |
| 177ੳ | ੧੮੧ | ੧੭੭ | 191ੳ | ੧੯੩ | ੧੯੬ |
| 177ਅ | | | 191ਅ | | |
| 178ੳ | ੧੯੨ | ੧੭੮ | 192ੳ | ੧੯੪ | ੧੯੭ |
| 178ਅ | | | 192ਅ | | |
| 179ੳ | x | x | 193ੳ | ੧੯੫ | ੧੯੮ |
| 179ਅ | | | 193ਅ | | |
| 180ੳ | | ੩੦੦ | 194ੳ | ੧੯੬ | ੧੯੯ |
| 180ਅ | | | 194ਅ | | |
| 195ੳ | ੧੯੭ | ੨੦੦ | | | |
| (ਰਾਗ ਤਿਲੰਗ ਗੁਜਰੀ ਤੇ ਬਿਲਾਕ ਦੇ 7 | | | 195ਅ | | |
| ਸ਼ਬਦ ਏਥੋਂ ਚੁੱਕ ਕੇ ਅੰਤ ਵਿਚ ਲਾਏ | | | | 196ੳ | x x |
| ਗਏ ਹਨ) | | | 196ਅ | | |
| 181ੳ | ੧੮੪ | ੧੮੭ | 197ੳ | ੧੯੯ | ੨੦੨ |
| 181ਅ | | | 197ਅ | | |
| 182ੳ | x | x | 198ੳ | ੨੦੦ | ੨੦੩ |
| 182ਅ | | | 198ਅ | | |
| 183ੳ | x | ੧੮੮ | 199ੳ | ੨੦੧ | ੨੦੪ |
| 183ਅ | | | 199ਅ | | |
| 184ੳ | ੧੬੬ | ੧੮੯ | 200ੳ | ੨੦੨ | ੨੦੫ |
| 184ਅ | | | 200ਅ | | |
| 185ੳ | ੧੬੭ | ੧੯੦ | 201ੳ | x | ੨੦੬ |
| 185ਅ | | | 201ਅ | | |
| 186ਅ | x | ੧੯੧ | 202ੳ | ੨੦੪ | ੨੦੭ |
| 186ੳ | | | 202ਅ | | |
| 187ੳ | x | ੧੯੨ | 203ੳ | x | ੨੦੮ |
| 187ਅ | | | 203ਅ | | |
| 188ੳ | x | ੧੯੩ | 204ੳ | x | ੨੦੯ |

| | | | | | |
|---|---|---|---|---|---|
| 188ਅ | | | 204ਅ | | |
| 205ੳ | ੨੦੬ | ੨੧੦ | 221ਅ | | |
| 205ਅ | | | 222ੳ | ੨੨੩ | ੨੨੭ |
| 206ੳ | ੨੦੭ | ੨੧੧ | 222ਅ | | |
| 206ਅ | | | 223ੳ | x | ੨੨੮ |
| 207ੳ | ੨੦੮ | ੨੧੨ | 223ਅ | | |
| 207ਅ | | | 224ੳ | ੨੨੫ | ੨੨੯ |
| 208ੳ | x | x | 224ਅ | | |
| 208ਅ | | | 225ੳ | ੨੨੬ | ੨੩੦ |
| 209ੳ | ੨੧੦ | ੨੧4 | 225ਅ | | |
| 209ਅ | | | 226ੳ | ੨੨੭ | ੨੩੧ |
| 210ੳ | x | x | 226ਅ | | |
| 210ਅ | | | 227ੳ | x | ੨੩੨ |
| 211ੳ | x | x | 227ਅ | | |
| 211ਅ | | | 228ੳ | ੨੨੯ | ੨੩੩ |
| 212ੳ | x | x | 228ਅ | | |
| 212ਅ | | | 229ੳ | ੨੩੦ | ੨੩੪ |
| 213ੳ | x | x | 229ਅ | | |
| 213ਅ | | | 230ੳ | ੨੩੧ | ੨੩੫ |
| 214ੳ | x | x | 230ਅ | | |
| 214ਅ | | | 231ੳ | ੨੩੨ | ੨੪੧ |
| 215ੳ | x | x | 231ਅ | | |
| 215ਅ | | | 232ੳ | ੨੩੩ | ੨੩੬ |
| 216ੳ | x | x | 232ਅ | | |
| 216ਅ | | | 233ੳ | ੨੩੪ | ੨੩੭ |
| 217ੳ | ੨੧੮ | ੨੨੨ | 233ਅ | | |
| 217ਅ | | | 234ੳ | ੨੩੫ | ੨੩੮ |
| 218ੳ | ੨੧੯ | ੨੨੩ | 234ਅ | | |
| 218ਅ | | | 235ੳ | ੨੩੬ | ੨੩੯ |
| 219ੳ | x | ੨੨੪ | 235ਅ | | |
| 219ਅ | | | 236ੳ | x | ੨੪੦ |
| 220ੳ | ੨੨੧ | ੨੨੫ | 236ਅ | | |
| 220ਅ | | | 237ੳ | ੨੩੮ | ੨੪੨ |
| 221ੳ | x | ੨੨੬ | 237ਅ | | |

| | | | | | |
|---|---|---|---|---|---|
| 238ੳ | ੨੩੯ | ੨੪੩ | 254ਅ | | |
| 238ਅ | | | 255ੳ | ੨੫੬ | ੨੬੦ |
| 239ੳ | ੨੪੦ | ੨੪੪ | 255ਅ | | |
| 239ਅ | | | 256ੳ | ੨੫੭ | ੨੬੧ |
| 240ੳ | ੨੪੧ | ੨੪੫ | 256ਅ | | |
| 240ਅ | | | 257ੳ | ੨੫੮ | ੨੬੨ |
| 241ੳ | x | x | 257ਅ | | |
| 241ਅ | | | 258ੳ | ੨੫੯ | ੨੬੩ |
| 242ੳ | x | x | 258ਅ | | |
| 242ਅ | | | 259ੳ | ੨੬੦ | ੨੬੪ |
| 243ੳ | ੨੪੪ | ੨੪੯ | 259ਅ | | |
| 243ਅ | | | 260ੳ | ੨੬੧ | ੨੬੫ |
| 244ੳ | ੨੪੫ | ੨੪੯ | 260ਅ | | |
| 244ਅ | | | 261ੳ | ੨੬੨ | ੨੬੬ |
| 245ੳ | ੨੪੬ | ੨੫੦ | 261ਅ | | |
| 245ਅ | | | 262ੳ | ੨੬੩ | ੨੬੭ |
| 246ੳ | ੨੪੭ | ੨੫੧ | 262ਅ | | |
| 246ਅ | | | 263ੳ | ੨੬੪ | ੨੬੮ |
| 247ੳ | ੨੪੮ | ੨੫੨ | 263ਅ | | |
| 247ਅ | | | 264ੳ | ੨੬5 | ੨੬੯ |
| 248ੳ | ੨੪੯ | ੨੫੩ | 264ਅ | | |
| 248ਅ | | | 265ੳ | x | ੨੭੦ |
| 249ੳ | ੨੫੦ | ੨੫੪ | 265ਅ | | |
| 249ਅ | | | 266ੳ | ੨੬੭ | ੨੭੧ |
| 250ੳ | ੨੫੧ | ੨੫੫ | 266ਅ | | |
| 250ਅ | | | 267ੳ | ੨੬੮ | ੨੭੨ |
| 251ੳ | ੨੫੨ | ੨੫੬ | 267ਅ | | |
| 251ਅ | | | 268ੳ | x | ੨੭੩ |
| 252ੳ | ੨੫੩ | ੨੫੭ | 268ਅ | | |
| 252ਅ | | | 269ੳ | x | ੨੭੪ |
| 253ੳ | ੨੫੪ | ੨੫੮ | 269ਅ | | |
| 253ਅ | | | 270ੳ | x | x |

| | | |
|---|---|---|
| 254ੳ | ੨੫੫ | ੨੫੯ |
| 271ੳ | x | x |
| 271ਅ | | |
| 272ੳ | ੨੭੩ | ੨੭੭ |
| 272ਅ | | |
| 273ੳ | x | ੨੭੮ |
| 273ਅ | | |
| 274ੳ | ੨੭੫ | ੨੭੯ |
| 274ਅ | | |
| 275ੳ | ੨੭੬ | ੨੮੦ |
| 275ਅ | | |
| 276ੳ | ੨੭੭ | ੨੮੧ |
| 276ਅ | | |
| 277ੳ | ੨੭੮ | ੨੮੨ |
| 277ਅ | | |
| 278ੳ | | |
| 278ਅ | ੨੭੯ | ੨੮੩ |
| 279ੳ | | |
| 279ਅ | ੨੮੦ | ੨੮੩ |
| 280ੳ | ੨੮੧ | ੨੮੪ |
| 280ਅ | | |
| 281ੳ | ੨੮੨ | ੨੯੬ |
| 281ਅ | | |
| 282ੳ | ੨੮੩ | ੨੮੭ |
| 282ਅ | | |
| 283ੳ | x | ੨੮੮ |
| 283ਅ | | |
| 284ੳ | x | ੨੮੯ |
| 284ਅ | | |
| 285ੳ | ੨੯੫ | ੨੯੦ |
| 285ਅ | | |
| 286ੳ | x | x |
| 286ਅ | | |
| 287ੳ | ੨੮੬ | ੨੯੨ |

| | | |
|---|---|---|
| 270ਅ | | |
| 287ਅ | | |
| 288ੳ | ੨੮੭ | ੨੯੩ |
| 288ਅ | | |
| 289ੳ | x | x |
| 289ਅ | | |
| 290ੳ | x | x |
| 290ਅ | | |
| 291ੳ | x | x |
| 291ਅ | | |
| 292ੳ | x | x |
| 292ਅ | | |
| 293ੳ | x | x |
| 293ਅ | | |
| (ਰਾਗ ਤਿਲੰਗ, ਗੂਜਰੀ ਤੇ ਬਿਲਾਵਲ ਦੇ 7 ਪੱਤਰੇ ਇਸ ਅੰਕ ਤੋਂ ਅੱਗੋਂ ਟਿਕਾਏ ਗਏ ਹਨ) | | |
| 294ੳ | x | x |
| 294ਅ | | |
| 295ੳ | x | ੧੮੨ |
| 295ਅ | | |
| 296ੳ | x | ੧੮੩ |
| 296ਅ | | |
| 297ੳ | x | ੧੮੪ |
| 297ਅ | | |
| 298ੳ | ੩੦੧ | ੧੮੫ |
| 298ਅ | | |
| 299ੳ | x | x |
| 299ਅ | | |
| 300ੳ | x | ੨੯੯ |
| 300ਅ | | |

# ਦੂਜਾ ਜ਼ਮੀਮਾ : ਸ਼੍ਰੀ ਕੇ . ਐਸ. ਪੁਰੀ ਦੀ ਰੀਪੋਰਟ

Preofessor Pritam Singh,

2 Preet Nagar,

Lower Mall, Patiala

Examination and comparison of the photographs of Shri Ahiapur Wali Poth, also called the Pothi of Baba Mohan.

Sir,

I have critically and exhaustively examined the portions of the said Pothi with the help of photographs, epidiascope, Universal Dactyloscopic outfit, miscroscopic lenses, falmer maganifiers and othe necessary instruments.

To be of good service in the matter, the answers to the problems have been given questionwside so that the question asked and the reply to that be understandable to the reader who may not be document expert. Every effort has been made to submit the results in a clear and decipherable manner.

The main script has been examined with regard to the slant of the letters, spcaing between them, their size, manner of lifting the writing instrument, connecions of letters, movement, speed, line quality including symmetry and rhythm, skill, manner of holdding the writing instrument, alignment, relative position of the letters in common combinations, pressure and shadings.

The individual letters especially of the beginning pages have been compared with each oher (counterparts) in regard to their beginning, turnings, curves, junctions, eyelets, connections of strokes, retracings, staffs, lines, loops and terminals.

Q. No. 1. On the starting page, the disputed portion is the date 1652 Magh Badi 1. Whether the beginning page is not in the handwriting of rest of the page? Whether

"date" and Mool Mantar are added when other writing on this page was already there?

Ans. It is further examined as to the first page containing the Samvat year was written at the time of writing the next page i.e. the first page of the Text, photograph of which is 1B or added afterwards or whether it is in the handwriting of the person who wrote the next page which beings with Mool Mantar and starts with 'Rag-Sudhi Guru Bebe di' and so on.

The position of 'ੴ' is entirely different on the page marked as Q1 on the photo-stat from its position in the Mool Mantar on subsequent page.

In order to fully appreciate the various factors that make a written page, it may be noted that a page is not simply a design of letters on paper but also has a specific manner-ism of page writing based on the inner writing characteristics, arrangements of the lines and the margins which help to distinguish one page writing from another.

It is an applied science consisting of (1) optics – the science of sight, (2) physiol-ogy – science of physique and (3) psychology – the science of mind. The third constitutent plays a very important role in page writing.

The layman believes that it is the hand that writes but men of science know that it is not independent but is dependent on instructions from the mind. Its position is like that of a solider who hold the arms, but cannot strike without orders. In the case of page writing, the boss is the mind and its instructions make the muscles react in the required manner for page writing and its arrangement on the paper.

It is now clear that our mind has predominant role to play in the act of page-writing. Truly speaking, the hand only translates into action th edictates of the mind and the same has to be kept in mind while examining page-writing.

Applying these criteria on the page at hand, it is noted that the arrnagement of writing is such that it does not match with the other normally written pages.

It is a matter of common sense that when writing is to be accommodated within a limied space, the letters are curtailed and spacing between them and the writing lines is reduced. And where the added line is made, when the other lines have aleady been written or added, then the continuity of the line is broken due to its covering or touching the existing line and, therefore, sequence of writing is changed and rest of the writing is completed in line below, if there is space available for the same, above the already written lines below, as in this case.

Not only that, even the construction of digit '੧' and he letter '੧ੴ' is different in mannerism of writing. In Q1, it is terminaed to the right side as '੧' and the terminal strokes of the letter '੧ੴ' are double with a dent in between as '੧ੴ', while it is not so in any of the subsequent Mool Mantras, wherein it is '੧ੴ' unlike the one on this page.

In Q1, apart from the difference in *Sati* the portion *Guru* is written as *Gur* but in othes, it is *Guru.*

In Q1 in the portion *Parsadi* the letter *rare* is on the staff as 'ਪ੍ਰ', but not so in any other Mool Mantar wherein, the letter *rara* has got its own individual identity as 'ਰ' apart from the difference in the writing of the *pappa* itself. Further, the *Siharis* in *Sati* and *Parsad* are more well-made and curved at the top than anywhere in other writings of Mool Mantar.

In the portion *Pothi,* the letter *pappa* is not like the letter *'pappa'* at other places. It is so much over-written, perhaps to conceal the original outlines, that it is more like a pen-painting, instead of a normal pen-writing. Its bulk on the right side is so angular that it gives an idea of digit 4 instead of *pappa* to a lay reader.

In Q1, the letter *lalla* in *likhi,* as far as the examination on the photograph, even under magnification, shows that it has been written in two operations of the pen. There is hiatus between its left and right parts. Such a gap in the two parts of this letter is not present at other places.

After it, in the word *Guru*, the vowel *dulainkarey,* in Q 1 is not so curved and free as at other places. The letter *rara*, in this line as well as the line above it, is written alonwith the top line as 'ਰ' but at other places even on this page, the top line is separate from the mani stroke of the letter as 'ਰ'.

The letter *Arar* (ਅ) somewhat resembles other *aaras* at least in its style. The letter *babba* has been overwritten.

**In the date**

In the portion *Samvat,* the position of *sassa* and *mamma,* in Q 1, is not similar as shown elsewhere. Please see 0ਅ on the chart. The top of the letter *sassa* is not in one line as there is a gap and the staffs are more straight that at other places. The last letter *ta* is not only not similar but its lower half is more different in curvature also, than at other places.

The digits of the year ੧੬੫੨ have not been freely written bu indicate some hesitations in the act of writing and the digit ੧ appears to have a gap between the present oval at the top and its staff. It might have also been over-written or there is some sort of ink spread.

Before *Magh,* there are some strokes before *mamma* which were in the first instance tried to be over-written and then abandoned. However, there is a small original stroke on the the right side which is still clear and it is like a small staff or a small *kanna* resembling with the small *kanna* in the third line.

Q No. 2. Whether the handwriting on page 1ਅ containing the date and the year ੧੬੫੨ corresponds with the handwritten page 8(ਅ) or not?

Ans. The main writing on page 0ਅ, apart from the addition of the portion mentioned in Q No. 1 and some additions to the text of the page, corresponds with the writing on page 8ਅ. Even the habit of writing the letter *lalla* with a loopy terminal as  is common in both the pages.

Q. No. 3. Whether the writing on first page 0ਅ and page 8ਅ matches with the

first page of the Pothi 1ਅ in he beginning of the text or not?

Ans. Subject to the answer to question No. 2, the writing on page 1ਅ matches with the other two mentioned in the question. The only variation is that the letter *lalla* with a loopy terminal, has not been repeated on page 1ਅ. It may be due to this that page No. 1ਅ might have not been written alongwtih the other two said pages and often such natural variations occur when the pages are not of one time or when written at different times.

Q. No. 4. Whether the writing *Mahala ੪* on page 178ੳ is a subsequent addition or not?

Ans. On he page 178ੳ, comparison of inks and the width of the writing instrument in the word *Basant* on its left side and the writing lines above and below it, clearly indicate that his portion *Mahlla ੪* has not been written with the same writing material with which the rest of the letters or words had been written and hence it is written subsequently with a differnt writing material.

Q. No. 5. Whether the writing of *Mahala* ੪ on page 127ਅ is not in handwriting of the person who wrote *Mahal* ੩ earlier on page 126ਅ?

Ans. On the page 127ਅ the writing "Dhansri" is clear but after that there was some word, may be *Mahala* ੪ which has been scored off and another *Mahala* has been written which is not in the handwriting of the person who wrote the word *Mahala* which has been scored off, as the letters *haha* and *lalla* are clear under magnification and do not correspond with the present portion *Mahala.* The scored off figure '੪' also does not correspond with the added '੪' in the second line below the present *Mahala.*

The way of writing *Mahala* ੩ on pages 126ਅ is not similar to that of the said added portion on pae 127ਅ.

Q. 6. No. Whether the portion *Mahal ੪* on the top of the page 177ਅ is added or not?

Ans. In normal course *Mahala* and its number are written after leaving some space on the top side as can be seen at other places but this portion on page 177ਅ is very near to the top portion and ornamental lines have crossed it or vice versa. The exact sequence of the strokes of '੪' crossing the ornamental lines over them or not, can be examined under direct magnification from the original page of the *Pothi*. Though *haha* and *lalla* are somewhat resembling but the construction of the letter *mamma* is such that it is different from any letter *mamma* on this page. The characterstic position is that the staff of this *mamma* in *Mahal* is not round at the bottom while it is so at every other place on this page.

Q. N. 7. Whether the portion *Mahal* ੪ on page 199ੲ is in the handwriting of the writer who wrote the rest of the page or not?

Ans. In all fairness, the portion *Mahal* ੪ has been written without any alteration in a space which was not otherwise occupied. Comparing the letter *mamma* with the rest of the letter *mamma* on this page, it is clear that in the said disputed portion the beginning of the stall is twisted in an inked eyelet as apart from the difference in the terminal. In every letter *mamma* at other places on this page, there is a retracing in the beginning of the staff and not even in one of them there is a twisted junction at the top of this portion unlike the ones in disputed portion.

Similarly, *haha* on this disputed portion does not resemble with hany other letter *haha* on this page wherein apart from the dissimilarity in the beginning, the junction on left side is angular but it is not so in the dsiputed portion wherein the said junction is curved.

No doubt the letter *lalla* in all these places is written in one operation of the pen and the first two strokes may be resembling but the last stroke and its curvature are not similar. The top of the third stroke is more round than at other places.

Q. No. 8. Whether on page 54ਅ, 149ਅ, 206ੲ, 250ੲ and 278ੲ the word 'Gulam' have been deleted and the word 'Sada Sewak' added and what may be the possible purpose, if it can be ascertained by you as an expert?

